**ਸੋਸ਼ਲ ਮੀਡੀਆ**
ਮੋਬਾ. 73472-89256
deshsewakdigital@gmail.com
Youtube : Desh Sewak
Twitter : @deshsewaknews
Facebook : deshsewaknewspaper95
www.deshsewak.org
ਐਮ.ਡੀ. ਦੇਸ਼ ਸੇਵਕ

DESH SEWAK

# ਦੇਸ਼ ਸੇਵਕ

ਨਿੱਗਰ ਸੋਚ, ਨਿਡਰ ਆਵਾਜ਼

ਬੁੱਧਵਾਰ, 23 ਮਾਰਚ, 2022, 10 ਚੇਤ, ਨਾਨਕਸ਼ਾਹੀ ਸੰਮਤ 554 ਪੰਨੇ 12 ਮੁੱਲ 3.00 ਰੁ:

**ਅਹਿਮ ਫੋਨ ਨੰਬਰ**
ਇਸ਼ਤਿਹਾਰ ਵਿਭਾਗ
0172-2657257
ਮੋਬਾ. 76579-20056
ਈਮੇਲ : deshadvt@gmail.com
ਨਿਊਜ਼ ਡੈਸਕ : 0172-2657256
ਸਕਿਓਰਿਟੀ ਤੇ ਰਿਸੈਪਸ਼ਨ
0172-2657258
ਫੈਕਸ ਨੰਬਰ : 0172-2657118
ਐਮ.ਡੀ. ਦੇਸ਼ ਸੇਵਕ

INS No. : 50733 | ਜਿਲਦ ਨੰ : 27, ਅੰਕ : 79 | ਪੋਸਟਲ ਰਜਿ. ਨੰ: CHD/0035/2021-23 | RNI REGD. NO. 62951/95 | email : newsdeshsewak@gmail.com

## ਮੁੱਖ ਮੰਤਰੀ ਭਗਵੰਤ ਮਾਨ ਵੱਲੋਂ 35 ਹਜ਼ਾਰ ਮੁਲਾਜ਼ਮਾਂ ਨੂੰ ਪੱਕਾ ਕਰਨ ਦਾ ਐਲਾਨ

### ਵਿਧਾਨ ਸਭਾ ਅਹਾਤੇ 'ਚ ਲੱਗਣਗੇ ਸ਼ਹੀਦ ਭਗਤ ਸਿੰਘ, ਡਾ. ਅੰਬੇਦਕਰ ਤੇ ਮਹਾਰਾਜਾ ਰਣਜੀਤ ਸਿੰਘ ਦੇ ਬੁੱਤ

**ਵੀ. ਪੀ. ਸਿੰਘ ਨਾਗਰਾ**

**ਚੰਡੀਗੜ੍ਹ/22 ਮਾਰਚ** : ਮੁੱਖ ਮੰਤਰੀ ਭਗਵੰਤ ਸਿੰਘ ਮਾਨ ਨੇ ਇੱਕ ਹੋਰ ਅਹਿਮ ਫੈਸਲਾ ਲੈਂਦਿਆਂ ਪੰਜਾਬ ਦੇ ਗਰੁੱਪ 'ਸੀ' ਅਤੇ 'ਡੀ' ਦੇ 35000 ਕੱਚੇ ਮੁਲਾਜ਼ਮਾਂ ਨੂੰ ਪੱਕੇ ਕਰਨ ਦਾ ਐਲਾਨ ਕੀਤਾ ਹੈ। ਸ੍ਰ. ਮਾਨ ਨੇ ਇਸ ਬਾਰੇ ਸੂਬੇ ਦੇ ਮੁੱਖ ਸਕੱਤਰ ਅਤੇ ਹੋਰ ਪ੍ਰਸ਼ਾਸਨਿਕ ਅਧਿਕਾਰੀਆਂ ਨਾਲ ਮੀਟਿੰਗ ਕਰਕੇ ਇਸ ਸਬੰਧੀ ਬਿੱਲ ਦਾ ਖਰੜਾ ਤਿਆਰ ਕਰਨ ਦੇ ਹੁਕਮ ਦਿੱਤੇ ਹਨ ਤਾਂ ਜੋ ਅਗਲੇ ਵਿਧਾਨ ਸਭਾ ਇਜਲਾਸ ਵਿੱਚ ਕੱਚੇ ਮੁਲਾਜ਼ਮਾਂ ਨੂੰ ਪੱਕਾ ਕਰਨ ਬਾਰੇ ਬਿੱਲ ਪਾਸ ਕਰਵਾਇਆ ਜਾ ਸਕੇ।

ਮੁੱਖ ਮੰਤਰੀ ਨੇ ਕਿਹਾ ਕਿ ਪੰਜਾਬ ਸਰਕਾਰ ਸੂਬੇ ਦੇ ਲੋਕਾਂ ਲਈ ਦਿਨ-ਰਾਤ ਕੰਮ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਅਸੀਂ ਪਹਿਲਾਂ ਹੀ 70 ਸਾਲ ਲੇਟ ਹੋ ਚੁੱਕੇ ਹਾਂ ਅਤੇ ਸਾਡੇ ਵੱਲੋਂ ਲਏ ਜਾ ਰਹੇ ਫੈਸਲਿਆਂ ਨੂੰ ਲੋਕ ਪ੍ਰਵਾਨ ਵੀ ਕਰ ਰਹੇ ਹਨ।



ਫੋਟੋ : ਡਾ. ਤੇਜਿੰਦਰ ਸ਼ਰਮਾ

ਸ੍ਰ. ਮਾਨ ਨੇ ਕਿਹਾ ਕਿ ਇਸ ਤੋਂ ਪਹਿਲਾਂ ਜਦੋਂ ਵੀ ਅਸੀਂ ਪੰਜਾਬ ਵਿਚ ਨਿਕਲਦੇ ਸੀ ਤਾਂ ਸਾਡੀਆਂ ਗੱਡੀਆਂ ਸਾਹਮਣੇ ਆ ਕੇ ਮੁਲਾਜ਼ਮ ਪੱਕੇ ਹੋਣ ਦੀ ਦੁਹਾਈ ਪਾਉਂਦੇ ਸਨ, ਕਈ ਵਾਰ ਤਾਂ ਉਹ ਆਪਣਾ ਦੁੱਖ ਸੁਣਾਉਂਦੇ ਹੋਏ ਰੋ ਵੀ ਪੈਂਦੇ ਸਨ।

ਸ੍ਰ. ਮਾਨ ਨੇ ਕਿਹਾ ਕਿ ਅਸੀਂ ਵਾਅਦਾ ਕੀਤਾ ਸੀ ਕਿ ਸਾਡੀ ਸਰਕਾਰ ਆਉਣ 'ਤੇ ਸਾਰੇ ਮੁਲਾਜ਼ਮਾਂ ਨੂੰ ਪੱਕਾ ਕੀਤਾ ਜਾਵੇਗਾ।

ਮੁੱਖ ਮੰਤਰੀ ਨੇ ਕਿਹਾ ਕਿ ਸਾਡਾ ਇਹ ਫੈਸਲਾ ਇਤਿਹਾਸਕ ਹੈ ਅਤੇ ਸ਼ਾਇਦ ਹੀ ਕਿਸੇ ਸਰਕਾਰ ਨੇ ਅਜਿਹਾ ਫੈਸਲਾ ਲਿਆ ਹੋਵੇ। ਉਨ੍ਹਾਂ ਕਿਹਾ ਕਿ ਗਰੁੱਪ ਸੀ ਅਤੇ ਗਰੁੱਪ ਡੀ ਦੇ 35000 ਕੱਚੇ ਮੁਲਾਜ਼ਮ ਪੱਕੇ ਕੀਤੇ ਜਾਣਗੇ। ਇਸ ਲਈ ਬਕਾਇਦਾ ਉਨ੍ਹਾਂ ਨੇ ਚੀਫ ਸੈਕਟਰੀ ਨੂੰ ਹੁਕਮ ਵੀ ਦੇ ਦਿੱਤੇ ਹਨ। ਉਨ੍ਹਾਂ ਨੂੰ ਹੁਣ ਠੇਕਾ ਪ੍ਰਣਾਲੀ ਦਾ ਖਹਿੜਾ ਛੱਡਣ ਲਈ ਆਖਿਆ ਹੈ। (ਬਾਕੀ ਸਫ਼ਾ 2 'ਤੇ)

## ਤੇਲ ਤੇ ਗੈਸ ਕੀਮਤਾਂ 'ਚ ਵਾਧੇ ਖ਼ਿਲਾਫ਼ ਵਿਰੋਧੀ ਧਿਰ ਨੇ ਲੋਕ ਸਭਾ 'ਚੋਂ ਕੀਤਾ ਵਾਕਆਊਟ

**ਏਜੰਸੀਆਂ**

**ਨਵੀਂ ਦਿੱਲੀ/22 ਮਾਰਚ** : ਪੰਜ ਰਾਜਾਂ ਵਿੱਚ ਵਿਧਾਨ ਸਭਾ ਚੋਣਾਂ ਖ਼ਤਮ ਹੋਣ ਤੋਂ ਬਾਅਦ ਹੁਣ ਮੁੜ ਮਹਿੰਗਾਈ ਦਾ ਵਧਣਾ ਸ਼ੁਰੂ ਹੋ ਗਿਆ ਹੈ।

ਪੈਟਰੋਲ-ਡੀਜ਼ਲ ਅਤੇ ਰਸੋਈ ਗੈਸ ਦੀਆਂ ਕੀਮਤਾਂ ਵਿੱਚ ਹੋਇਆ ਵਾਧਾ ਮੰਗਲਵਾਰ ਨੂੰ ਲੋਕ ਸਭਾ ਤੇ ਰਾਜ ਸਭਾ ਵਿੱਚ ਵੀ ਗੂੰਜਿਆਂ। ਕਈ ਵਿਰੋਧੀ ਪਾਰਟੀਆਂ ਦੇ ਸਾਂਸਦਾਂ ਨੇ ਲੋਕ ਸਭਾ ਵਿੱਚ ਪੈਟਰੋਲ, ਡੀਜ਼ਲ ਅਤੇ ਰਸੋਈ ਗੈਸ ਦੀਆਂ ਕੀਮਤਾਂ ਵਿੱਚ ਵਾਧੇ ਦਾ ਮੁੱਦਾ ਉਠਾਇਆ ਅਤੇ ਮੋਦੀ ਸਰਕਾਰ ਨੂੰ ਘੇਰਿਆ। ਵਿਰੋਧੀ ਪਾਰਟੀਆਂ ਨੇ ਤੇਲ ਅਤੇ ਰਸੋਈ ਗੈਸ ਦੀਆਂ ਕੀਮਤਾਂ ਵਿੱਚ ਵਾਧੇ ਨੂੰ ਵਾਪਸ ਲੈਣ ਦੀ ਅਪੀਲ ਕੀਤੀ ਹੈ। ਇਸ ਦੇ ਨਾਲ ਹੀ ਉਹ (ਬਾਕੀ ਸਫ਼ਾ 2 'ਤੇ)





## ਪੈਟਰੋਲ ਤੇ ਡੀਜ਼ਲ 80-80 ਪੈਸੇ ਪ੍ਰਤੀ ਲਿਟਰ ਤੇ ਰਸੋਈ ਗੈਸ ਸਿਲੰਡਰ 50 ਰੁਪਏ ਹੋਰ ਮਹਿੰਗੇ

**ਏਜੰਸੀਆਂ**

**ਨਵੀਂ ਦਿੱਲੀ/22 ਮਾਰਚ** : ਪੰਜ ਰਾਜਾਂ ਵਿੱਚ ਚੋਣਾਂ ਦਾ ਕੰਮ ਨੇਪਰੇ ਚੜ੍ਹਦਿਆਂ ਹੀ ਪੈਟਰੋਲ ਤੇ ਡੀਜ਼ਲ ਦੀਆਂ ਕੀਮਤਾਂ ਮੁੜ ਵਧਣ ਲੱਗੀਆਂ ਹਨ। ਮੰਗਲਵਾਰ ਨੂੰ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ ਵਿੱਚ 80-80 ਪੈਸੇ ਪ੍ਰਤੀ ਲਿਟਰ ਦਾ ਵਾਧਾ ਕੀਤਾ ਗਿਆ, ਜਦੋਂ ਕਿ ਘਰੇਲੂ ਰਸੋਈ ਗੈਸ ਦੀਆਂ ਕੀਮਤਾਂ ਵਿੱਚ 50 ਰੁਪਏ ਪ੍ਰਤੀ ਸਿਲੰਡਰ ਦਾ (ਬਾਕੀ ਸਫ਼ਾ 2 'ਤੇ)

## ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ 23 ਮਾਰਚ ਨੂੰ ਹੋਣ ਵਾਲਾ 5ਵੀਂ ਦਾ ਪੇਪਰ ਮੁਲਤਵੀ

**ਦਸਬ**

**ਮੋਹਾਲੀ/22 ਮਾਰਚ** : ਪੰਜਾਬ ਸਕੂਲ ਸਿੱਖਿਆ ਬੋਰਡ ਨੇ ਬੁੱਧਵਾਰ 23 ਮਾਰਚ ਨੂੰ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ ਦੇ ਮੱਦੇਨਜ਼ਰ ਪੰਜਵੀਂ ਜਮਾਤ ਦਾ ਪਰਚਾ ਮੁਲਤਵੀ ਕਰਨ ਦਾ ਐਲਾਨ ਕੀਤਾ ਹੈ। ਮੰਗਲਵਾਰ ਨੂੰ ਇੱਥੇ ਬੋਰਡ ਦੇ ਕੰਟਰੋਲਰ (ਪ੍ਰੀਖਿਆਵਾਂ) ਜੇ.ਆਰ ਮਹਿਰੋਕ ਨੇ ਦੱਸਿਆ ਕਿ ਬੁੱਧਵਾਰ 23 ਮਾਰਚ ਨੂੰ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ ਕਾਰਨ ਪੰਜਾਬ ਸਰਕਾਰ ਵੱਲੋਂ (ਬਾਕੀ ਸਫ਼ਾ 2 'ਤੇ)

## ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਵਸ ਮੌਕੇ 23 ਮਾਰਚ ਨੂੰ ਛੁੱਟੀ ਦਾ ਐਲਾਨ

**ਦਸਬ**

**ਚੰਡੀਗੜ੍ਹ/22 ਮਾਰਚ** : ਪੰਜਾਬ ਸਰਕਾਰ ਵੱਲੋਂ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਵਸ ਮੌਕੇ 23 ਮਾਰਚ ਨੂੰ ਪੂਰੇ ਪੰਜਾਬ ਵਿੱਚ ਛੁੱਟੀ ਕਰਨ ਦਾ ਐਲਾਨ ਕੀਤਾ ਗਿਆ ਹੈ। ਇਸ ਛੁੱਟੀ ਸਬੰਧੀ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ ਗਿਆ ਹੈ। ਸਰਕਾਰੀ ਬੁਲਾਰੇ ਨੇ ਦੱਸਿਆ ਕਿ 23 ਮਾਰਚ 2022 ਦਿਨ ਬੁੱਧਵਾਰ ਨੂੰ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਵਸ ਮੌਕੇ ਪੰਜਾਬ ਸਰਕਾਰ ਦੇ ਸਰਕਾਰੀ ਦਫਤਰਾਂ, ਬੋਰਡਾਂ/ਕਾਰਪੋਰੇਸ਼ਨਾਂ ਅਤੇ ਸਰਕਾਰੀ (ਬਾਕੀ ਸਫ਼ਾ 2 'ਤੇ)

## ਪੰਜਾਬ ਵਿਧਾਨ ਸਭਾ ਵੱਲੋਂ ਵਿਛੜਿਆਂ ਨੂੰ ਸ਼ਰਧਾਂਜਲੀ

**ਦਸਬ**

**ਚੰਡੀਗੜ੍ਹ/22 ਮਾਰਚ** : ਪੰਜਾਬ ਦੇ ਮੁੱਖ ਮੰਤਰੀ ਭਗਵੰਤ ਮਾਨ ਦੀ ਅਗਵਾਈ ਵਿਚ ਵਿਧਾਨ ਸਭਾ ਨੇ ਪਿਛਲੇ ਇਜਲਾਸ ਤੋਂ ਬਾਅਦ ਵਿਛੜ ਚੁੱਕੀਆਂ ਉੱਘੀਆਂ ਸ਼ਖ਼ਸੀਅਤਾਂ, ਆਜ਼ਾਦੀ ਘੁਲਾਟੀਆਂ, ਸ਼ਹੀਦ ਸੈਨਿਕਾਂ ਤੋਂ ਇਲਾਵਾ ਸਿਆਸੀ ਹਸਤੀਆਂ ਨੂੰ ਸ਼ਰਧਾਂਜਲੀਆਂ (ਬਾਕੀ ਸਫ਼ਾ 2 'ਤੇ)

## ਸੋਨੀਆ ਗਾਂਧੀ ਨੇ 'ਜੀ 23' ਦੇ ਆਗੂਆਂ ਨਾਲ ਕੀਤੀ ਮੀਟਿੰਗ

**ਏਜੰਸੀਆਂ**

**ਨਵੀਂ ਦਿੱਲੀ/22 ਮਾਰਚ** : ਕਾਂਗਰਸ ਪ੍ਰਧਾਨ ਸੋਨੀਆ ਗਾਂਧੀ ਨੇ ਗੁਲਾਮ ਨਬੀ ਆਜ਼ਾਦ ਨਾਲ ਮੁਲਾਕਾਤ ਦੇ ਕੁਝ ਦਿਨਾਂ ਬਾਅਦ ਮੰਗਲਵਾਰ ਨੂੰ 'ਜੀ 23' ਸਮੂਹ ਦੇ ਕੁਝ ਹੋਰ ਨੇਤਾਵਾਂ ਨਾਲ ਮੀਟਿੰਗ ਕੀਤੀ।

ਰਾਜ ਸਭਾ 'ਚ ਕਾਂਗਰਸ ਦੇ ਉੱਪ ਨੇਤਾ ਆਨੰਦ ਸ਼ਰਮਾ ਅਤੇ ਲੋਕ ਸਭਾ ਮੈਂਬਰ ਮਨੀਸ਼ ਤਿਵਾੜੀ ਨੇ ਸੋਨੀਆ ਗਾਂਧੀ ਦੇ ਘਰ '10 ਜਨਪਥ' ਪਹੁੰਚ ਕੇ ਉਨ੍ਹਾਂ ਨਾਲ ਮੁਲਾਕਾਤ ਕੀਤੀ। ਇਸ ਦਰਮਿਆਨ, ਇਹ ਜਾਣਕਾਰੀ ਵੀ ਸਾਹਮਣੇ ਆਈ ਹੈ ਕਿ ਆਜ਼ਾਦ ਨੇ ਵੀ ਸਮੂਹ ਦੇ ਕੁਝ ਹੋਰ ਨੇਤਾਵਾਂ ਨਾਲ ਮੁਲਾਕਾਤ ਕੀਤੀ। ਸੂਤਰਾਂ ਦਾ ਕਹਿਣਾ ਹੈ ਕਿ ਕਾਂਗਰਸ ਲੀਡਰਸ਼ਿਪ 'ਜੀ 23' ਦਾ ਪੱਖ ਸੁਣ ਕੇ ਮਤਭੇਦਾਂ ਨੂੰ ਦੂਰ ਕਰ ਕੇ ਅਤੇ (ਬਾਕੀ ਸਫ਼ਾ 2 'ਤੇ)

## ਰੂਸ ਦੀ ਧਮਕੀ ਤੋਂ ਡਰ ਗਿਆ ਨਾਟੋ : ਜ਼ੇਲੈਂਸਕੀ

**ਏਜੰਸੀਆਂ**

**ਕੀਵ/22 ਮਾਰਚ** : ਰੂਸ-ਯੂਕਰੇਨ ਜੰਗ ਦਾ 27ਵਾਂ ਦਿਨ ਹੈ। ਰੂਸ ਨੇ ਯੂਕਰੇਨ ਦੀ ਰਾਜਧਾਨੀ ਕੀਵ ਦੁਆਲੇ ਸ਼ਿਕੰਜਾ ਹੋਰ ਕਸ ਦਿੱਤਾ ਹੈ। ਰੂਸ ਵੱਲੋਂ ਇੱਥੋਂ ਲੋਕਾਂ ਨੂੰ ਬਾਹਰ ਨਿਕਲਣ ਵਾਸਤੇ ਭਾਵੇਂ ਲਾਂਘਾ ਦਿੱਤਾ ਗਿਆ, ਪਰ ਘਿਰੇ ਹੋਏ ਲੋਕਾਂ ਨੇ ਬਾਹਰ ਜਾਣ ਤੋਂ ਇਨਕਾਰ ਕਰ ਦਿੱਤਾ।

ਯੂਕਰੇਨ ਦੇ ਰਾਸ਼ਟਰਪਤੀ ਵੋਲੋਦੀਮੀਰ ਜ਼ੇਲੈਂਸਕੀ ਨੇ ਨਾਟੋ ਨੂੰ ਦੋ ਟੁਕ ਸ਼ਬਦਾਂ ਵਿੱਚ ਪੁੱਛਿਆ ਹੈ ਕਿ ਨਾਟੋ ਸਾਫ਼ ਕਰੇ ਕਿ ਯੂਕਰੇਨ ਨੂੰ ਆਪਣੇ ਗੱਠਜੋੜ ਵਿੱਚ ਥਾਂ ਦੇਵੇਗਾ ਜਾਂ ਨਹੀਂ। ਉਨ੍ਹਾਂ ਕਿਹਾ ਕਿ ਸੱਚ ਤਾਂ ਇਹ ਹੈ ਕਿ ਨਾਟੋ ਰੂਸ ਤੋਂ ਡਰ ਗਿਆ ਹੈ। ਯੂਕਰੇਨ ਦੇ ਵਿਦੇਸ਼ ਮੰਤਰਾਲੇ ਨੇ ਰੂਸੀ ਰਾਸ਼ਟਰਪਤੀ ਵਲਾਦੀਮੀਰ ਪੁਤਿਨ 'ਤੇ (ਬਾਕੀ ਸਫ਼ਾ 2 'ਤੇ)

## 60 ਕਿਲੋਮੀਟਰ ਦੇ ਅੰਦਰ ਹੋਵੇਗਾ ਇੱਕ ਹੀ ਟੋਲ ਪਲਾਜ਼ਾ : ਗਡਕਰੀ

**ਏਜੰਸੀਆਂ**

**ਨਵੀਂ ਦਿੱਲੀ/22 ਮਾਰਚ** : ਕੇਂਦਰੀ ਸੜਕ ਆਵਾਜਾਈ ਅਤੇ ਰਾਜਮਾਰਗ ਮੰਤਰੀ ਨਿਤਿਨ ਗਡਕਰੀ ਨੇ ਟੋਲ ਪਲਾਜ਼ਿਆਂ ਦੇ ਨੇੜੇ ਰਹਿਣ ਵਾਲੇ ਲੋਕਾਂ ਲਈ ਲੋਕ ਸਭਾ ਵਿੱਚ ਵੱਡਾ ਐਲਾਨ ਕੀਤਾ ਹੈ। ਉਨ੍ਹਾਂ ਕਿਹਾ ਕਿ ਜਿਹੜੇ ਲੋਕ ਟੋਲ ਪਲਾਜ਼ਿਆਂ ਦੇ ਨੇੜੇ ਰਹਿੰਦੇ ਹਨ ਅਤੇ ਜਿਨ੍ਹਾਂ ਕੋਲ ਆਧਾਰ ਕਾਰਡ ਹੈ, ਅਸੀਂ ਉਨ੍ਹਾਂ ਨੂੰ ਪਾਸ ਮੁਹੱਈਆ ਕਰਵਾਵਾਂਗੇ। ਕੇਂਦਰੀ ਮੰਤਰੀ ਨੇ ਕਿਹਾ ਕਿ ਇਸ ਤੋਂ ਇਲਾਵਾ ਮੈਂ ਇਹ ਯਕੀਨੀ ਬਣਾਉਂਦਾ ਹਾਂ ਕਿ 60 ਕਿਲੋਮੀਟਰ ਦੇ ਅੰਦਰ ਸਿਰਫ (ਬਾਕੀ ਸਫ਼ਾ 2 'ਤੇ)

### ਵਿਧਾਨ ਸਭਾ ਇਜਲਾਸ ਮੁਲਤਵੀ

## ਪੰਜਾਬ ਦਾ ਆਰਜ਼ੀ ਬਜਟ ਸਿੱਖਿਆ, ਖੇਤੀ, ਸਮਾਜਿਕ ਸੁਰੱਖਿਆ ਤੇ ਸਿਹਤ 'ਤੇ ਕੇਂਦਰਿਤ

### 3 ਮਹੀਨਿਆਂ ਲਈ 37,120 ਕਰੋੜ ਦਾ ਬਜਟ ਪਾਸ



**ਦਸਬ**

**ਚੰਡੀਗੜ੍ਹ/22 ਮਾਰਚ** : ਪੰਜਾਬ ਦੀ ਭਗਵੰਤ ਮਾਨ ਸਰਕਾਰ ਦਾ ਮੰਗਲਵਾਰ ਨੂੰ ਪਹਿਲੇ ਵਿਧਾਨ ਸਭਾ ਇਜਲਾਸ ਦਾ ਤੀਜਾ ਤੇ ਆਖਰੀ ਦਿਨ ਸੀ। ਮੰਗਲਵਾਰ ਨੂੰ ਵਿੱਤ ਮੰਤਰੀ ਹਰਪਾਲ ਚੀਮਾ ਨੇ ਸਾਲ 2022-23 ਦੇ 3 ਮਹੀਨਿਆਂ ਦਾ ਬਜਟ ਪੇਸ਼ ਕਰਦਿਆਂ ਦੱਸਿਆ ਕਿ ਅਪ੍ਰੈਲ ਤੋਂ ਜੂਨ ਤੱਕ ਲੇਖਾ-ਜੋਖਾ ਗਰਾਂਟ 37,120 ਕਰੋੜ ਰੁਪਏ ਬਣਦੀ ਹੈ। ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਗਿਆ ਹੈ। ਵਿੱਤ ਮੰਤਰੀ ਹਰਪਾਲ ਸਿੰਘ ਚੀਮਾ ਨੇ ਬਜਟ ਪੇਸ਼ ਕਰਦਿਆਂ ਸਿੱਖਿਆ, ਖੇਤੀ, ਸਮਾਜਿਕ ਸੁਰੱਖਿਆ ਅਤੇ (ਬਾਕੀ ਸਫ਼ਾ 2 'ਤੇ)

## ਮਜੀਠੀਆ ਦੀ ਅਦਾਲਤੀ ਹਿਰਾਸਤ 'ਚ 5 ਅਪ੍ਰੈਲ ਤੱਕ ਵਾਧਾ

**ਦਸਬ**

**ਮੋਹਾਲੀ/22 ਮਾਰਚ** : ਬਹੁਚਰਚਿਤ ਨਸ਼ਾ ਤਸਕਰੀ ਮਾਮਲੇ 'ਚ ਨਾਮਜ਼ਦ ਸਾਬਕਾ ਅਕਾਲੀ ਮੰਤਰੀ ਤੇ ਅਕਾਲੀ ਦਲ ਸੀਨੀਅਰ ਆਗੂ ਬਿਕਰਮ ਸਿੰਘ ਮਜੀਠੀਆ ਨੇ ਮੰਗਲਵਾਰ ਨੂੰ ਵੀਡਿਓ ਕਾਨਫਰੰਸਿੰਗ ਰਾਹੀਂ ਪੇਸ਼ੀ ਭੁਗਤੀ। ਇਸ ਦੌਰਾਨ ਮੋਹਾਲੀ ਅਦਾਲਤ ਨੇ ਮਜੀਠੀਆ ਨੂੰ 5 ਅਪ੍ਰੈਲ ਤੱਕ ਅਦਾਲਤੀ ਹਿਰਾਸਤ 'ਚ ਰੱਖਣ ਦਾ ਹੁਕਮ ਸੁਣਾਇਆ ਹੈ। ਜ਼ਿਕਰਯੋਗ ਹੈ ਕਿ ਨਸ਼ਾ ਤਸਕਰੀ ਮਾਮਲੇ 'ਚ ਮਜੀਠੀਆ 25 ਫਰਵਰੀ ਤੋਂ ਪਟਿਆਲਾ ਜੇਲ੍ਹ ਵਿਚ ਬੰਦ ਹਨ।

ਦੱਸਣਾ ਬਣਦਾ ਹੈ ਕਿ ਮਜੀਠੀਆ ਨੂੰ ਪਿਛਲੀ ਪੇਸ਼ੀ ਤੋਂ ਬਾਅਦ 22 ਮਾਰਚ ਤੱਕ ਅਦਾਲਤੀ ਹਿਰਾਸਤ ਵਿੱਚ ਪਟਿਆਲਾ ਜੇਲ੍ਹ ਭੇਜ ਦਿੱਤਾ ਗਿਆ ਸੀ। ਪੰਜਾਬ ਦੀ ਨਵੀਂ ਸਰਕਾਰ ਨੇ ਬਿਕਰਮ ਮਜੀਠੀਆ ਖ਼ਿਲਾਫ਼ ਜਾਂਚ ਕਰ ਰਹੀ ਸਿਟ ਦਾ ਪੁਨਰਗਠਨ ਕਰ ਦਿੱਤਾ ਹੈ। ਨਵੀਂ ਐਸਆਈਟੀ ਦੀ ਨਿਗਰਾਨੀ ਆਈਜੀਪੀ (ਬਾਕੀ ਸਫ਼ਾ 2 'ਤੇ)

## ਮਜੀਠਾ : ਰਸਤੇ ਨੂੰ ਲੈ ਕੇ ਹੋਏ ਝਗੜੇ ਦੌਰਾਨ ਚੱਲੀ ਗੋਲੀ, ਦੋ ਦੀ ਮੌਤ

**ਦਸਬ**

**ਮਜੀਠਾ/22 ਮਾਰਚ** : ਮਜੀਠਾ ਨੇੜੇ ਪਿੰਡ ਅਨੈਤਪੁਰਾ ਵਿਖੇ ਮੰਗਲਵਾਰ ਨੂੰ ਗੁੱਜਰਾਂ ਅਤੇ ਪਿੰਡ ਦੇ ਜ਼ਿੰਮੀਦਾਰ ਪਰਿਵਾਰਾਂ 'ਚ ਹੋਏ ਝਗੜੇ ਦੌਰਾਨ ਗੋਲੀਆਂ ਚੱਲੀਆਂ, ਜਿਸ ਵਿੱਚ ਦੋ ਵਿਅਕਤੀਆਂ ਦੀ ਮੌਤ ਹੋ ਗਈ, ਜਦਕਿ ਦੋਵਾਂ ਧਿਰਾਂ ਦੇ 10 ਵਿਅਕਤੀ ਗੰਭੀਰ ਜ਼ਖ਼ਮੀ ਹੋ ਗਏ। ਘਟਨਾ ਦੀ ਸੂਚਨਾ ਮਿਲਦਿਆਂ ਹੀ ਪੁਲਿਸ ਮੌਕੇ 'ਤੇ ਪਹੁੰਚ ਗਈ ਅਤੇ ਮਾਮਲੇ ਦੀ ਜਾਂਚ ਕੀਤੀ ਜਾ ਰਹੀ ਹੈ।

ਮਿਲੀ ਜਾਣਕਾਰੀ ਅਨੁਸਾਰ ਝਗੜੇ ਦੌਰਾਨ ਗੋਲੀ ਲੱਗਣ ਕਾਰਨ ਇੱਕ ਵਿਅਕਤੀ ਦੀ ਮੌਕੇ 'ਤੇ ਹੀ ਮੌਤ ਹੋ ਗਈ, ਜਦਕਿ ਦੂਜੇ ਨੇ ਹਸਪਤਾਲ ਲਿਜਾਉਣ ਸਮੇਂ ਰਸਤੇ 'ਚ ਦਮ ਤੋੜ ਦਿੱਤਾ। ਪਿੰਡ ਵਿਚ ਤਣਾਅ ਵਾਲਾ ਮਾਹੌਲ ਬਰਕਰਾਰ ਹੈ।

ਪ੍ਰਾਪਤ ਸੂਚਨਾ ਅਨੁਸਾਰ ਇਸ ਪਿੰਡ ਦਾ ਗੁੱਜਰ ਸੁਰਮਦੀਨ ਆਪਣੀ ਰੇਹੜੀ 'ਤੇ ਖੇਤਾਂ ਵੱਲ ਪਸ਼ੂਆਂ ਦਾ ਚਾਰਾ ਲੈਣ ਜਾ ਰਿਹਾ ਸੀ ਕਿ ਸਾਹਮਣੇ ਪਾਸੇ ਤੋਂ ਜ਼ਿੰਮੀਦਾਰਾਂ ਦੇ ਵੀ ਮੁੰਡੇ (ਬਾਕੀ ਸਫ਼ਾ 2 'ਤੇ)

## ਗੈਰ ਪੰਜਾਬੀਆਂ ਨੂੰ ਰਾਜ ਸਭਾ 'ਚ ਭੇਜਣਾ ਪੰਜਾਬ ਰਾਜ ਦੇ ਲੋਕਾਂ ਨਾਲ 'ਵੱਡਾ ਧੋਖਾ' : ਕਾਮਰੇਡ ਸੇਖੋਂ



**ਸਲੀਮ**

**ਮਲੇਰਕੋਟਲਾ/22 ਮਾਰਚ** : ਸੀਪੀਆਈ (ਐਮ) ਜ਼ਿਲ੍ਹਾ ਮਲੇਰਕੋਟਲਾ ਕਮੇਟੀ ਦੀ ਜਨਰਲ ਬਾਡੀ ਮੀਟਿੰਗ ਪਾਰਟੀ ਦਫ਼ਤਰ ਵਿਖੇ ਕਾਮਰੇਡ ਹਰਮੀਤ ਸਿੰਘ ਬਾਗੜੀਆਂ ਦੀ ਪ੍ਰਧਾਨਗੀ ਹੇਠ ਹੋਈ ।

ਮੀਟਿੰਗ ਵਿੱਚ 28-29 ਮਾਰਚ ਨੂੰ ਭਾਰਤ ਬੰਦ ਦੇ ਸੱਦੇ 'ਤੇ ਵਿਚਾਰ ਵਟਾਂਦਰਾ ਕਰਨ ਲਈ ਉਚੇਚੇ ਤੌਰ 'ਤੇ ਪਾਰਟੀ ਦੇ ਸੂਬਾ ਸਕੱਤਰ ਕਾਮਰੇਡ ਸੁਖਵਿੰਦਰ ਸਿੰਘ ਸੇਖੋਂ ਪਹੁੰਚੇ।

ਇਸ ਮੌਕੇ ਕਾਮਰੇਡ ਸੇਖੋਂ ਨੇ ਕਿਹਾ ਕਿ ਸੀਟੂ ਦੀਆਂ ਸਾਰੀਆਂ ਹੀ ਜਥੇਬੰਦੀਆਂ ਵੱਲੋਂ ਭਾਰਤ ਬੰਦ ਦੀਆਂ ਤਿਆਰੀਆਂ ਮੁਕੰਮਲ ਕਰ ਲਈਆਂ ਗਈਆਂ ਹਨ। ਕਾਮਰੇਡ ਸੇਖੋਂ ਨੇ ਕਿਹਾ ਕਿ ਸੀਟੂ ਦੀਆਂ ਜਥੇਬੰਦੀਆਂ ਵੱਲੋਂ ਮੋਦੀ ਸਰਕਾਰ ਦੀਆਂ ਲੋਕ ਵਿਰੋਧੀ ਨੀਤੀਆਂ ਦਾ ਡਟ ਕੇ ਵਿਰੋਧ ਕੀਤਾ ਜਾਵੇਗਾ।

ਕਾਮਰੇਡ ਸੇਖੋਂ ਨੇ ਕਿਹਾ ਕਿ ਮੋਦੀ ਸਰਕਾਰ ਨੇ ਆਮ ਲੋਕਾਂ ਅਤੇ ਕਿਸਾਨ ਜਥੇਬੰਦੀਆਂ ਨਾਲ ਵਾਅਦਾਖ਼ਿਲਾਫ਼ੀ ਕੀਤੀ ਹੈ। ਇਸ ਵਾਅਦਾਖ਼ਿਲਾਫ਼ੀ ਵਿਰੁੱਧ ਅਤੇ ਕਾਰਪੋਰੇਟ ਘਰਾਣਿਆਂ ਦੇ ਹਾਂ-ਪੱਖੀ ਨੀਤੀਆਂ ਦਾ ਵਿਰੋਧ ਕਰਦੇ ਹੋਏ 28-29 ਮਾਰਚ ਨੂੰ ਪੂਰੇ ਦੇਸ਼ ਵਿੱਚ ਸੀਟੂ ਨਾਲ ਸਬੰਧਤ ਸਾਰੀਆਂ ਜਥੇਬੰਦੀਆਂ ਅਤੇ ਸੀਪੀਆਈ (ਐਮ) ਵੱਲੋਂ ਭਾਰਤ ਬੰਦ ਦਾ ਸੱਦਾ ਦਿੱਤਾ ਗਿਆ ਹੈ।

ਕਾਮਰੇਡ ਸੇਖੋਂ ਨੇ ਕਿਹਾ ਕਿ ਇਸ ਬੰਦ ਦੌਰਾਨ ਮੋਦੀ ਸਰਕਾਰ ਖ਼ਿਲਾਫ਼ ਰੋਸ ਮੁਜ਼ਾਹਰੇ ਅਤੇ ਧਰਨੇ ਲਗਾ ਕੇ ਸਾਰੇ ਜ਼ਿਲ੍ਹਿਆਂ ਦੇ (ਬਾਕੀ ਸਫ਼ਾ 2 'ਤੇ)

# ਨਗਰ ਕੌਂਸਲ ਦੇ ਮੀਤ ਪ੍ਰਧਾਨ ਨੇ ਮਹਿਲਾ ਪ੍ਰਧਾਨ ਦੇ ਪਤੀ ਨੂੰ ਬਾਂਹ ਫੜ ਕੇ ਦਫ਼ਤਰੋਂ ਕੱਢਿਆ ਬਾਹਰ

## ਪ੍ਰਧਾਨ 'ਤੇ ਵਿਕਾਸ ਕਾਰਜਾਂ 'ਚ ਘਪਲੇ ਦੇ ਲਗਾਏ ਦੋਸ਼ ਕੌਂਸਲਰਾਂ ਨੇ ਵਿਜੀਲੈਂਸ ਜਾਂਚ ਦੀ ਕੀਤੀ ਮੰਗ

**ਹਰਮਿੰਦਰ ਸਿੰਘ ਅਵਿਨਾਸ਼**

**ਮੌੜ ਮੰਡੀ/22 ਮਾਰਚ :** ਪੰਜਾਬ ਅੰਦਰ ਕਾਂਗਰਸ ਪਾਰਟੀ ਦੇ ਸਤਾ ਤੋਂ ਬਾਹਰ ਹੋਣ ਤੋਂ ਬਾਅਦ ਨਗਰ ਕੌਂਸਲ ਮੌੜ ਦਾ ਦਫ਼ਤਰ ਜੰਗ ਦਾ ਅਖਾੜਾ ਬਣ ਗਿਆ ਹੈ। ਜਿਸਦੇ ਚਲਦੇ ਨਗਰ ਕੌਂਸਲ ਦੇ ਪ੍ਰਧਾਨ ਸੁਖਦੀਪ ਕੌਰ ਦੇ ਪਤੀ ਦਵਿੰਦਰ ਸਿੰਘ ਮਾਨ ਅਤੇ ਨਗਰ ਕੌਂਸਲ ਦੇ ਮੀਤ ਪ੍ਰਧਾਨ ਦੀਪਕ ਮਿੱਤਲ ਵਿਚਕਾਰ ਉਸ ਵਖ਼ਤ ਤਨਾਅ ਪੂਰਨ ਹੋ ਗਿਆ ਜਦੋਂ ਪ੍ਰਧਾਨਗੀ ਦੀ ਕੁਰਸੀ 'ਤੇ ਬੈਠੇ ਦਵਿੰਦਰ ਸਿੰਘ ਮਾਨ ਨੂੰ ਮੀਤ ਪ੍ਰਧਾਨ ਦੀਪਕ ਮਿੱਤਲ ਨੇ ਬਾਂਹ ਫ਼ੜਕੇ ਦਫ਼ਤਰੋਂ ਬਾਹਰ ਕੱਢ ਦਿੱਤਾ। ਜਿਸ ਤੋਂ ਬਾਅਦ ਦੋਵਾਂ ਧਿਰਾਂ ਇੱਕ ਦੂਜੇ 'ਤੇ ਵਿਕਾਸ ਕਾਰਜਾਂ 'ਚ ਘਪਲੇਬਾਜ਼ੀ ਕਰਨ ਦੇ ਦੋਸ਼ ਲਗਾਉਣ ਲੱਗੀਆਂ।

ਉੱਧਰ ਪ੍ਰਧਾਨ ਸੁਖਦੀਪ ਕੌਰ ਦੇ ਪਤੀ ਦਵਿੰਦਰ ਸਿੰਘ ਮਾਨ ਦਾ ਕਹਿਣਾ ਹੈ ਕਿ ਉਹ ਦਫਤਰ 'ਚ ਕਾਰਜ ਸਾਧਕ ਅਫ਼ਸਰ ਦੀਪਕ ਸੇਤੀਆ ਨਾਲ ਕਿਸੇ ਮਾਮਲੇ ਸਬੰਧੀ ਗੱਲਬਾਤ ਕਰ ਰਹੇ ਸਨ। ਪ੍ਰੰਤੂ ਮੀਤ ਪ੍ਰਧਾਨ ਦੀਪਕ ਮਿੱਤਲ ਨੇ ਬਾਹਰਲਾ ਵਿਅਕਤੀ ਲਿਆ ਕੇ ਦਫ਼ਤਰ ਦਾ ਮਹੌਲ ਖਰਾਬ ਕਰਨ ਦੀਆਂ ਕੋਸ਼ਿਸ਼ਾਂ ਕੀਤੀ। ਪ੍ਰੰਤੂ ਉਹ ਅਜਿਹੀ ਹਰਕਤ ਕਿਸੇ ਵੀ ਕੀਮਤ 'ਤੇ ਬਰਦਾਸ਼ਤ ਨਹੀ ਕਰਨਗੇ।

ਮੀਤ ਪ੍ਰਧਾਨ ਦੀਪਕ ਮਿੱਤਲ ਦਾ ਕਹਿਣਾ ਹੈ ਕਿ ਪਿਛਲੇ ਇੱਕ ਸਾਲ ਤੋਂ ਦਫ਼ਤਰੀ ਕੰਮਾਂ ਅਤੇ ਵਿਕਾਸ ਕਾਰਜਾਂ 'ਚ ਵੱਡੀ ਪੱਧਰ 'ਤੇ ਘਪਲੇਬਾਜ਼ੀ ਹੋ ਰਹੀ ਹੈ। ਪ੍ਰੰਤੂ ਦਵਿੰਦਰ ਸਿੰਘ ਗੈਰਕਾਨੂੰਨੀ ਢੰਗ ਨਾਲ ਪ੍ਰਧਾਨ ਦੀ ਕੁਰਸੀ ਤੇ ਬੈਠ ਕੇ ਕਾਨੂੰਨ ਦੀਆਂ ਧੱਜੀਆਂ ਉਡਾ ਰਿਹਾ ਹੈ। ਹੋਰ ਤਾਂ ਹੋਰ ਪਿਛਲੇ ਦਿਨੀ ਇਸ ਵਿਅਕਤੀ ਨੇ ਦਫ਼ਤਰ ਦੇ ਗੇਟ ਨੂੰ ਤਾਲਾ ਲਗਾ ਕੇ ਕਰਮਚਾਰੀਆਂ ਨੂੰ ਬੰਦ ਕਰ ਦਿੱਤਾ ਸੀ। ਉਨ੍ਹਾਂ ਅੱਗੇ ਕਿਹਾ ਕਿ ਕਿ ਜੋ ਵੀ ਵਿਕਾਸ ਕਾਰਜਾਂ ਦੇ ਕੰਮ ਹੋਏ ਹਨ। ਉਸ ਵਿਚ ਵੱਡੇ ਪੱਧਰ 'ਤੇ ਘਪਲਾ ਕੀਤਾ ਗਿਆ ਹੈ। ਜਿਸ ਦੀ ਜਾਂਚ ਕਰਵਾਉਣ ਲਈ ਕੌਂਸਲਰਾਂ ਨੇ ਐੱਸਐੱਸਪੀ ਵਿਜੀਲੈਂਸ ਬਠਿੰਡਾ ਨੂੰ ਦਰਖਾਸਤ ਦਿੱਤੀ ਹੋਈ ਹੈ। ਉਨ੍ਹਾਂ ਸਪੱਸ਼ਟ ਕੀਤਾ ਕਿ ਉਹ ਪ੍ਰਧਾਨਗੀ ਦੀ ਕੁਰਸੀ 'ਤੇ ਕਿਸੇ ਹੋਰ ਵਿਅਕਤੀ ਨੂੰ ਨਹੀ ਬੈਠਣ ਦੇਣਗੇ। ਸਿਰਫ ਪ੍ਰਧਾਨ ਹੀ ਕੁਰਸੀ ਤੇ ਬੈਠੇਗਾ।

ਇਸ ਸਬੰਧੀ ਜਦੋਂ ਕਾਰਜ ਸਾਧਕ ਅਫਸਰ ਦੀਪਕ ਸੇਤੀਆ ਨਾਲ ਗੱਲ ਕੀਤੀ ਤਾਂ ਉਹਨਾਂ ਕਿਹਾ ਕਿ ਉਹ ਪ੍ਰਧਾਨ ਦੇ ਪਤੀ ਦਵਿੰਦਰ ਸਿੰਘ ਮਾਨ ਨਾਲ ਬੈਠੇ ਗੱਲਬਾਤ ਕਰ ਰਹੇ ਸਨ। ਪ੍ਰੰਤੂ ਦੀਪਕ ਮਿੱਤਲ ਦੀ ਦਵਿੰਦਰ ਸਿੰਘ ਨਾਲ ਤਕਰਾਰਬਾਜ਼ੀ ਸ਼ੁਰੂ ਕਰ ਦਿੱਤੀ। ਉਹਨਾਂ ਕਿਹਾ ਕਿ ਦਵਿੰਦਰ ਸਿੰਘ ਪ੍ਰਧਾਨ ਦੀ ਕੁਰਸੀ ਤੇ ਨਹੀ ਬੈਠਾ ਸੀ, ਸਗੋਂ ਉਹ ਹੋਰ ਕੁਰਸੀ ਤੇ ਬੈਠਾ ਸੀ।

### ਮਾਮਲਾ ਪੰਚਾਇਤੀ ਜ਼ਮੀਨ 'ਤੇ ਨਾਜਾਇਜ਼ ਕਬਜ਼ੇ ਦੀ ਸ਼ਿਕਾਇਤ ਦਾ

# ਪੰਚਾਇਤ ਵਿਭਾਗ ਦੇ ਡਾਇਰੈਕਟਰ ਵੱਲੋਂ ਮਾਣਕਪੁਰ ਦੀ ਸਰਪੰਚ ਮੁਅੱਤਲ, ਬਿਨਾਂ ਪੱਖ ਸੁਣਿਆਂ ਕਾਰਵਾਈ ਦਾ ਦੋਸ਼

**ਅਵਤਾਰ ਸਿੰਘ**

**ਬਨੂੜ/22 ਮਾਰਚ :** ਪੰਚਾਇਤ ਵਿਭਾਗ ਦੇ ਡਾਇਰੈਕਟਰ ਮਨਪ੍ਰੀਤ ਸਿੰਘ ਨੇ ਰਾਜਪੁਰਾ ਬਲਾਕ ਅਧੀਨ ਪੈਂਦੇ ਪਿੰਡ ਮਾਣਕਪੁਰ ਦੀ ਸਰਪੰਚ ਹਰਜੀਤ ਕੌਰ ਨੂੰ ਪੰਜਾਬ ਪੰਚਾਇਤੀ ਰਾਜ ਐਕਟ 1994 ਦੀ ਧਾਰਾ 20(5) ਅਧੀਨ ਮੁਅੱਤਲ ਕਰ ਦਿੱਤਾ ਹੈ। ਡਾਇਰੈਕਟਰ ਵੱਲੋਂ ਬੀਡੀਪੀਓ ਰਾਜਪੁਰਾ ਨੂੰ ਪੰਚਾਂ ਵਿੱਚੋਂ ਅਧਿਕਾਰਤ ਪੰਚ ਦੀ ਚੋਣ ਕਰਕੇ ਕੇਸ ਦੀ ਪੈਰਵਾਈ ਕਰਨ ਦੇ ਨਿਰਦੇਸ਼ ਵੀ ਦਿੱਤੇ ਹਨ।

ਡਾਇਰੈਕਟਰ ਵੱਲੋਂ ਇਹ ਕਾਰਵਾਈ ਪਿੰਡ ਮਾਣਕਪੁਰ ਦੇ ਵਸਨੀਕ ਬਲਕਾਰ ਸਿੰਘ ਪੁੱਤਰ ਮਹਿੰਦਰ ਸਿੰਘ ਦੀ ਸ਼ਿਕਾਇਤ ਉੱਤੇ ਕੀਤੇ ਹਨ। ਉਨ੍ਹਾਂ ਦੋਸ਼ ਲਾਇਆ ਕਿ ਪੰਚਾਇਤੀ ਜ਼ਮੀਨ ਦੀ ਪਹੀ ਉੱਤੇ 15 ਦੁਕਾਨਦਾਰਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ ਅਤੇ ਇਨ੍ਹਾਂ ਕਬਜ਼ਿਆਂ ਵਿੱਚ ਇੱਕ ਦੁਕਾਨ ਸਰਪੰਚ ਦੇ ਪਤੀ ਵਰਿੰਦਰ ਸਿੰਘ ਦੇ ਕਬਜ਼ੇ ਹੇਠ ਹੈ। ਉਨ੍ਹਾਂ ਲਿਖਿਆ ਕਿ ਡੀਡੀਪੀਓ ਪਟਿਆਲਾ ਵੱਲੋਂ 24-12-2018 ਨੂੰ ਪੰਚਾਇਤ ਦੇ ਵਿਰੋਧ ਵਿੱਚ ਫੈਸਲਾ ਕੀਤਾ ਗਿਆ ਸੀ, ਜਿਸ ਮਗਰੋਂ ਪੰਚਾਇਤ ਨੇ ਇਸ ਸਬੰਧੀ ਕਮਿਸ਼ਨਰ ਕੋਲ ਅਪੀਲ ਨਹੀਂ ਕੀਤੀ।

ਡਾਇਰੈਕਟਰ ਨੇ ਕਾਨੂੰਨੀ ਅਫ਼ਸਰ ਦੀ ਸਲਾਹ ਲੈ ਕੇ ਬਿਨ੍ਹਾਂ ਸਰਪੰਚ ਦਾ ਪੱਖ ਸੁਣਿਆਂ ਉਨ੍ਹਾਂ ਨੂੰ ਤੁਰੰਤ ਪ੍ਰਭਾਵ ਨਾਲ ਮੁਅੱਤਲ ਕਰਨ ਦੇ ਆਦੇਸ਼ ਦਿੱਤੇ ਅਤੇ ਸਬੰਧਿਤ ਥਾਂ ਉੱਤੇ ਸਟੇਅ ਜਾਰੀ ਕਰਦਿਆਂ ਇਸ ਦੀ ਖਰੀਦ ਵੇਚ ਉੱਤੇ ਪਾਬੰਦੀ ਲਗਾ ਦਿੱਤੀ। ਉਨ੍ਹਾਂ ਇਸ ਮਾਮਲੇ ਦੀ ਅਗਲੇ ਮਹੀਨੇ ਸੁਣਵਾਈ ਵੀ ਰੱਖੀ ਹੈ।

ਦੂਜੇ ਪਾਸੇ ਸਰਪੰਚ ਹਰਜੀਤ ਕੌਰ ਨੇ ਪੰਚਾਇਤ ਵਿਭਾਗ ਦੇ ਡਾਇਰੈਕਟਰ ਵੱਲੋਂ ਉਨ੍ਹਾਂ ਨੂੰ ਮੁਅੱਤਲ ਕਰਨ ਦੇ ਫੈਸਲੇ ਉੱਤੇ ਇਤਰਾਜ਼ ਜਿਤਾਇਆ ਹੈ। ਉਨ੍ਹਾਂ ਕਿਹਾ ਕਿ ਉਹ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ ਅਤੇ ਮਹਿਜ਼ ਸ਼ਿਕਾਇਤ ਦੇ ਆਧਾਰ ਉੱਤੇ ਉਨ੍ਹਾਂ ਦਾ ਪੱਖ ਸੁਣੇ ਬਿਨ੍ਹਾਂ ਮੁਅੱਤਲ ਕਰਨ ਦਾ ਫੈਸਲਾ ਗੈਰ ਜਮਹੂਰੀ ਹੈ, ਜਿਸ ਵਿਰੁੱਧ ਉਹ ਵਿਭਾਗ ਦੇ ਉੱਚ ਅਧਿਕਾਰੀਆਂ ਅਤੇ ਹਾਈਕੋਰਟ ਦਾ ਦਰਵਾਜ਼ਾ ਖੜਕਾਣਗੇ। ਉਨ੍ਹਾਂ ਕਿਹਾ ਕਿ ਉਸ ਦੇ ਪਤੀ ਦੀ ਸਬੰਧਿਤ ਥਾਂ ਵਿੱਚ ਕੋਈ ਦੁਕਾਨ ਨਹੀਂ ਹੈ। ਉਨ੍ਹਾਂ ਕਿਹਾ ਕਿ ਉਹ 31 ਦਸਬੰਰ 2018 ਨੂੰ ਸਰਪੰਚ ਚੁਣੇ ਗਏ ਸਨ, ਜਦੋਂ ਕਿ ਡੀਡੀਪੀਓ ਪਟਿਆਲਾ ਵੱਲੋਂ ਪੰਚਾਇਤ ਵਿਰੁੱਧ ਫੈਸਲਾ ਇਸ ਤੋਂ ਪਹਿਲਾ ਕੀਤਾ ਗਿਆ ਸੀ। ਉਨ੍ਹਾਂ ਕਿਹਾ ਕਿ ਜਦੋਂ ਉਹ ਸਬੰਧਿਤ ਸਮੇਂ ਸਰਪੰਚ ਹੀ ਨਹੀਂ ਸਨ, ਫਿਰ ਉਹ ਕਿਵੇਂ ਕਸੂਰਵਾਰ ਹੋ ਗਏ ਹਨ। ਉਨ੍ਹਾਂ ਕਿਹਾ ਕਿ ਉਹ ਇਸ ਸਬੰਧੀ ਪੰਚਾਇਤ ਮੰਤਰੀ ਕੋਲ ਵੀ ਆਪਣਾ ਪੱਖ ਰੱਖਣਗੇ।

### ਵੀਹ ਸਾਲਾਂ ਦੌਰਾਨ ਅਨੇਕਾਂ ਥਾਵਾਂ ਤੋਂ ਕੇਸ ਜਿੱਤ ਚੁੱਕੇ ਹਾਂ : ਦੁਕਾਨਦਾਰ

ਸਬੰਧਤ ਥਾਂ ਵਿੱਚ ਮੌਜੂਦ ਪੰਦਰਾਂ ਤੋਂ ਵੱਧ ਦੁਕਾਨਦਾਰਾਂ ਦਾ ਕਹਿਣਾ ਹੈ ਕਿ ਪੰਚਾਇਤ ਵਿਭਾਗ ਦੇ ਅਧਿਕਾਰੀ ਇੱਕ ਪਾਸੜ ਕਾਰਵਾਈ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਸਬੰਧਿਤ ਥਾਂ ਉਨ੍ਹਾਂ ਦੀ ਆਪਣੀ ਹੈ। ਉਨ੍ਹਾਂ ਕਿਹਾ ਕਿ ਪਿਛਲੇ ਵੀਹ ਸਾਲਾਂ ਦੌਰਾਨ ਪੰਚਾਇਤੀ ਅਧਿਕਾਰੀਆਂ ਅਤੇ ਅਦਾਲਤ ਵਿੱਚ ਇਸ ਮਾਮਲੇ ਦੀ ਕਈਂ ਵੇਰ ਸੁਣਵਾਈ ਹੋ ਚੁੱਕੀ ਹੈ ਤੇ ਹਰ ਥਾਂ ਉੱਤੇ ਉਹ ਕੇਸ ਜਿੱਤੇ ਹਨ। ਉਨ੍ਹਾਂ ਕਿਹਾ ਕਿ ਦੁਕਾਨਦਾਰਾਂ ਨੂੰ ਬੇਵਜ਼ਾ ਪ੍ਰੇਸ਼ਾਨ ਕੀਤਾ ਜਾ ਰਿਹਾ ਹੈ ਤੇ ਦੁਕਾਨਦਾਰ ਹਰ ਤਰਾਂ ਦੀ ਕਾਨੂੰਨੀ ਲੜਾਈ ਲੜਨ ਲਈ ਤਿਆਰ ਹਨ।

# ਲੁੱਟਾਂ-ਖੋਹਾਂ ਕਰਨ ਵਾਲਾ ਗਿਰੋਹ ਚੋਰੀ ਦੇ ਸਾਮਾਨ ਸਮੇਤ ਕਾਬੂ

## ਤਿੰਨ ਮੋਟਰਸਾਈਕਲ, ਕਾਰ ਦਾ ਸਮਾਨ ਤੇ 40 ਹਜ਼ਾਰ ਦੀ ਨਗਦੀ ਬਰਾਮਦ

**ਸਰਬਜੀਤ ਸਾਗਰ**

**ਦੀਨਾਨਗਰ/22 ਮਾਰਚ :** ਦੀਨਾਨਗਰ ਪੁਲਿਸ ਨੇ ਖੇਤਰ ਅੰਦਰ ਲੁੱਟ-ਖੋਹ ਅਤੇ ਚੋਰੀ ਦੀਆਂ ਵਾਰਦਾਤਾਂ ਨੂੰ ਅੰਜ਼ਾਮ ਦੇਣ ਵਾਲੇ ਦੋ ਆਰੋਪੀਆਂ ਸਮੇਤ ਚੋਰੀ ਦਾ ਸਮਾਨ ਖ਼ਰੀਦਣ ਵਾਲੇ ਦੋ ਕਬਾੜੀਆਂ ਨੂੰ ਕਾਬੂ ਕਰਨ ਦਾ ਦਾਅਵਾ ਕੀਤਾ ਹੈ। ਪੁਲਿਸ ਅਨੁਸਾਰ ਆਰੋਪੀਆਂ ਕੋਲੋਂ ਚੋਰੀ ਦੇ ਤਿੰਨ ਮੋਟਰਸਾਈਕਲ ਅਤੇ 40 ਹਜ਼ਾਰ ਦੀ ਨਗ਼ਦੀ ਸਮੇਤ ਖੋਹੀ ਗਈ ਕਾਰ ਦਾ ਸਮਾਨ ਬਰਾਮਦ ਹੋਇਆ ਹੈ। ਫੜੇ ਗਏ ਆਰੋਪੀਆਂ ਦੀ ਪਛਾਣ ਜੋਗਾ ਸਿੰਘ ਉਰਫ਼ ਜੋਗ ਰਾਜ ਵਾਸੀ ਭੰਗਾਲੀ ਕਲਾਂ, ਸਾਜਨ ਉਰਫ਼ ਬੰਟੀ ਵਾਸੀ ਜਜੇਆਨੀ ਅਤੇ ਕਬਾੜੀਆ ਰਾਜਿੰਦਰ ਕੁਮਾਰ ਉਰਫ਼ ਕਾਕਾ ਅਤੇ ਸੇਵਾ ਸਿੰਘ ਦੇ ਰੂਪ 'ਚ ਹੋਈ ਹੈ। ਪੱਤਰਕਾਰਾਂ ਨੂੰ ਜਾਣਕਾਰੀ ਦਿੰਦਿਆਂ ਹਲਕਾ ਦੀਨਾਨਗਰ ਡੀਐਸਪੀ ਰਾਜਬੀਰ ਸਿੰਘ ਨੇ ਦੱਸਿਆ ਕਿ 27 ਫਰਵਰੀ ਨੂੰ ਪਿੰਡ ਨੱਕੀ ਥਾਣਾ ਤਾਰਾਗੜ੍ਹ ਨਿਵਾਸੀ ਵਾਰਿਸ ਮਸੀਹ ਕੋਲੋਂ ਕੁਝ ਅਣਪਛਾਤੇ ਵਿਅਕਤੀਆਂ ਨੇ ਘਰੋਟਾ ਮੋੜ ਨੇੜੇ ਕਾਰ ਖੋਹ ਲਈ ਸੀ। ਜਿਸਦੀ ਪੜਤਾਲ ਲਈ ਐਸਐਸਪੀ ਗੁਰਦਾਸਪੁਰ ਡਾ. ਨਾਨਕ ਸਿੰਘ ਦੇ ਨਿਰਦੇਸ਼ਾਂ ਅਨੁਸਾਰ ਪੁਲਿਸ ਟੀਮ ਦਾ ਗਠਨ ਕੀਤਾ ਗਿਆ ਅਤੇ ਪਤਾ ਚੱਲਿਆ ਕਿ ਕਾਰ ਖੋਹਣ ਵਾਲਿਆਂ ਨੇ ਇਸਨੂੰ ਕਬਾੜੀਆ ਰਾਜਿੰਦਰ ਕੁਮਾਰ ਕੋਲ 40 ਹਜ਼ਾਰ ਰੁਪਏ ਵਿੱਚ ਵੇਚਿਆ ਹੈ। ਜਿਸਦੇ ਆਧਾਰ 'ਤੇ ਜੋਗਾ ਸਿੰਘ ਅਤੇ ਸਾਜਨ ਨੂੰ ਕਾਬੂ ਕਰਕੇ ਸਖ਼ਤੀ ਨਾਲ ਪੁੱਛਗਿੱਛ ਕੀਤੀ ਅਤੇ ਉਨ੍ਹਾਂ ਨੇ ਕਾਰ ਖੋਹਣ ਦੀ ਗੱਲ ਕਬੂਲਦਿਆਂ ਚੋਰੀ ਦੀਆਂ ਹੋਰਨਾਂ ਘਟਨਾਵਾਂ ਨੂੰ ਵੀ ਅੰਜ਼ਾਮ ਦੇਣਾ ਸਵਿਕਾਰ ਕੀਤਾ। ਇਨ੍ਹਾਂ ਦੀ ਨਿਸ਼ਾਨਦੇਹੀ 'ਤੇ ਇਨ੍ਹਾਂ ਦੁਆਰਾ ਵੱਖ-ਵੱਖ ਥਾਵਾਂ ਤੋਂ ਚੋਰੀ ਕੀਤੇ ਤਿੰਨ ਮੋਟਰਸਾਈਕਲ ਅਤੇ ਕਬਾੜੀਏ ਦੀ ਕਾਦੀਆਂ ਸਥਿਤ ਦੁਕਾਨ ਤੋਂ ਕਾਰ ਦਾ ਬੰਪਰ ਤੇ ਸਪੇਅਰ ਪਾਰਟ ਦਾ ਹੋਰ ਸਮਾਨ ਬਰਾਮਦ ਕੀਤਾ ਗਿਆ। ਨਾਲ ਹੀ 40 ਹਜ਼ਾਰ 'ਚ ਵੇਚੀ ਗਈ ਕਾਰ ਦੇ ਪੈਸੇ ਵੀ ਬਰਾਮਦ ਕੀਤੇ ਗਏ। ਡੀਐਸਪੀ ਨੇ ਦੱਸਿਆ ਕਿ ਇਨ੍ਹਾਂ ਚੋਰਾਂ ਕੋਲੋਂ ਇਲਾਕੇ ਅੰਦਰ ਹੋਈਆਂ ਚੋਰੀ ਦੀਆਂ ਹੋਰਨਾਂ ਘਟਨਾਵਾਂ ਬਾਰੇ ਵੀ ਪਤਾ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਆਰੋਪੀਆਂ ਖ਼ਿਲਾਫ਼ ਮੁਕੱਦਮਾ ਨੰਬਰ-37, ਧਾਰਾ 379 ਬੀ ਤਹਿਤ ਮਾਮਲਾ ਦਰਜ ਕੀਤਾ ਗਿਆ ਹੈ।

ਜ਼ਿਕਰਯੋਗ ਹੈ ਕਿ ਪਿਛਲੇ ਕੁਝ ਦਿਨਾਂ ਦਰਮਿਆਨ ਦੀਨਾਨਗਰ ਸ਼ਹਿਰ ਅਤੇ ਆਸਪਾਸ 'ਚ ਚੋਰਾਂ ਨੇ ਲਗਾਤਾਰ ਚੋਰੀ ਦੀਆਂ ਵਾਰਦਾਤਾਂ ਨੂੰ ਅੰਜ਼ਾਮ ਦਿੱਤਾ। ਜਿਸਦੇ ਤਹਿਤ ਲੋਕਾਂ ਅੰਦਰ ਪੁਲਿਸ ਦੀ ਕਾਰਜਪ੍ਰਣਾਲੀ ਨੂੰ ਲੈ ਕੇ ਭਾਰੀ ਰੋਸ ਪਾਇਆ ਜਾਣ ਲੱਗਾ ਪਰ ਅੱਜ ਕੁਝ ਚੋਰਾਂ ਨੂੰ ਕਾਬੂ ਕਰਕੇ ਪੁਲਿਸ ਨੇ ਆਪਣੀ ਸਾਖ਼ ਨੂੰ ਬਚਾਉਣ ਦਾ ਯਤਨ ਕੀਤਾ ਹੈ।

# ਪੰਜਾਬ ਸਰਕਾਰ ਸੂਚਨਾ ਅਧਿਕਾਰ ਐਕਟ ਸਬੰਧੀ ਸ਼ਖ਼ਤ ਰੌਅ 'ਚ ਕੰਮ ਕਰੇ : ਕਾਮਰੇਡ ਹੀਰਾ ਸਿੰਘ

**ਸਿੰਬਲਪ੍ਰੀਤ ਸਿੰਘ ਸਹੋਤਾ**

**ਤਰਨਤਾਰਨ/22 ਮਾਰਚ :** ਕੇਂਦਰ ਵਿਚਲੀ ਡਾਕਟਰ ਮਨਮੋਹਨ ਸਿੰਘ ਦੀ ਅਗਵਾਈ ਵਾਲੀ ਤੱਤਕਾਲੀ ਸਰਕਾਰ ਨੇ 2005 ਵਿਚ ਇਕ ਕਾਨੂੰਨ ਪਾਸ ਕੀਤਾ ਸੀ ਜਿਸ ਰਾਹੀਂ ਕੋਈ ਵੀ ਆਮ ਵਿਅਕਤੀ ਆਰ ਟੀ ਆਈ ਭਾਵ ਸੂਚਨਾਂ ਅਧਿਕਾਰ ਐਕਟ 2005 ਦੇ ਅਧੀਨ ਕਿਸੇ ਵੀ ਸਰਕਾਰੀ ਜਾਂ ਅਰਧ ਸਰਕਾਰੀ ਵਿਭਾਗ ਤੋਂ ਕੇਵਲ 10 ਰੁਪਏ ਦਾ ਡਰਾਫਟ ਨਾਲ ਸੂਚਨਾ ਦੀ ਮੰਗ ਕਰ ਸਕਦਾ ਹੈ।ਪਰ ਵੇਖਣ ਵਿਚ ਆਇਆ ਹੈ ਕਿ ਸਰਕਾਰੀ ਮਹਿਕਮੇ ਕਿਸੇ ਨਾਗਰਿਕ ਵੱਲੋ ਪਾਈ ਆਰ ਟੀ ਆਈ ਦਾ ਜੁਆਬ ਦੇਣ ਵਿੱਚ ਆਨਾਕਾਨੀ ਕਰਦੇ ਹਨ। ਇਸ ਸਬੰਧ ਵਿੱਚ ਪ੍ਰੈਸ ਨਾਲ ਗੱਲਬਾਤ ਕਰਦਿਆ ਕਾਮਰੇਡ ਹੀਰਾ ਸਿੰਘ ਸਕੱਤਰ ਸੀ.ਪੀ.ਆਈ (ਐਮ) ਤਰਨ ਤਾਰਨ ਨੇ ਕਿਹਾ ਕਿ ਉਹਨਾਂ ਨੇ ਸ੍ਰੀ ਗੋਇਦਵਾਲ ਚੌਕ ਤੋ ਅਮ੍ਰਿਤਸਰ ਚੌਕ ਤੱਕ ਬਾਈਪਾਸ ਰੋਡ ਦੇ ਦੋਵੇ ਪਾਸੇ ਪੁੱਡਾ ਵਿਭਾਗ ਦਾ ਅਧਿਕਾਰ ਖੇਤਰ ਕੀ ਹੈ ਇਸ ਬਾਬਤ ਸ੍ਰੀ ਕਾਰਜ ਸਾਧਕ ਅਫਸਰ ਨਗਰ ਕੌਂਸਲ ਤਰਨਤਾਰਨ ਅਤੇ ਸ੍ਰੀ ਐਸ.ਡੀ.ਓ ਬਿਜਲੀ ਵਿਭਾਗ ਫੋਕਲ ਪੁਆਇੰਟ ਤਰਨਤਾਰਨ ਨੂੰ ਆਰ.ਟੀ.ਆਈ ਪਾ ਕੇ ਕਈ ਵਾਰ ਬੇਨਤੀ ਕਰ ਚੁੱਕੇ ਹਨ।ਪਰ ਅੱਜ ਤੱਕ ਉਕਤ ਕਿਸੇ ਵੀ ਵਿਭਾਗ ਦੇ ਅਧਿਕਾਰੀ ਨੇ ਇਹ ਸੂਚਨਾਂ ਦੇਣ ਦੀ ਖੇਚਲ ਨਹੀ ਕੀਤੀ। ਕਾਮਰੇਡ ਹੀਰਾ ਸਿੰਘ ਨੇ ਨਵੀ ਬਣੀ ਆਮ ਆਦਮੀ ਦੀ ਸਰਕਾਰ ਦੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਤੋਂ ਮੰਗ ਕੀਤੀ ਹੈ ਕਿ ਉਹ ਆਪਣੇ ਬਿਆਨ ਵਿੱਚ ਜਰੂਰੀ ਬਨਾਉਣ ਕਿ ਕੋਈ ਵੀ ਆਮ ਵਿਅਕਤੀ ਜਦ ਕਿਸੇ ਸਰਕਾਰੀ ਵਿਭਾਗ ਦੇ ਅਧਿਕਾਰੀ ਤੋਂ ਕਿਸੇ ਤਰ੍ਹਾਂ ਦੀ ਸੂਚਨਾ ਦੀ ਮੰਗ ਕਰਦਾ ਹੈ ਤਾਂ ਸਰਕਾਰੀ ਅਧਿਕਾਰੀ ਉਸਦਾ ਤੁਰੰਤ ਜੁਆਬ ਦੇਣ। ਕਾਮਰੇਡ ਹੀਰਾ ਸਿੰਘ ਸ੍ਰੀ ਭਗਵੰਤ ਮਾਨ ਤੋ ਮੰਗ ਕੀਤੀ ਕਿ ਜਿਵੇ ਭ੍ਰਿਸਟਾਚਾਰ ਨੂੰ ਜੜੋ ਖਤਮ ਕਰਨ ਦੇ ਬਿਆਨ ਵਾਗ ਸੂਚਨਾ ਅਧਿਕਾਰ ਐਕਟ ਨੂੰ ਵੀ ਸਖਤੀ ਨਾਲ ਅਮਲ ਕਰਵਾਉਣ। ਕਿਸੇ ਸਰਕਾਰੀ ਅਧਿਕਾਰੀ ਵੱਲੋ ਕੀਤੀ ਅਵਗਿਆਂ ਕਰਨ ਤੇ ਉਸ ਅਧਿਕਾਰੀ ਖਿਲਾਫ ਸਖਤ ਕਾਰਵਾਈ ਕੀਤੀ ਜਾਵੇ।

# ਸ.ਫਾ ਇਕ ਦੀ ਬਾਕੀਆਂ

## ਪੈਟਰੋਲ ਤੇ ਡੀਜ਼ਲ 80-80 ਪੈਸੇ ...

ਵਾਧਾ ਕੀਤਾ ਗਿਆ। ਦਿੱਲੀ 'ਚ ਪੈਟਰੋਲ ਦੀ ਕੀਮਤ ਹੁਣ 96.21 ਰੁਪਏ ਪ੍ਰਤੀ ਲਿਟਰ ਹੋ ਗਈ ਹੈ, ਜੋ ਪਹਿਲਾਂ 95.41 ਰੁਪਏ ਸੀ, ਜਦਕਿ ਡੀਜ਼ਲ ਦੀ ਕੀਮਤ 86.67 ਰੁਪਏ ਪ੍ਰਤੀ ਲਿਟਰ ਤੋਂ ਵਧ ਕੇ 87.47 ਰੁਪਏ ਹੋ ਗਈ ਹੈ। ਕੌਮੀ ਰਾਜਧਾਨੀ 'ਚ 14.2 ਕਿਲੋਗ੍ਰਾਮ ਦੇ ਗੈਰ-ਸਬਸਿਡੀ ਵਾਲੇ ਐਲਪੀਜੀ ਸਿਲੰਡਰ ਦੀ ਕੀਮਤ ਹੁਣ 949.50 ਰੁਪਏ ਹੋਵੇਗੀ।

## ਮੁੱਖ ਮੰਤਰੀ ਭਗਵੰਤ ਮਾਨ ਵੱਲੋਂ 35 ...

ਸ੍ਰ. ਮਾਨ ਨੇ ਕਿਹਾ ਕਿ ਅਜੇ ਨਵੀਂਆਂ ਨੌਕਰੀਆਂ ਪੈਦਾ ਨਹੀਂ ਕੀਤੀਆਂ ਜਾ ਰਹੀਆਂ, ਪਰ ਪਹਿਲਾਂ ਕੱਚੇ ਮੁਲਾਜ਼ਮਾਂ ਦਾ ਹੱਲ ਕਰਨਾ ਜ਼ਰੂਰੀ ਹੈ ਬਾਅਦ ਵਿਚ ਹੋਰ ਨੌਕਰੀਆਂ ਦੇ ਮੌਕੇ ਕੱਢੇ ਜਾਣਗੇ।

ਉਧਰ ਪੰਜਾਬ ਵਿਧਾਨ ਸਭਾ ਨੇ ਮੰਗਲਵਾਰ ਨੂੰ ਸਦਨ ਦੇ ਆਗੂ ਅਤੇ ਮੁੱਖ ਮੰਤਰੀ ਭਗਵੰਤ ਮਾਨ ਵੱਲੋਂ ਪੰਜਾਬ ਵਿਧਾਨ ਸਭਾ ਦੇ ਅਹਾਤੇ ਵਿੱਚ ਸ਼ਹੀਦ-ਏ-ਆਜ਼ਮ ਸ੍ਰ. ਭਗਤ ਸਿੰਘ, ਭਾਰਤ ਰਤਨ ਡਾ. ਬੀ.ਆਰ ਅੰਬੇਦਕਰ ਅਤੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਬੁੱਤ ਲਗਾਉਣ ਲਈ ਪੇਸ਼ ਕੀਤਾ ਮਤਾ ਸਰਬਸੰਮਤੀ ਨਾਲ ਪਾਸ ਕਰ ਦਿੱਤਾ।

ਮੁੱਖ ਮੰਤਰੀ ਨੇ ਕਿਹਾ ਕਿ ਉਨ੍ਹਾਂ ਨੇ ਚੀਫ ਸੈਕਟਰੀ ਨੂੰ ਹੁਕਮ ਦਿੱਤੇ ਹਨ ਕਿ ਅਗਲੇ ਵਿਧਾਨ ਸਭਾ ਇਜਲਾਸ ਤੋਂ ਪਹਿਲਾਂ ਪਹਿਲਾਂ 35 ਹਜ਼ਾਰ ਮੁਲਾਜ਼ਮਾਂ ਨੂੰ ਪੱਕਾ ਕਰਨ ਲਈ ਇਸ ਕਾਨੂੰਨ ਦਾ ਮਸੌਦਾ ਬਣਾ ਕੇ ਭੇਜਿਆ ਜਾਵੇ ਤਾਂ ਜੋ ਆਉਣ ਵਾਲੇ ਵਿਧਾਨ ਸਭਾ ਇਜਲਾਸ ਵਿਚ ਇਸ ਨੂੰ ਮਨਜ਼ੂਰ ਕਰਕੇ ਲਾਗੂ ਕੀਤਾ ਜਾ ਸਕੇ। ਉਨ੍ਹਾਂ ਕਿਹਾ ਕਿ ਮੈਂ ਨਹੀਂ ਚਾਹੁੰਦਾ ਕਿ ਹੁਣ ਪੰਜਾਬ ਦੇ ਪੁੱਤਾਂ ਦੀਆਂ ਪੱਗਾਂ ਲੱਥਣ। ਪੰਜਾਬ ਦਾ ਕੋਈ ਅਜਿਹਾ ਚੌਕ ਜਾਂ ਟੈਂਕੀ ਨਹੀਂ ਜਿੱਥੇ ਧਰਨਾ ਨਹੀਂ ਲੱਗਾ ਹੋਵੇ। ਉਨ੍ਹਾਂ ਕਿਹਾ ਕਿ ਅੱਜ ਆਪਣੇ ਵੱਲੋਂ ਕੀਤਾ ਗਿਆ ਵਾਅਦਾ ਪੂਰਾ ਕੀਤਾ ਹੈ। ਉਨ੍ਹਾਂ ਕਿਹਾ ਕਿ ਆਉਣ ਵਾਲੇ ਦਿਨਾਂ ਵਿਚ ਆਮ ਆਦਮੀ ਪਾਰਟੀ ਦੀ ਸਰਕਾਰ ਹੋਰ ਵੀ ਵੱਡੇ ਫੈਸਲੇ ਲਵੇਗੀ। ਹੁਣ ਪੰਜਾਬ ਵਿਚ ਨਾ ਕੋਈ ਕੱਚਾ ਘਰ ਰਹੇਗਾ ਅਤੇ ਨਾ ਹੀ ਕੱਚਾ ਮੁਲਾਜ਼ਮ।

ਸਦਨ ਵਿੱਚ ਭਗਵੰਤ ਮਾਨ ਨੇ ਕਿਹਾ, "ਇੱਕ ਕਰਜ਼ਦਾਰ ਕੌਮ ਵਜੋਂ ਅਸੀਂ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਯੋਗਦਾਨ ਨੂੰ ਕਦੇ ਨਹੀਂ ਭੁੱਲ ਸਕਦੇ ਜਿਨ੍ਹਾਂ ਨੇ ਦੇਸ਼ ਦੀ ਆਜਾਦੀ ਲਈ ਆਪਣੀ ਜਾਨ ਕੁਰਬਾਨ ਕਰ ਦਿੱਤੀ। ਇਸੇ ਤਰ੍ਹਾਂ, ਡਾ. ਬੀ.ਆਰ. ਅੰਬੇਡਕਰ ਨੇ ਭਾਰਤੀ ਸੰਵਿਧਾਨ ਦੇ ਮੁੱਖ ਨਿਰਮਾਤਾ ਦੇ ਤੌਰ 'ਤੇ ਆਜ਼ਾਦੀ ਤੋਂ ਪਹਿਲਾਂ ਅਤੇ ਬਾਅਦ ਦੇ ਯੁੱਗ ਵਿੱਚ ਦੇਸ਼ ਦੀ ਕਿਸਮਤ ਨੂੰ ਘੜਿਆ। ਇਨ੍ਹਾਂ ਮਹਾਨ ਆਗੂਆਂ ਨੂੰ ਸਾਡੇ ਸਾਰਿਆਂ ਲਈ ਦੇਸ਼ ਦਾ ਰੋਲ ਮਾਡਲ ਦੱਸਦਿਆਂ ਭਗਵੰਤ ਮਾਨ ਨੇ ਕਿਹਾ ਕਿ ਇਨ੍ਹਾਂ ਮਹਾਨ ਆਗੂਆਂ ਦਾ ਜੀਵਨ ਸਾਰੇ ਲੋਕਾਂ ਲਈ ਹਮੇਸ਼ਾ ਪ੍ਰੇਰਨਾ ਸਰੋਤ ਬਣਿਆ ਰਹੇਗਾ। ਭਗਵੰਤ ਮਾਨ ਨੇ ਕਿਹਾ ਕਿ ਸੂਬਾ ਸਰਕਾਰ ਇਨ੍ਹਾਂ ਮਹਾਨ ਸ਼ਖਸੀਅਤਾਂ ਦੀ ਵਿਰਾਸਤ ਨੂੰ ਸਦਾ ਕਾਇਮ ਰੱਖਣ ਲਈ ਕੋਈ ਕਸਰ ਬਾਕੀ ਨਹੀਂ ਛੱਡੇਗੀ। ਇਸੇ ਤਰ੍ਹਾਂ ਖਾਲਸਾ ਰਾਜ ਦੇ ਬਾਨੀ ਮਹਾਰਾਜਾ ਰਣਜੀਤ ਸਿੰਘ ਦਾ ਬੁੱਤ ਵੀ ਪੰਜਾਬ ਵਿਧਾਨ ਸਭਾ ਦੇ ਕੰਪਲੈਕਸ ਵਿੱਚ ਉਸਾਰਿਆ ਜਾਵੇਗਾ।

## ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ...

ਵਿੱਦਿਅਕ ਅਦਾਰਿਆਂ ਵਿੱਚ ਗਜ਼ਟਿਡ ਛੁੱਟੀ ਕੀਤੀ ਜਾਂਦੀ ਹੈ। ਮੁੱਖ ਮੰਤਰੀ ਭਗਵੰਤ ਮਾਨ ਨੇ ਕਿਹਾ ਕਿ ਪਹਿਲਾਂ ਸਿਰਫ਼ 23 ਮਾਰਚ ਨੂੰ ਨਵਾਂ ਸ਼ਹਿਰ 'ਚ ਛੁੱਟੀ ਹੁੰਦੀ ਸੀ, ਪਰ ਹੁਣ ਇਹ ਛੁੱਟੀ ਪੂਰੇ ਪੰਜਾਬ ਵਿੱਚ ਹੋਵੇਗੀ, ਕਿਉਂਕਿ ਸ਼ਹੀਦ ਭਗਤ ਸਿੰਘ ਨਵਾਂ ਸ਼ਹਿਰ ਦੇ ਨਹੀਂ, ਸਗੋਂ ਪੂਰੇ ਦੇਸ਼ ਦੇ ਸਨ। ਉਨ੍ਹਾਂ ਕਿਹਾ ਕਿ ਇਹ ਛੁੱਟੀ ਇਸ ਲਈ ਕੀਤੀ ਗਈ ਹੈ ਤਾਂ ਜੋ ਬੱਚੇ, ਨੌਜਵਾਨ ਅਤੇ ਹੋਰ ਲੋਕ ਹੁਸੈਨੀਵਾਲ ਜਾਂ ਫ਼ਿਰ ਖਟਕੜ ਕਲਾਂ ਜਾ ਕੇ ਸ਼ਹੀਦੇ ਆਜ਼ਮ ਸ੍ਰ. ਭਗਤ ਸਿੰਘ ਦੀ ਜੀਵਨੀ ਬਾਰੇ ਕੁਝ ਪੜ੍ਹ ਕੇ ਆਉਣ।

## ਪੰਜਾਬ ਵਿਧਾਨ ਸਭਾ ਵੱਲੋਂ ...

ਭੇਟ ਕੀਤੀਆਂ ਗਈਆਂ। 16ਵੀਂ ਪੰਜਾਬ ਵਿਧਾਨ ਸਭਾ ਦੇ ਪਹਿਲੇ ਇਜਲਾਸ ਵਿਚ ਸਦਨ ਨੇ ਪੰਜਾਬ ਦੇ ਸਾਬਕਾ ਰਾਜਪਾਲ ਜਨਰਲ ਸੁਨੀਥ ਫ੍ਰਾਂਸਿਸ ਰੌਡਰਿਗਜ਼, ਸਾਬਕਾ ਰਾਜ ਮੰਤਰੀ ਰਮੇਸ਼ ਦੱਤ ਸ਼ਰਮਾ, ਸਾਬਕਾ ਵਿਧਾਇਕ ਸੰਤ ਅਜੀਤ ਸਿੰਘ, ਸਾਬਕਾ ਵਿਧਾਇਕ ਤੇ ਸੁਤੰਤਰਤਾ ਸੰਗਰਾਮੀ ਹਰਬੰਸ ਸਿੰਘ ਅਤੇ ਅਥਲੀਟ ਤੇ ਅਦਾਕਾਰ ਪ੍ਰਵੀਨ ਕੁਮਾਰ ਨੂੰ ਸ਼ਰਧਾਂਜਲੀ ਭੇਟ ਕੀਤੀ।

ਸਦਨ ਨੇ ਬ੍ਰਿਗੇਡੀਅਰ ਐਲ.ਐਸ. ਲਿੱਧੜ ਜੋ ਆਈਏਐਫ ਦਾ ਜਹਾਜ਼ ਹਾਦਸਾਗ੍ਰਸਤ ਹੋਣ ਨਾਲ ਸੀਡੀਐਸ ਜਨਰਲ ਬਿਪਨ ਰਾਵਤ ਅਤੇ ਹੋਰ ਸੀਨੀਅਰ ਫੌਜੀ ਅਫਸਰਾਂ ਨਾਲ ਫੌਤ ਹੋ ਗਏ ਸਨ, ਅਸਾਮ ਵਿਚ ਗਸ਼ਤ ਦੌਰਾਨ ਜਾਨ ਨਿਛਾਵਰ ਕਰਨ ਵਾਲੇ ਬੀਐਸਐਫ ਦੇ ਜਵਾਨ ਧਰਮਿੰਦਰ ਕੁਮਾਰ ਤੋਂ ਇਲਾਵਾ ਪ੍ਰੇਮ ਬੱਲਭ, ਅਰਜਨ ਸਿੰਘ, ਮੋਹਨ ਸਿੰਘ, ਗੋਪਾਲ ਸਿੰਘ, ਸ੍ਰੀਮਤੀ ਮੇਲੋ ਦੇਵੀ, ਧਰਮ ਸਿੰਘ, ਜਰਨੈਲ ਸਿੰਘ ਅਤੇ ਸੁਖਦੇਵ ਸਿੰਘ (ਸਾਰੇ ਆਜ਼ਾਦੀ ਘੁਲਾਟੀਏ) ਨੂੰ ਵੀ ਸ਼ਰਧਾਂਜਲੀ ਭੇਟ ਕੀਤੀ। ਇਸੇ ਮੌਕੇ ਪੰਜਾਬ ਵਿਧਾਨ ਸਭਾ ਦੇ ਸਪੀਕਰ ਕੁਲਤਾਰ ਸਿੰਘ ਸੰਧਵਾਂ ਨੇ ਵਿਧਾਇਕ ਰਾਣਾ ਗੁਰਜੀਤ ਸਿੰਘ ਦੇ ਭਰਾ ਰਾਣਾ ਮਹਿੰਦਰਾ ਪ੍ਰਤਾਪ ਸਿੰਘ ਦਾ ਨਾਂ ਵੀ ਵਿਛੜ ਚੁੱਕੀਆਂ ਸ਼ਖ਼ਸੀਅਤਾਂ ਵਿਚ ਸ਼ਾਮਲ ਕਰਨ ਦਾ ਪ੍ਰਸਤਾਵ ਪੇਸ਼ ਕੀਤਾ। ਇਸ ਦੌਰਾਨ ਸਤਿਕਾਰ ਵਜੋਂ ਵਿਛੜ ਚੁੱਕੀਆਂ ਹਸਤੀਆਂ ਦੀ ਯਾਦ ਵਿਚ ਦੋ ਮਿੰਟ ਦਾ ਮੌਨ ਰੱਖਿਆ ਗਿਆ।

## ਪੰਜਾਬ ਦਾ ਆਰਜ਼ੀ ਬਜਟ ਸਿੱਖਿਆ ...

ਸਿਹਤ ਦੇ ਖੇਤਰਾਂ 'ਤੇ ਜ਼ੋਰ ਦਿੱਤਾ। ਬਜਟ ਵਿੱਚ ਖੇਤੀਬਾੜੀ ਲਈ 2357 ਕਰੋੜ ਰੁਪਏ, ਸਿੱਖਿਆ ਲਈ 4643 ਕਰੋੜ ਰੁਪਏ, ਤਕਨੀਕੀ ਸਿੱਖਿਆ ਅਤੇ ਉਦਯੋਗ ਸਿਖਲਾਈ ਲਈ 145 ਕਰੋੜ ਰੁਪਏ, ਟਰਾਂਸਪੋਰਟ ਲਈ 186 ਕਰੋੜ ਰੁਪਏ, ਕਰ ਅਤੇ ਆਬਕਾਰੀ ਲਈ 89 ਕਰੋੜ ਰੁਪਏ, ਸਿਹਤ ਅਤੇ ਪਰਿਵਾਰ ਭਲਾਈ ਲਈ 1345 ਕਰੋੜ ਰੁਪਏ, ਮੈਡੀਕਲ ਸਿੱਖਿਆ ਅਤੇ ਖੋਜ਼ ਲਈ 207 ਕਰੋੜ ਰੁਪਏ, ਖੇਡਾਂ ਤੇ ਯੁਵਕ ਸੇਵਾਵਾਂ ਲਈ 44 ਕਰੋੜ ਰੁਪਏ, ਉਦਯੋਗ ਅਤੇ ਵਪਾਰ ਲਈ 644 ਕਰੋੜ ਰੁਪਏ, ਕਿਰਤ ਲਈ 8 ਕਰੋੜ ਰੁਪਏ, ਬਿਜਲੀ ਲਈ 1153 ਕਰੋੜ ਰੁਪਏ, ਪੇਂਡੂ ਵਿਕਾਸ ਅਤੇ ਪੰਚਾਇਤਾਂ ਲਈ 895 ਕਰੋੜ ਰੁਪਏ, ਸਮਾਜਿਕ ਸੁਰੱਖਿਆ, ਇਸਤਰੀ ਅਤੇ ਬਾਲ ਭਲਾਈ ਲਈ 1484 ਕਰੋੜ ਰੁਪਏ, ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਲਈ 177 ਕਰੋੜ ਰੁਪਏ, ਸਹਿਕਾਰਤਾ ਲਈ 226 ਕਰੋੜ ਰੁਪਏ, ਰੱਖਿਆ ਸੇਵਾਵਾਂ ਭਲਾਈ ਲਈ 36 ਕਰੋੜ ਰੁਪਏ ਰੱਖੇ ਗਏ ਹਨ। ਇਸ ਤੋਂ ਬਾਅਦ ਸਪੀਕਰ ਕੁਲਤਾਰ ਸੰਧਵਾਂ ਨੇ ਵਿਧਾਨ ਸਭਾ ਦੀ ਕਾਰਵਾਈ ਅਣਮਿੱਥੇ ਸਮੇਂ ਲਈ ਮੁਲਤਵੀ ਕਰ ਦਿੱਤੀ। ਮੁੱਖ ਮੰਤਰੀ ਮਾਨ ਨੇ ਕਿਹਾ ਕਿ ਵਿਧਾਨ ਸਭਾ ਵਿੱਚ ਸ਼ਹੀਦ ਭਗਤ ਸਿੰਘ ਤੇ ਸੰਵਿਧਾਨ ਦੇ ਨਿਰਮਾਤਾ ਡਾ. ਭੀਮ ਰਾਓ ਅੰਬੇਡਕਰ ਦਾ ਬੁੱਤ ਲਗਾਇਆ ਜਾਵੇਗਾ। ਵਿੱਤ ਮੰਤਰੀ ਹਰਪਾਲ ਚੀਮਾ ਨੇ ਇਸ ਦਾ ਸਮਰਥਨ ਕੀਤਾ। ਕਾਂਗਰਸੀ ਵਿਧਾਇਕ ਪ੍ਰਤਾਪ ਸਿੰਘ ਬਾਜਵਾ ਨੇ ਕਿਹਾ ਕਿ ਇਹ ਚੰਗਾ ਕਦਮ ਹੈ। ਉਂਝ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੱਖ ਰਾਜ ਦਾ ਸੁਨਹਿਰੀ ਦੌਰ ਰਿਹਾ ਹੈ। ਇਸ ਲਈ ਉਨ੍ਹਾਂ ਦੇ ਬੁੱਤ ਨੂੰ ਵੀ ਸ਼ਾਮਲ ਕਰਨਾ ਚਾਹੀਦਾ ਹੈ। ਮੁੱਖ ਮੰਤਰੀ ਭਗਵੰਤ ਮਾਨ ਨੇ ਕਿਹਾ ਕਿ ਉਨ੍ਹਾਂ ਦੇ ਰਾਜ ਨੂੰ ਕੋਈ ਨਹੀਂ ਭੁੱਲ ਸਕਦਾ। ਅਸੀਂ ਇਸ 'ਤੇ ਯਕੀਨੀ ਤੌਰ 'ਤੇ ਕਾਰਵਾਈ ਕਰਾਂਗੇ। ਅਕਾਲੀ ਆਗੂ ਮਨਪ੍ਰੀਤ ਇਆਲੀ ਨੇ ਵੀ ਸ਼ਹੀਦ ਕਰਤਾਰ ਸਿੰਘ ਸਰਾਭਾ ਦਾ ਬੁੱਤ ਲਗਾਉਣ ਦੀ ਮੰਗ ਕੀਤੀ।

ਇਸ ਤੋਂ ਇਲਾਵਾ ਪਿਛਲੀ ਸਰਕਾਰ ਵੱਲੋਂ ਸ਼ਹੀਦ-ਏ-ਆਜ਼ਮ ਭਗਤ ਸਿੰਘ, ਸੁਖਦੇਵ ਤੇ ਰਾਜਗੁਰੂ ਦੀ ਬਰਸੀ ਮੌਕੇ ਨਵਾਂਸ਼ਹਿਰ ਵਿੱਚ ਹੀ ਛੁੱਟੀ ਰੱਖੀ ਗਈ ਸੀ। ਇਸ ਲਈ ਇਸ ਵਾਰ ਬੁੱਧਵਾਰ 23 ਮਾਰਚ ਨੂੰ ਪੂਰੇ ਪੰਜਾਬ ਵਿੱਚ ਛੁੱਟੀ ਰਹੇਗੀ। ਇਸੇ ਦੌਰਾਨ ਕਾਂਗਰਸੀ ਵਿਧਾਇਕ ਅਮਰਿੰਦਰ ਸਿੰਘ ਰਾਜਾ ਵੜਿੰਗ ਨੇ ਇਸ ਦਾ ਵਿਰੋਧ ਕਰਦਿਆਂ ਕਿਹਾ ਕਿ ਇਸ ਦਿਨ ਛੁੱਟੀ ਦੀ ਬਜਾਏ ਪ੍ਰੋਗਰਾਮ ਕੀਤਾ ਜਾਣਾ ਚਾਹੀਦਾ ਹੈ। ਹਾਲਾਂਕਿ ਮੁੱਖ ਮੰਤਰੀ ਮਾਨ ਨੇ ਕਿਹਾ ਕਿ 28 ਸਤੰਬਰ ਨੂੰ ਭਗਤ ਸਿੰਘ ਦੇ ਜਨਮ ਦਿਨ 'ਤੇ ਪੂਰੇ ਦਿਨ ਦਾ ਪ੍ਰੋਗਰਾਮ ਹੈ। ਇਸ ਲਈ ਇਸ ਦਿਨ ਛੁੱਟੀ ਹੋਵੇਗੀ।

ਭਗਵੰਤ ਮਾਨ ਨੇ ਕਿਹਾ ਕਿ ਉਨ੍ਹਾਂ ਦੇ ਕਈ ਵਿਧਾਇਕ ਨਵੇਂ ਚੁਣ ਕੇ ਆਏ ਹਨ। ਇਸ ਲਈ ਰਾਜਪਾਲ ਦੇ ਭਾਸ਼ਣ 'ਤੇ ਧੰਨਵਾਦ ਮਤਾ ਤੇ ਬਹਿਸ ਅਗਲੇ ਸਦਨ 'ਚ ਹੋਣੀ ਚਾਹੀਦੀ ਹੈ।

ਮਾਨ ਨੇ ਕਿਹਾ ਕਿ ਇਸ ਨਾਲ ਵਿਧਾਇਕਾਂ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਲਈ ਪੂਰਾ ਸਮਾਂ ਮਿਲੇਗਾ, ਜਿਸ ਬਾਰੇ ਸਪੀਕਰ ਕੁਲਤਾਰ ਸੰਧਵਾਂ ਨੇ ਸਦਨ ਦੀ ਸਹਿਮਤੀ ਨਾਲ ਮਤਾ ਪਾਸ ਕਰ ਦਿੱਤਾ। ਰਾਜਪਾਲ ਨੇ ਕੱਲ੍ਹ ਹੀ ਵਿਧਾਨ ਸਭਾ ਵਿੱਚ ਮਾਨ ਸਰਕਾਰ ਦੇ ਰੋਡਮੈਪ ਬਾਰੇ ਜਾਣਕਾਰੀ ਦਿੱਤੀ। ਇਸ ਦੌਰਾਨ ਸਭ ਤੋਂ ਪਹਿਲਾਂ ਵਿਛੜੀਆਂ ਰੂਹਾਂ ਨੂੰ ਯਾਦ ਕੀਤਾ ਗਿਆ ।

## ਤੇਲ ਤੇ ਗੈਸ ਕੀਮਤਾਂ 'ਚ ਵਾਧੇ ...

ਸਦਨ ਤੋਂ ਵਾਕਆਊਟ ਕਰ ਗਏ।

ਉਧਰ ਪੈਟਰੋਲ, ਡੀਜ਼ਲ ਅਤੇ ਘਰੇਲੂ ਰਸੋਈ ਗੈਸ (ਐਲਪੀਜੀ) ਦੀਆਂ ਕੀਮਤਾਂ ਵਿੱਚ ਵਾਧੇ ਖ਼ਿਲਾਫ਼ ਵੱਖ-ਵੱਖ ਵਿਰੋਧੀ ਪਾਰਟੀਆਂ ਦੇ ਸਾਂਸਦਾਂ ਨੇ ਰਾਜ ਸਭਾ ਵਿੱਚ ਵੀ ਭਾਰੀ ਹੰਗਾਮਾ ਕੀਤਾ। ਇਸ ਕਾਰਨ ਸਦਨ ਦੀ ਕਾਰਵਾਈ ਇੱਕ ਵਾਰ ਮੁਲਤਵੀ ਕਰਕੇ ਬਾਅਦ ਦੁਪਹਿਰ 2 ਵਜੇ ਤੱਕ ਲਈ ਮੁਲਤਵੀ ਕਰਨੀ ਪਈ। ਵਿਰੋਧੀ ਪਾਰਟੀਆਂ ਦੇ ਸਾਂਸਦਾਂ ਨੇ ਕਿਹਾ ਕਿ ਜਦੋਂ ਤੱਕ ਪੰਜ ਰਾਜਾਂ ਵਿੱਚ ਚੋਣਾਂ ਹੋਣੀਆਂ ਸਨ ਤਾਂ ਪੈਟਰੋਲ ਅਤੇ ਡੀਜ਼ਲ ਦੀਆਂ ਕੀਮਤਾਂ 'ਚ ਵਾਧਾ ਨਹੀਂ ਹੋਇਆ, ਹੁਣ ਜਦੋਂ ਪੰਜ ਰਾਜਾਂ ਵਿੱਚ ਵਿਧਾਨ ਸਭਾ ਚੋਣਾਂ ਨੇਪਰੇ ਚੜ੍ਹ ਗਈਆਂ ਹਨ ਤਾਂ ਤੇਲ ਕੀਮਤਾਂ ਵਿੱਚ ਮੁੜ ਵਾਧਾ ਸ਼ੁਰੂ ਹੋ ਗਿਆ ਹੈ। ਤੇਲ ਕੀਮਤਾਂ 'ਚ ਵਾਧੇ ਨੂੰ ਲੈ ਕੇ ਵਿਰੋਧੀ ਪਾਰਟੀਆਂ ਦੇ ਸਾਂਸਦਾਂ ਨੇ ਮੋਦੀ ਸਰਕਾਰ 'ਤੇ ਤਿੱਖੇ ਨਿਸ਼ਾਨੇ ਸਾਧੇ।

ਰਸੋਈ ਗੈਸ ਦੀਆਂ ਕੀਮਤਾਂ 'ਚ ਤਾਜ਼ੇ ਵਾਧੇ ਨਾਲ ਪੰਜ ਰਾਜਾਂ ਦੇ 11 ਸ਼ਹਿਰਾਂ ਵਿੱਚ ਰਸੋਈ ਗੈਸ ਸਿਲੰਡਰ ਦੀਆਂ ਕੀਮਤਾਂ 1000 ਤੋਂ ਪਾਰ ਹੋ ਗਈਆਂ ਹਨ। ਮੱਧ ਪ੍ਰਦੇਸ਼ ਦੇ ਭਿੰਡ 'ਚ ਰਸੋਈ ਗੈਸ ਸਿਲੰਡਰ 1031 ਰੁਪਏ, ਗਵਾਲੀਅਰ 'ਚ 1033.50 ਰੁਪਏ ਅਤੇ ਮੁਰੈਨਾ ਵਿੱਚ 1033 ਰੁਪਏ ਪ੍ਰਤੀ ਸਿਲੰਡਰ ਕੀਮਤ ਹੋ ਗਈ ਹੈ। ਇਸੇ ਤਰ੍ਹਾਂ ਬਿਹਾਰ ਦੇ ਸੂਪੋਲ ਵਿੱਚ ਰਸੋਈ ਗੈਸ ਸਿਲੰਡਰ 1055 ਰੁਪਏ, ਪਟਨਾ ਵਿੱਚ 1048, ਭਾਗਲਪੁਰ 'ਚ 1047 ਅਤੇ ਔਰੰਗਾਬਾਦ 'ਚ 1046 ਦਾ ਹੋ ਗਿਆ ਹੈ।

ਇਸ ਤੋਂ ਇਲਾਵਾ ਝਾਰਖੰਡ ਦੇ ਦੁਮਕਾ ਵਿੱਚ ਰਸੋਈ ਗੈਸ ਸਿਲੰਡਰ 1007 ਰੁਪਏ ਅਤੇ ਰਾਂਚੀ ਵਿੱਚ ਵੀ 1007 ਰੁਪਏ ਦਾ ਹੋ ਗਿਆ ਹੈ। ਛੱਤੀਸਗੜ੍ਹ ਦੇ ਕੰਕੇਰ ਵਿੱਚ 1038 ਰੁਪਏ ਅਤੇ ਰਾਏਪੁਰ 'ਚ 1020 ਰੁਪਏ ਦਾ ਹੋ ਗਿਆ ਹੈ। ਇਸ ਤੋਂ ਇਲਾਵਾ ਉਤਰ ਪ੍ਰਦੇਸ਼ ਵਿੱਚ ਸੋਨਭੱਦਰ 'ਚ ਰਸੋਈ ਗੈਸ ਸਿਲੰਡਰ 1019 ਰੁਪਏ ਦਾ ਹੋ ਗਿਆ ਹੈ।

## ਰੂਸ ਦੀ ਧਮਕੀ ਤੋਂ ਡਰ ...

ਡੋਨਵਾਸ ਦੇ ਡੋਨੈਟਸਕ ਅਤੇ ਲੋਹਾਂਸਕ ਤੋਂ ਕਰੀਬ 2500 ਯੂਕਰੇਨ ਬੱਚਿਆਂ ਨੂੰ ਅਗਵਾ ਕਰਕੇ ਰੂਸ ਭੇਜਣ ਦਾ ਦੋਸ਼ ਵੀ ਲਾਇਆ ਹੈ। ਦੂਜੇ ਪਾਸੇ ਯੂਕਰੇਨ ਜੰਗ ਦੀ ਵਜ੍ਹਾ ਨਾਲ ਯੂਰਪ ਵਿੱਚ ਸ਼ਰਨਾਰਥੀ ਸੰਕਟ ਲਗਾਤਾਰ ਗਹਿਰਾਉਂਦਾ ਜਾ ਰਿਹਾ ਹੈ।

ਇਸ ਦੇ ਨਾਲ ਹੀ ਯੂਕਰੇਨ ਨੇ ਮਾਰੀਓਪੋਲ ਵਿੱਚ ਆਤਮਸਮਰਪਣ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ ਹੈ। ਯੂਕਰੇਨ ਨੇ ਕਿਹਾ ਕਿ ਉਹ ਡਰਦਾ ਹੋਇਆ ਹਥਿਆਰ ਨਹੀਂ ਸੁੱਟੇਗਾ। ਉਧਰ ਪੁਤਿਨ ਸਰਕਾਰ ਦੇ ਸਮਰਥਕ ਕਹੇ ਜਾਣ ਵਾਲੇ ਕਾਮਸੋਮਾਲਿਸਕਾ ਪ੍ਰਾਬਦਾ ਮੁਤਾਬਕ ਯੂਕਰੇਨ ਖ਼ਿਲਾਫ਼ ਜੰਗ ਵਿੱਚ ਹੁਣ ਤੱਕ 10 ਹਜ਼ਾਰ ਰੂਸੀ ਸੈਨਿਕ ਮਾਰੇ ਜਾ ਚੁੱਕੇ ਹਨ। ਰਿਪੋਰਟਾਂ ਵਿੱਚ ਮਾਰੇ ਗਏ ਸੈਨਿਕਾਂ ਦੀ ਗਿਣਤੀ 9861 ਦੱਸੀ ਗਈ ਹੈ। ਇਸ ਤੋਂ ਇਲਾਵਾ ਜ਼ਖ਼ਮੀਆਂ ਦੀ ਗਿਣਤੀ 16,153 ਦੱਸੀ ਗਈ ਹੈ। ਖਾਸ ਗੱਲ ਇਹ ਹੈ ਕਿ ਸੋਮਵਾਰ ਦੇਰ ਰਾਤ ਜਾਰੀ ਇਹ ਖ਼ਬਰ ਜਿਵੇਂ ਹੀ ਵੈਬਜੈਟ 'ਤੇ ਆਈ ਤਾਂ ਉਸ ਤੋਂ ਕੁਝ ਘੰਟਿਆਂ ਬਾਅਦ ਇਸ ਨੂੰ ਹਟਾ ਦਿੱਤਾ ਗਿਆ।

## ਸੋਨੀਆ ਗਾਂਧੀ ਨੇ 'ਜੀ 23' ਦੇ ...

ਪਾਰਟੀ ਨੂੰ ਮਜ਼ਬੂਤ ਬਣਾਉਣ ਲਈ ਹੱਲ ਕੱਢਣਾ ਚਾਹੁੰਦਾ ਹੈ। ਸੂਤਰਾਂ ਮੁਤਾਬਕ ਇਸ ਤੋਂ ਪਹਿਲਾਂ ਸੋਮਵਾਰ ਨੇ ਸੋਨੀਆ ਗਾਂਧੀ ਨੇ ਗੁਲਾਮ ਨਬੀ ਆਜ਼ਾਦ ਨੂੰ ਪਦਮ ਭੂਸ਼ਣ ਮਿਲਣ 'ਤੇ ਵਧਾਈ ਵੀ ਦਿੱਤੀ ਸੀ। 'ਜੀ 23' ਦੇ ਪ੍ਰਮੁੱਖ ਮੈਂਬਰ ਆਜ਼ਾਦ ਨੇ ਸ਼ੁੱਕਰਵਾਰ ਨੂੰ ਪਾਰਟੀ ਪ੍ਰਧਾਨ ਸੋਨੀਆ ਗਾਂਧੀ ਨਾਲ ਮੁਲਾਕਾਤ ਕੀਤੀ ਸੀ ਅਤੇ ਕਿਹਾ ਸੀ ਕਿ ਫਿਲਹਾਲ ਅਗਵਾਈ ਤਬਦੀਲੀ ਦਾ ਕੋਈ ਮੁੱਦਾ ਨਹੀਂ ਹੈ ਅਤੇ ਉਨ੍ਹਾਂ ਨੇ ਸਿਰਫ ਸੰਗਠਨ ਨੂੰ ਮਜ਼ਬੂਤ ਬਣਾਉਣ ਅਤੇ ਅੱਗੇ ਦੀਆਂ ਵਿਧਾਨ ਸਭਾ ਚੋਣਾਂ ਦੀਆਂ ਤਿਆਰੀਆਂ ਨੂੰ ਲੈ ਕੇ ਆਪਣੇ ਸੁਝਾਅ ਦਿੱਤੇ ਹਨ।

ਆਜ਼ਾਦ ਦਾ ਇਹ ਬਿਆਨ ਇਸ ਮਾਇਨੇ 'ਚ ਅਹਿਮ ਸੀ ਕਿ ਇਸ ਤੋਂ ਕੁਝ ਦਿਨ ਪਹਿਲਾਂ ਹੀ 'ਜੀ 23' ਦੇ ਉਨ੍ਹਾਂ ਦੇ ਸਾਥੀ ਕਪਿਲ ਸਿੱਬਲ ਨੇ ਇੱਕ ਇੰਟਰਵਿਊ 'ਚ ਖੁੱਲ੍ਹ ਕੇ ਕਿਹਾ ਸੀ ਕਿ ਗਾਂਧੀ ਪਰਿਵਾਰ ਨੂੰ ਅਗਵਾਈ ਛੱਡ ਦੇਣੀ ਚਾਹੀਦੀ ਹੈ ਅਤੇ ਕਿਸੇ ਹੋਰ ਨੇਤਾ ਨੂੰ ਮੌਕਾ ਦੇਣਾ ਚਾਹੀਦਾ।" 'ਜੀ 23' ਸਮੂਹ ਪਾਰਟੀ 'ਚ ਸੰਗਠਨਾਤਮਕ ਤਬਦੀਲੀ ਅਤੇ ਸਮੂਹਕ ਅਗਵਾਈ ਦੀ ਮੰਗ ਕਰ ਰਿਹਾ ਹੈ।

## ਮਜੀਠੀਆ ਦੀ ਅਦਾਲਤੀ ...

(ਕ੍ਰਾਈਮ) ਗੁਰਸ਼ਰਨ ਸਿੰਘ ਸੰਧੂ ਕਰਨਗੇ। ਮੁੱਖ ਮੰਤਰੀ ਭਗਵੰਤ ਮਾਨ ਵੱਲੋਂ ਪੁਲਿਸ ਵਿਭਾਗ ਸਬੰਧੀ ਇਹ ਪਹਿਲਾ ਹੁਕਮ ਜਾਰੀ ਕੀਤਾ ਗਿਆ ਸੀ। ਨਵੀਂ ਟੀਮ ਦੀ ਅਗਵਾਈ ਆਈਪੀਐਸ ਅਧਿਕਾਰੀ ਏਆਈਜੀ ਡਾਕਟਰ ਰਾਹੁਲ ਐਸ. ਇਸ ਦੇ ਚਾਰ ਹੋਰ ਮੈਂਬਰ ਹੋਣਗੇ। ਪਿਛਲੀ ਐਸਆਈਟੀ ਵਿੱਚ ਏਆਈਜੀ ਬਲਰਾਜ ਸਿੰਘ ਦੀ ਅਗਵਾਈ ਵਿੱਚ ਤਿੰਨ ਮੈਂਬਰੀ ਟੀਮ ਮਾਮਲੇ ਦੀ ਜਾਂਚ ਕਰ ਰਹੀ ਸੀ।

ਸਾਬਕਾ ਮੰਤਰੀ ਅਤੇ ਅਕਾਲੀ ਆਗੂ ਬਿਕਰਮ ਸਿੰਘ ਮਜੀਠੀਆ ਵਿਰੁੱਧ 20 ਦਸੰਬਰ, 2021 ਨੂੰ ਐਨਡੀਪੀਐਸ ਐਕਟ ਦੀਆਂ ਵੱਖ-ਵੱਖ ਧਾਰਾਵਾਂ ਤਹਿਤ ਦਰਜ ਕੀਤੀ ਗਈ ਐਫਆਈਆਰ ਦੇ ਆਧਾਰ 'ਤੇ ਦੋਸ਼ਾਂ ਦੀ ਜਾਂਚ ਲਈ ਐਸਆਈਟੀ ਦਾ ਗਠਨ ਕੀਤਾ ਗਿਆ ਸੀ। 49 ਪੰਨਿਆਂ ਦੀ ਐਫਆਈਆਰ ਐਸਟੀਐਫ ਡਰੱਗਜ਼ ਦੇ ਮੁਖੀ ਏਡੀਜੀਪੀ ਹਰਪ੍ਰੀਤ ਸਿੰਘ ਸਿੱਧੂ ਖ਼ਿਲਾਫ਼ ਜਾਂਚ ਰਿਪੋਰਟ 'ਤੇ ਆਧਾਰਿਤ ਸੀ।

ਪਿਛਲੇ ਸਾਲ 20 ਦਸੰਬਰ ਨੂੰ ਸਟੇਟ ਕ੍ਰਾਈਮ ਬ੍ਰਾਂਚ ਨੇ ਐਸਟੀਐਫ ਦੀ ਰਿਪੋਰਟ ਦੇ ਆਧਾਰ 'ਤੇ ਬਿਕਰਮ ਸਿੰਘ ਮਜੀਠੀਆ ਖ਼ਿਲਾਫ਼ ਨਸ਼ਾ ਤਸਕਰੀ ਦਾ ਕੇਸ ਦਰਜ ਕੀਤਾ ਸੀ। ਇਸ ਤੋਂ ਬਾਅਦ ਉਨ੍ਹਾਂ ਨੇ ਸੁਪਰੀਮ ਕੋਰਟ ਦਾ ਦਰਵਾਜ਼ਾ ਖੜਕਾਇਆ ਸੀ। ਇਸ 'ਚ ਵਿਧਾਨ ਸਭਾ ਚੋਣਾਂ ਦੇ ਮੱਦੇਨਜ਼ਰ ਮਜੀਠੀਆ ਦੀ ਗ੍ਰਿਫ਼ਤਾਰੀ 'ਤੇ 23 ਫਰਵਰੀ ਤੱਕ ਰੋਕ ਲਗਾ ਦਿੱਤੀ ਸੀ। ਬਿਕਰਮ ਸਿੰਘ ਮਜੀਠੀਆ ਨੇ ਸੁਪਰੀਮ ਕੋਰਟ ਦੇ ਫੈਸਲੇ ਤੋਂ ਬਾਅਦ ਬੀਤੀ 24 ਮਾਰਚ ਨੂੰ ਜ਼ਿਲ੍ਹਾ ਅਦਾਲਤ ਵਿੱਚ ਪਹੁੰਚ ਕੇ ਆਤਮ ਸਮਰਪਣ ਕਰ ਦਿੱਤਾ ਸੀ ਅਤੇ ਨਾਲ ਹੀ ਜ਼ਮਾਨਤ ਲਈ ਪਟੀਸ਼ਨ ਵੀ ਦਾਇਰ ਕੀਤੀ ਸੀ, ਪਰ ਅਦਾਲਤ ਨੇ ਜ਼ਮਾਨਤ ਦੀ ਅਰਜ਼ੀ ਰੱਦ ਕਰ ਦਿੱਤੀ ਸੀ।

## ਮਜੀਠਾ : ਰਸਤਾ ਮੰਗਣ ਨੂੰ ਲੈ ਕੇ ਹੋਏ ...

ਟਰੈਕਟਰ-ਟਰਾਲੀ 'ਤੇ ਖੇਤਾਂ ਤੋਂ ਆ ਰਹੇ ਸਨ। ਗੁੱਜਰ ਸੁਰਮਦੀਨ ਨੇ ਟਰਾਲੀ ਵਾਲੇ ਨੌਜਵਾਨਾਂ ਪਾਸੋਂ ਰੇਹੜੀ ਲੰਘਾਉਣ ਵਾਸਤੇ ਰਸਤਾ ਮੰਗਿਆ, ਪਰ ਰਸਤਾ ਦੇਣ ਦੀ ਥਾਂ ਨੌਜਵਾਨਾਂ ਨੇ ਗਾਲੀ- ਗਲੋਚ ਕਰਨੀ ਸ਼ੁਰੂ ਕਰ ਦਿੱਤੀ। ਇਸ ਦੌਰਾਨ ਗੁੱਜਰ ਸੁਰਮਦੀਨ ਵਾਪਸ ਆਪਣੇ ਡੇਰੇ ਆ ਗਿਆ ਤਾਂ ਟਰਾਲੀ ਵਾਲੇ ਨੌਜਵਾਨਾਂ ਨੇ ਨਹਿਰ ਕੰਢੇ 'ਤੇ ਲੱਗੀ ਪਰਾਲੀ ਨੂੰ ਅੱਗ ਲਗਾ ਦਿੱਤੀ। ਜਦੋਂ ਗੁੱਜਰਾਂ ਨੇ ਪਰਾਲੀ ਨੂੰ ਅੱਗ ਲਗਾਉਣ ਦਾ ਕਾਰਨ ਪੁੱਛਿਆ ਤਾਂ ਦੋਰਾਂ ਧਿਰਾਂ ਦਰਮਿਆਨ ਝਗੜਾ ਵੱਧ ਗਿਆ। ਗੱਲ ਹੱਥੋਂ-ਪਾਈ ਤੱਕ ਪਹੁੰਚ ਗਈ। ਦੋਵੇਂ ਧਿਰਾਂ ਲੋਕਾਂ ਵੱਲੋਂ ਸਮਝਾਉਣ 'ਤੇ ਉਸ ਸਮੇਂ ਤਾਂ ਆਪਣੇ-ਆਪਣੇ ਘਰ ਚਲੇ ਗਈਆਂ।

ਪਰ ਕੁਝ ਹੀ ਦੇਰ ਬਾਅਦ ਜ਼ਿਮੀਦਾਰਾਂ ਦੇ ਲੜਕੇ ਆਪਣੇ ਨਾਲ ਕੁਝ ਹੋਰ ਵਿਅਕਤੀਆਂ ਨੂੰ ਲੈ ਕੇ ਆਉਣ ਪੁੱਜੇ ਅਤੇ ਗੁੱਜਰਾਂ ਦੇ ਡੇਰੇ 'ਤੇ ਹੱਲਾ-ਬੋਲ ਦਿੱਤਾ। ਇੰਨੇ 'ਚ ਹੀ ਜ਼ਿਮੀਦਾਰਾਂ ਦੇ ਮੁੰਡਿਆਂ 'ਚੋਂ ਕਿਸੇ ਨੇ ਗੋਲੀ ਚਲਾ ਦਿੱਤੀ, ਜੋ ਗੁੱਜਰ ਸੁਰਮਦੀਨ ਪੁੱਤਰ ਫਿਰੋਜਦੀਨ, ਅਲੀਦੀਨ ਪੁੱਤਰ ਗਇਆ ਦੇ ਲੱਗੀ, ਜਦਕਿ ਤੇਜ਼ਧਾਰ ਹਥਿਆਰਾਂ ਦੀ ਵਰਤੋਂ ਨਾਲ ਗੁੱਜਰ ਸੱਤੂ ਪੁੱਤਰ ਸੈਫਅਲੀ ਵੀ ਗੰਭੀਰ ਜ਼ਖ਼ਮੀ ਹੋ ਗਿਆ।

ਇਸ ਮੌਕੇ ਦੋਹਾਂ ਧਿਰਾਂ ਦਰਮਿਆਨ ਝਗੜੇ 'ਚ ਜ਼ਿਮੀਦਾਰਾਂ ਦੇ ਨੌਜਵਾਨਾਂ 'ਚ ਜ਼ਖ਼ਮੀ ਹੋਣ ਵਾਲਿਆਂ ਵਿੱਚ ਮਨਜਿੰਦਰ ਸਿੰਘ ਪੁੱਤਰ ਗੁਰਚਰਨ ਸਿੰਘ, ਹਰਜਿੰਦਰ ਸਿੰਘ ਪੁੱਤਰ ਸੁਖਚੈਨ ਸਿੰਘ, ਨਿਸ਼ਾਨ ਸਿੰਘ ਪੁੱਤਰ ਗੁਰਭੇਜ ਸਿੰਘ, ਗੁਰਪ੍ਰੀਤ ਸਿੰਘ ਪੁੱਤਰ ਲਖਵਿੰਦਰ ਸਿੰਘ ਅਤੇ ਹਰਪ੍ਰੀਤ ਸਿੰਘ ਹੈਪੀ ਮੌਜੂਦਾ ਸਰਪੰਚ ਵੀ ਜ਼ਖ਼ਮੀ ਹੋ ਗਏ। ਮਜੀਠਾ ਪੁਲਿਸ ਨੂੰ ਇਤਲਾਹ ਮਿਲਣ 'ਤੇ ਸਪੈਸ਼ਲ ਡਿਊਟੀ 'ਤੇ ਆਏ ਡੀਐਸਪੀ ਰਵਿੰਦਰ ਸਿੰਘ ਅਤੇ ਐੱਸਐਚਓ ਇੰਸਪੈਕਟਰ ਹਰਸੰਦੀਪ ਸਿੰਘ ਪੁਲਿਸ ਪਾਰਟੀ ਸਮੇਤ ਮੌਕੇ 'ਤੇ ਪੁੱਜ ਗਏ, ਜਿਨ੍ਹਾਂ ਨੇ ਸਾਰੀ ਸਥਿਤੀ ਦਾ ਜਾਇਜ਼ਾ ਲੈਣ ਉਪਰੰਤ ਮਾਮਲੇ ਨੂੰ ਹੱਥਾਂ ਵਿੱਚ ਲੈ ਕੇ ਜ਼ਖ਼ਮੀ ਵਿਅਕਤੀਆਂ ਦੇ ਬਿਆਨ ਕਲਮਬੰਧ ਕੀਤੇ ਤੇ ਬਿਆਨਾਂ ਦੇ ਆਧਾਰ 'ਤੇ ਦੋਸ਼ੀ ਪਾਏ ਜਾਣ ਵਾਲੇ ਵਿਅਕਤੀਆਂ ਖ਼ਿਲਾਫ਼ ਕਾਨੂੰਨੀ ਕਾਰਵਾਈ ਅਮਲ ਵਿੱਚ ਲਿਆਂਦੀ ਜਾਵੇਗੀ। ਖ਼ਬਰ ਲਿਖੇ ਜਾਣ ਤੱਕ ਪਿੰਡ ਵਿੱਚ ਤਣਾਅ ਵਾਲਾ ਮਾਹੌਲ ਬਣਿਆ ਹੋਇਆ ਸੀ ਅਤੇ ਲਾਗਲੇ ਥਾਣਿਆਂ ਤੋਂ ਵੀ ਭਾਰੀ ਪੁਲਿਸ ਬਲ ਤਾਇਨਾਤ ਕਰ ਦਿੱਤਾ ਗਿਆ ਹੈ। ਸੂਤਰਾਂ ਮੁਤਾਬਕ ਗੋਲੀ ਚਲਾਉਣ ਵਾਲੇ ਇੱਕ ਦੋਸ਼ੀ ਨੂੰ ਵੀ ਕਾਬੂ ਕਰ ਲਿਆ ਗਿਆ ਹੈ।

## ਪੰਜਾਬ ਸਕੂਲ ਸਿੱਖਿਆ ਬੋਰਡ ...

ਗਜ਼ਟਿਡ ਛੁੱਟੀ ਐਲਾਨੀ ਗਈ ਹੈ। ਬੁੱਧਵਾਰ ਨੂੰ ਹੋਣ ਵਾਲੀ ਪੰਜਵੀਂ ਜਮਾਤ ਦੀ ਪ੍ਰੀਖਿਆ ਮੁਲਤਵੀ ਕੀਤੀ ਗਈ ਹੈ। ਹੁਣ ਇਹ ਪ੍ਰੀਖਿਆ 2 ਅਪਰੈਲ ਨੂੰ ਸਵੇਰੇ 10.30 ਵਜੇ ਹੋਵੇਗੀ।

## 60 ਕਿਲੋਮੀਟਰ ਦੇ ਅੰਦਰ ...

ਇੱਕ ਟੋਲ ਪਲਾਜ਼ਾ ਹੋਵੇਗਾ ਅਤੇ ਜੇਕਰ ਕੋਈ ਹੋਰ ਟੋਲ ਪਲਾਰਾ ਹੈ ਤਾਂ ਅਗਲੇ 3 ਮਹੀਨਿਆਂ ਵਿੱਚ ਬੰਦ ਕਰ ਦਿੱਤਾ ਜਾਵੇਗਾ। ਨਿਤਿਨ ਗਡਕਰੀ ਨੇ ਸਵੈ-ਨਿਰਭਰ, ਖੁਸਹਾਲ, ਮਜ਼ਬੂਤ ਅਤੇ ਸੰਪਨ ਭਾਰਤ ਬਣਾਉਣ ਦੇ ਮੋਦੀ ਸਰਕਾਰ ਦੇ ਸੰਕਲਪ ਪ੍ਰਤੀ ਮੰਤਰਾਲੇ ਦੀ ਵਚਨਬੱਧਤਾ ਨੂੰ ਦੁਹਰਾਉਂਦਿਆਂ ਕਿਹਾ ਕਿ 2024 ਤੱਕ ਭਾਰਤ ਦਾ ਸੜਕੀ ਬੁਨਿਆਦੀ ਢਾਂਚਾ ਅਮਰੀਕਾ ਦੇ ਬਰਾਬਰ ਹੋ ਜਾਵੇਗਾ, ਜਿਸ ਨਾਲ ਵਿਕਾਸ ਅਤੇ ਆਰਥਿਕ ਵਿਕਾਸ ਹੋਵੇਗਾ ਅਤੇ ਸੈਰ ਸਪਾਟੇ ਨੂੰ ਉਤਸਾਹ ਮਿਲੇਗਾ।

ਸਾਲ 2022-23 ਲਈ ਸੜਕੀ ਆਵਾਜਾਈ ਅਤੇ ਰਾਜਮਾਰਗ ਮੰਤਰਾਲੇ ਦੇ ਨਿਯੰਤਰਣ ਅਧੀਨ ਗ੍ਰਾਂਟਾਂ ਦੀ ਮੰਗ 'ਤੇ ਚਰਚਾ ਦੇ ਜਵਾਬ ਵਿੱਚ, ਨਿਤਿਨ ਗਡਕਰੀ ਨੇ ਰਾਸ਼ਟਰੀ ਰਾਜਧਾਨੀ ਵਿੱਚ ਟ੍ਰੈਫਿਕ ਜਾਮ ਦਾ ਹਵਾਲਾ ਦਿੰਦੇ ਹੋਏ ਦੱਸਿਆ ਕਿ ਉਨ੍ਹਾਂ ਨੂੰ ਅਤੇ ਹੋਰਾਂ ਨੂੰ ਹਵਾਈ ਅੱਡੇ ਤੱਕ ਕਿਵੇਂ ਜਾਣਾ ਪਿਆ। ਇੱਥੇ ਪਹਿਲਾਂ ਅਤੇ ਉਥੋਂ ਆਉਣ ਲਈ ਧੌਲਾ ਕੂਆਂ ਵਿੱਚ ਜਾਮ ਦਾ ਸਾਹਮਣਾ ਕਰਨਾ ਪੈਂਦਾ ਸੀ।

## ਗ਼ੈਰ ਪੰਜਾਬੀਆਂ ਨੂੰ ਰਾਜ ਸਭਾ ...

ਡਿਪਟੀ ਕਮਿਸ਼ਨਰਾਂ ਨੂੰ ਮੰਗ ਪੱਤਰ ਦਿੱਤੇ ਜਾਣਗੇ। ਕਾਮਰੇਡ ਸੇਖੋਂ ਨੇ ਮੋਦੀ ਸਰਕਾਰ 'ਤੇ ਹਮਲਾ ਕਰਦਿਆ ਕਿਹਾ ਕਿ ਜਦੋਂ ਦੀ ਇਹ ਸਰਕਾਰ ਆਈ ਹੈ, ਉਦੋਂ ਤੋਂ ਮਜ਼ਦੂਰ ਵਰਗ ਅਤੇ ਘੱਟ ਗਿਣਤੀਆਂ ਦੇ ਹੱਕਾਂ 'ਤੇ ਡਾਕਾ ਮਾਰਿਆ ਜਾ ਰਿਹਾ ਹੈ ਅਤੇ ਇਸ ਦੇ ਉਲਟ ਕਾਰਪੋਰੇਟ ਘਰਾਣਿਆਂ ਨੂੰ ਸਹੂਲਤਾਂ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ, ਜਿਨ੍ਹਾਂ ਦਾ ਸੀਪੀਆਈ (ਐਮ) ਡਟਵਾਂ ਵਿਰੋਧ ਕਰਦੀ ਆ ਰਹੀ ਹੈ ਅਤੇ ਕਰਦੀ ਰਹੇਗੀ।

ਕਾਮਰੇਡ ਸੇਖੋਂ ਨੇ ਪੱਤਰਕਾਰਾਂ ਨਾਲ ਗੱਲਬਾਤ ਦੌਰਾਨ ਪੰਜਾਬ ਦੀ ਆਮ ਆਦਮੀ ਪਾਰਟੀ ਦੇ ਨਵੇਂ ਬਣੇ ਮੁੱਖ ਮੰਤਰੀ ਭਗਵੰਤ ਮਾਨ 'ਤੇ ਸ਼ਬਦੀ ਹਮਲਾ ਕਰਦਿਆ ਕਿਹਾ ਕਿ ਉਨ੍ਹਾਂ ਨੇ ਮੁੱਖ ਮੰਤਰੀ ਬਣਨ ਤੋਂ ਪਹਿਲਾਂ ਪੰਜਾਬ ਤੇ ਪੰਜਾਬੀਅਤ ਦੀ ਗੱਲ ਕੀਤੀ ਸੀ, ਪਰ ਹੁਣ ਮੁੱਖ ਮੰਤਰੀ ਬਣਨ 'ਤੇ ਉਹ ਪੰਜਾਬ ਦੇ ਮੁੱਖ ਮੁੱਦੇ ਜਿਵੇਂ ਕਿ ਬੀਬੀਐਮਬੀ ਅਤੇ ਪਾਣੀ ਦੇ ਮੁੱਦਿਆਂ 'ਤੇ ਕੋਈ ਗੱਲ ਨਹੀਂ ਕਰ ਰਹੇ।

ਉਨ੍ਹਾਂ ਕਿਹਾ ਕਿ ਇਸ ਦੇ ਉਲਟ ਪੰਜਾਬ ਦੇ ਮੁੱਖ ਮੰਤਰੀ, ਹਰਿਆਣਾ ਦੇ ਮੁੱਖ ਮੰਤਰੀ ਖੱਟਰ ਨਾਲ ਹੋਲੀ ਦੀਆਂ ਖੁਸ਼ੀਆਂ ਮਨਾਉਣ ਵਿੱਚ ਰੁਝੇ ਹੋਏ ਹਨ, ਜਿਸ ਤੋਂ ਸਾਫ਼ ਪਤਾ ਚਲਦਾ ਹੈ ਕਿ ਉਹ ਬੀਜੇਪੀ ਦੇ ਨਾਲ ਮਿਲੇ ਹੋਏ ਹਨ। ਕਾਮਰੇਡ ਸੇਖੋਂ ਨੇ ਕਿਹਾ ਕਿ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਮਾਨ ਨੂੰ ਪੰਜਾਬ ਦੇ ਮੁੱਖ ਮੁੱਦਿਆਂ ਜਿਵੇਂ ਕਿ ਪਾਣੀਆਂ ਦਾ ਮੁੱਦਾ, ਭ੍ਰਿਸ਼ਟਾਚਾਰ, ਨਸ਼ਾ ਮੁਕਤੀ, ਬੇਰੁਜ਼ਗਾਰੀ ਅਤੇ ਕਿਸਾਨਾਂ-ਮਜ਼ਦੂਰਾਂ ਦੀਆਂ ਹੱਕੀ ਮੰਗਾਂ ਵੱਲ ਧਿਆਨ ਦੇਣਾ ਚਾਹੀਦਾ ਹੈ।

ਕਾਮਰੇਡ ਸੇਖੋਂ ਨੇ ਕਿਹਾ ਕਿ 'ਆਪ' ਦੇ ਮੰਤਰੀਆਂ ਅਤੇ ਵਿਧਾਇਕਾਂ ਵੱਲੋਂ ਵੱਖ-ਵੱਖ ਮਹਿਕਮਿਆਂ ਦੇ ਅਫ਼ਸਰਾਂ ਅਤੇ ਕਰਮਚਾਰੀਆਂ ਨੂੰ ਧਮਕਾਉਣ ਦੀ ਬਜਾਏ ਉਨ੍ਹਾਂ ਕਰਮਚਾਰੀਆਂ ਨੂੰ ਮੁੱਢਲੀਆਂ ਸਹੂਲਤਾਂ ਮੁਹੱਈਆ ਕਰਵਾਈਆਂ ਜਾਣ, ਜਿਸ ਨਾਲ ਪੰਜਾਬ ਦੇ ਆਮ ਲੋਕਾਂ ਨੂੰ ਆ ਰਹੀਆਂ ਮਸ਼ਕਲਾਂ ਦਾ ਸਹੀ ਹੱਲ ਹੋ ਸਕੇ।

ਇਸ ਮੌਕੇ ਸੂਬਾ ਸਕੱਤਰ ਸੇਖੋਂ ਨੇ ਕਿਹਾ ਕਿ ਗੈਰ ਪੰਜਾਬੀਆਂ ਨੂੰ ਰਾਜ ਸਭਾ ਵਿੱਚ ਭੇਜਣਾ ਪੰਜਾਬ ਰਾਜ ਨਾਲ ਬੇਵਿਸ਼ਵਾਸੀ ਅਤੇ ਪੰਜਾਬ ਦੇ ਲੋਕਾਂ (ਵੋਟਰਾਂ) ਨਾਲ ਵੱਡਾ ਧੋਖਾ ਹੋਵੇਗਾ। ਲੋਕਾਂ ਨੇ ਪੰਜਾਬ ਦੇ ਹਿੱਤਾਂ ਦੀ ਰਾਖੀ ਲਈ ਆਮ ਆਦਮੀ ਪਾਰਟੀ ਦੀ ਸਰਕਾਰ ਬਣਾਈ ਹੈ ਨਾ ਕਿ ਸੂਬੇ ਨੂੰ ਵੇਚਿਆ ਗਿਆ ਹੈ।

ਇਸ ਮੌਕੇ ਸੂਬਾ ਕਮੇਟੀ ਮੈਂਬਰ ਅਤੇ ਜ਼ਿਲ੍ਹਾ ਕਨਵੀਨਰ ਕਾਮਰੇਡ ਅਬਦਲ ਸਤਾਰ ਨੇ ਸੀਟੂ ਦੀਆਂ ਸਾਰੀਆਂ ਜਥੇਬੰਦੀਆਂ ਸਮੇਤ ਸਮੂਹ ਕਿਸਾਨ ਜਥੇਬੰਦੀਆਂ ਨੂੰ ਇਸ ਭਾਰਤ ਬੰਦ 'ਚ ਵੱਧ-ਚੜ੍ਹ ਕੇ ਹਿੱਸਾ ਲੈਣ ਦੀ ਅਪੀਲ ਕੀਤੀ ਤਾਂ ਜੋ ਮੋਦੀ ਸਰਕਾਰ ਨੂੰ ਮੂੰਹ ਤੋੜ ਜਵਾਬ ਦਿੱਤਾ ਜਾ ਸਕੇ।

ਇਸ ਮੌਕੇ ਕਾਮਰੇਡ ਕਰਤਾਰ ਸਿੰਘ ਮਹੋਲੀ ਸੂਬਾ ਜੁਆਇੰਟ ਸਕੱਤਰ ਕੁੱਲ ਹਿੰਦ ਕਿਸਾਨ ਸਭਾ, ਡਾ. ਹਰਨੇਕ ਸਿੰਘ ਕਲਿਆਣ, ਜਰਨੈਲ ਸਿੰਘ ਮਿੱਠੇਵਾਲ, ਗੁਰਮੇਲ ਕੌਰ ਆਂਗਣਵਾੜੀ ਯੂਨੀਅਨ ਜ਼ਿਲ੍ਹਾ ਪ੍ਰਧਾਨ, ਕਾਮਰੇਡ ਅਮਨਦੀਪ ਸਿੰਘ ਸੀਟੂ ਸਕੱਤਰ, ਰਛਪਾਲ ਸਿੰਘ ਮਹੋਲੀ, ਸੰਗਤ ਸਿੰਘ, ਕਾਮਰੇਡ ਮੁਸਤਾਰ ਆਬਾਸਪੁਰਾ, ਰਾਜ ਖਾਂ, ਮੁਹੰਮਦ ਗਫ਼ੂਰ, ਬਾਲ ਕਰਿਸ਼ਨ, ਕਾਮਰੇਡ ਜਸਵਿੰਦਰ ਸਿੰਘ, ਕਾਮਰੇਡ ਕਮਲ ਗੁਪਤਾ, ਮੁਹੰਮਦ ਸ਼ੈਫ਼ੀ, ਕਾਮਰੇਡ ਮੁਹੰਮਦ ਇਲਿਆਸ ਤੋਂ ਇਲਾਵਾ ਕਾਮਰੇਡ ਮੁਹੰਮਦ ਸਲੀਮ ਹਾਜ਼ਰ ਹੋਏ।

# ਕਰਨੈਲ ਸਿੰਘ ਰੋਡ 'ਤੇ ਨਾਜਾਇਜ਼ ਉਸਾਰੀ ਦੇ ਮਾਮਲੇ 'ਚ ਕਮਿਸ਼ਨ ਨੇ ਤਲਬ ਕੀਤੇ ਸਥਾਨਕ ਸਰਕਾਰਾਂ ਵਿਭਾਗ ਦੇ ਉੱਚ ਅਧਿਕਾਰੀ

**ਪਰਮਜੀਤ ਸਿੰਘ ਧੀਮਾਨ**

**ਖੰਨਾ/22 ਮਾਰਚ** ਸ਼ਹਿਰ ਦੀ ਕਰਨੈਲ ਸਿੰਘ ਰੋਡ 'ਤੇ ਕੀਤੀ ਗਈ ਨਾਜਾਇਜ਼ ਉਸਾਰੀ ਦੇ ਮਾਮਲੇ ਵਿੱਚ ਆਰਟੀਆਈ ਐਕਟ ਅਧੀਨ ਮੰਗੀ ਸੂਚਨਾ ਨਾ ਦੇਣ 'ਤੇ ਰਾਜ ਸੂਚਨਾ ਕਮਿਸ਼ਨ ਪੰਜਾਬ ਨੇ ਸਥਾਨਕ ਸਰਕਾਰਾਂ ਵਿਭਾਗ ਵੱਲੋਂ ਪੇਸ਼ ਹੋਏ ਅਧਿਕਾਰੀ ਦੀ ਝਾੜ-ਝੰਬ ਕੀਤੀ। ਕਮਿਸ਼ਨ ਨੇ ਵਿਭਾਗ ਦੇ ਸੀਨੀਅਰ ਅਧਿਕਾਰੀਆਂ ਨੂੰ ਤਲਬ ਕਰਦੇ ਹੋਏ ਹਿਦਾਇਤ ਕੀਤੀ ਹੈ ਕਿ ਜੇਕਰ ਮੰਗੀ ਗਈ ਸੂਚਨਾ ਅਗਲੀ ਤਾਰੀਖ ਤੋਂ ਪਹਿਲਾਂ-ਪਹਿਲਾਂ ਜਾਰੀ ਨਾ ਕੀਤੀ ਗਈ ਤਾਂ ਸਖਤ ਕਾਰਵਾਈ ਕੀਤੀ ਜਾਵੇਗੀ।

ਇਸ ਸੰਬੰਧੀ ਗੱਲਬਾਤ ਕਰਦਿਆਂ ਲੋਕ ਸੇਵਾ ਕਲੱਬ ਦੇ ਪ੍ਰਧਾਨ ਪੀਡੀ ਬਾਂਸਲ ਨੇ ਕਿਹਾ ਕਿ ਵਿਜੀਲੈਂਸ ਬਿਊਰੋ ਪੰਜਾਬ ਵੱਲੋਂ ਪੱਤਰ ਨੰਬਰ 50951/18. 11. 2019 ਰਾਹੀਂ ਪ੍ਰਮੁੱਖ ਸਕੱਤਰ ਸਥਾਨਕ ਸਰਕਾਰਾਂ ਪੰਜਾਬ, ਚੰਡੀਗੜ੍ਹ ਨੂੰ ਲਿਖਿਆ ਸੀ ਕਿ ਕਰਨੈਲ ਸਿੰਘ ਰੋਡ 'ਤੇ ਉਸਾਰੀ ਗਈ ਨਜਾਇਜ ਬਿਲਡਿੰਗ ਦੇ ਸਬੰਧ ਵਿੱਚ ਬਣਦੀ ਜਾਂਚ ਉਪਰੰਤ ਕਾਨੂੰਨੀ ਕਾਰਵਾਈ ਕੀਤੀ ਜਾਵੇ ਅਤੇ ਕੀਤੀ ਗਈ ਕਾਰਵਾਈ ਬਾਰੇ ਬਿਨੈਕਾਰ ਨੂੰ ਵੀ ਸੂਚਿਤ ਕੀਤਾ ਜਾਵੇ। ਲੇਕਿਨ ਜਦ ਇੱਕ ਸਾਲ ਤੱਕ ਕੋਈ ਕਾਰਵਾਈ ਨਾ ਕੀਤੀ ਗਈ ਤਾਂ ਪ੍ਰਮੁੱਖ ਸਕੱਤਰ ਦੇ ਦਫਤਰ ਤੋਂ ਆਰਟੀਆਈ ਐਕਟ ਅਧੀਨ ਕੀਤੀ ਕਾਰਵਾਈ ਬਾਰੇ ਸੂਚਨਾ ਮੰਗੀ ਗਈ। ਇੱਕ ਸਾਲ ਤੱਕ ਕੋਈ ਜਵਾਬ ਨਾ ਮਿਲਣ 'ਤੇ ਰਾਜ ਸੂਚਨਾ ਕਮਿਸ਼ਨ ਪੰਜਾਬ ਨੂੰ ਸ਼ਿਕਾਇਤ ਕੀਤੀ ਗਈ।

ਇਸ ਤੋਂ ਬਾਅਦ ਇਸ ਸਾਲ 2 ਮਾਰਚ ਨੂੰ ਕਮਿਸ਼ਨਰ ਸੰਜੀਵ ਗਰਗ ਦੀ ਕੋਰਟ ਵਿੱਚ ਬਿਲਡਿੰਗ ਇੰਸਪੈਕਟਰ ਸੰਜੀਵ ਗਰਗ ਨੇ ਕਿਹਾ ਕਿ ਸੂਚਨਾ ਦੇਣ ਲਈ ਨਗਰ ਸੁਧਾਰ ਟਰੱਸਟ ਖੰਨਾ ਨੂੰ ਲਿਖਿਆ ਗਿਆ ਹੈ ਜਿਸ 'ਤੇ ਕਮਿਸ਼ਨ ਨੇ ਸਖਤ ਨਰਾਜਗੀ ਪ੍ਰਗਟਾਈ ਕਿ ਜਿਸ ਦਫਤਰ ਦੇ ਖਿਲਾਫ ਮਾਮਲਾ ਹੈ, ਉਸੇ ਦਫਤਰ ਨੂੰ ਸੂਚਨਾ ਦੇਣ ਲਈ ਕਿਹਾ ਜਾ ਰਿਹਾ ਹੈ। ਕਮਿਸ਼ਨ ਨੇ ਅਗਲੀ ਤਾਰੀਖ 25 ਮਈ 2022 ਨੂੰ ਪ੍ਰਮੁੱਖ ਸਕੱਤਰ ਸਥਾਨਕ ਸਰਕਾਰਾਂ ਪੰਜਾਬ ਅਤੇ ਡਾਇਰੈਕਟਰ ਸਥਾਨਕ ਸਰਕਾਰਾਂ ਪੰਜਾਬ ਦੇ ਪਬਲਿਕ ਇੰਨਫਾਰਮੇਨ ਅਫਸਰਾਂ ਨੂੰ ਤਲਬ ਕੀਤਾ ਹੈ।

**ਇਹ ਹੈ ਮਾਮਲਾ :** ਸ਼ਹਿਰ ਦੀ ਮਸ਼ਹੂਰ ਕਰਨੈਲ ਸਿੰਘ ਰੋਡ 'ਤੇ ਲਗਭੱਗ ਤਿੰਨ ਸਾਲ ਪਹਿਲਾਂ ਨਿਯਮਾਂ ਦੇ ਉਲਟ ਕਈ ਮੰਜ਼ਿਲਾ ਬਿਲਡਿੰਗ ਦੀ ਉਸਾਰੀ ਸ਼ੁਰੂ ਕੀਤੀ ਗਈ ਸੀ ਜਦੋਂ ਕਿ ਇਸ ਮਾਰਕਿਟ ਵਿੱਚ ਸਿਰਫ ਇੱਕ ਮੰਜ਼ਿਲ ਤੱਕ ਹੀ ਉਸਾਰੀ ਕੀਤੀ ਜਾ ਸਕਦੀ ਹੈ। ਉਸ ਸਮੇਂ ਮੀਡੀਆ ਵਿੱਚ ਮਾਮਲਾ ਉਜਾਗਰ ਹੋਣ 'ਤੇ ਨਗਰ ਸੁਧਾਰ ਟਰੱਸਟ ਵੱਲੋਂ ਇਸ ਉਸਾਰੀ ਨੂੰ ਰੋਕਣ ਲਈ ਲਗਾਤਾਰ ਕਈ ਨੋਟਿਸ ਜਾਰੀ ਕੀਤੇ ਗਏ। 12 .06.2019 ਨੂੰ ਪਹਿਲੇ ਨੋਟਿਸ ਵਿੱਚ ਨਜਾਇਜ ਉਸਾਰੀ ਸੱਤ ਦਿਨਾਂ ਵਿੱਚ ਢਾਹ ਦੇਣ ਦਾ ਹੁਕਮ ਦਿੱਤਾ ਗਿਆ ਅਤੇ 19. 06. 2019 ਨੂੰ ਦੂਜੇ ਨੋਟਿਸ ਵਿੱਚ ਸੱਤ ਦਿਨ ਅਤੇ ਫਿਰ 09. 07. 2019 ਨੂੰ ਤੀਜੇ ਨੋਟਿਸ ਵਿੱਚ ਛੇ ਘੰਟੇ ਦੇ ਅੰਦਰ-ਅੰਦਰ ਨਜਾਇਜ ਉਸਾਰੀ ਢਾਹੁਣ ਲਈ ਕਿਹਾ ਗਿਆ। ਹਰ ਨੋਟਿਸ ਵਿੱਚ ਚੇਤਾਵਨੀ ਦਿੱਤੀ ਗਈ ਕਿ ਜੇਕਰ ਨਜਾਇਸ ਉਸਾਰੀ ਨਾ ਹਟਾਈ ਗਈ ਤਾਂ ਨਗਰ ਸੁਧਾਰ ਟਰੱਸਟ ਵੱਲੋਂ ਉਸਾਰੀ ਢਾਹ ਦਿੱਤੀ ਜਾਵੇਗੀ ਅਤੇ ਖਰਚਾ ਵਸੂਲਿਆ ਜਾਵੇਗਾ। ਪ੍ਰੰਤੂ ਵਿਭਾਗ ਦੇ ਕਿਸੇ ਵੀ ਨੋਟਿਸ ਦਾ ਅਸਰ ਦੇਖਣ ਨੂੰ ਨਹੀਂ ਮਿਲਿਆ ਅਤੇ ਕਈ ਮੰਜ਼ਿਲਾ ਬਿਲਡਿੰਗ ਉਸਾਰ ਦਿੱਤੀ ਗਈ। ਜਿਸ ਤੋਂ ਸਸ਼ਪਟ ਹੋ ਗਿਆ ਕਿ ਵਿਭਾਗ ਵੱਲੋਂ ਜਾਰੀ ਕੀਤੇ ਗਏ ਨੋਟਿਸ ਸਿਰਫ ਖਾਨਾਪੂਰਤੀ ਅਤੇ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਲਈ ਸਨ ਜਦੋਂ ਕਿ ਵਿਭਾਗ ਨੇ ਢਾਈ ਸਾਲ ਬੀਤ ਜਾਣ 'ਤੇ ਵੀ ਕੋਈ ਕਾਰਵਾਈ ਨਹੀਂ ਕੀਤੀ।

**ਨਹੀਂ ਹੋਈ ਕਾਰਵਾਈ ਤਾਂ ਜਾਵਾਂਗੇ ਮਾਨਯੋਗ ਹਾਈਕੋਰਟ :** ਕਲੱਬ ਪ੍ਰਧਾਨ ਬਾਂਸਲ ਨੇ ਕਿਹਾ ਕਿ ਜੇ ਵਿਜੀਲੈਂਸ ਬਿਊਰੋ ਪੰਜਾਬ ਦੀਆਂ ਹਿਦਾਇਤਾਂ ਅਨੁਸਾਰ ਕਾਰਵਾਈ ਕਰਕੇ ਨਜਾਇਜ ਉਸਾਰੀ ਗਈ ਬਿਲਡਿੰਗ 'ਤੇ ਕਾਰਵਾਈ ਨਾ ਕੀਤੀ ਗਈ ਤਾਂ ਮਾਨਯੋਗ ਹਾਈਕੋਰਟ ਵਿੱਚ ਜਨਹਿੱਤ ਪਟੀਨ ਰਾਹੀਂ ਸਥਾਨਕ ਸਰਕਾਰਾਂ ਵਿਭਾਗ ਦੇ ਸਬੰਧਤ ਅਫਸਰਾਂ ਖਿਲਾਫ ਕਾਰਵਾਈ ਦੀ ਮੰਗ ਕੀਤੀ ਜਾਵੇਗੀ।

ਇਸ ਮੌਕੇ ਕਲੱਬ ਦੇ ਜਨਰਲ ਸਕੱਤਰ ਤਾਰਾ ਚੰਦ, ਮੀਤ ਪ੍ਰਧਾਨ ਡਾ. ਗੁਰਸੇਵਕ ਸਿੰਘ, ਖਜਾਨਚੀ ਦਿਲਪ੍ਰੀਤ ਸਿੰਘ, ਪ੍ਰੈਸ ਸਕੱਤਰ ਅਵਤਾਰ ਸਿੰਘ ਮਾਨ, ਜਗਦੀਪ ਸਿੰਘ, ਰਾਕੇਸ਼ ਕੁਮਾਰ, ਸਤਨਾਮ ਸਿੰਘ, ਨਵਜੀਤ ਸਿੰਘ ਆਦਿ ਹਾਜਰ ਸਨ।

# ਨਸ਼ਾ ਛੁਡਾਊ ਕੇਂਦਰ 'ਤੇ ਲੱਗੀ ਭਾਰੀ ਭੀੜ

## ਨਸ਼ਾ ਛੱਡਣ ਵਾਲਿਆਂ ਦਾ ਕਹਿਣਾ, ਉਹ ਗੋਲੀ ਦੇ ਹੁੰਦੇ ਜਾ ਰਹੇ ਆਦੀ



**ਅਬਨਾਸ਼ ਚੰਦਰ, ਕ੍ਰਿਸ਼ਨ ਸਿੰਘ**

**ਫਾਜ਼ਿਲਕਾ/22 ਮਾਰਚ:** ਭਾਵੇਂ ਨਸੇ ਤੇ ਰੋਕ ਲਗਾਉਣ ਲਈ ਸਮੇਂ ਸਮੇਂ ਦੀਆਂ ਸਰਕਾਰਾਂ ਵੱਲੋਂ ਕਈ ਤਰ੍ਹਾਂ ਦੇ ਉਪਰਾਲੇ ਕੀਤੇ ਜਾ ਰਹੇ ਹਨ, ਫਿਰ ਵੀ ਨਸਾ ਛੁਡਾਊ ਕੇਂਦਰਾਂ ਤੇ ਨਸਾ ਛੱਡਣ ਲਈ ਆਉਣ ਵਾਲਿਆਂ ਦੀ ਕਾਫੀ ਭੀੜ ਦੇਖਣ ਨੂੰ ਮਿਲਦੀ ਹੈ। ਇਸੇ ਤਰ੍ਹਾਂ ਹੀ ਫਾਜਿਲਕਾ ਦੇ ਜਟਵਾਲੀ ਕੇ ਨਜਦੀਕ ਬਣੇ ਨਸਾ ਛੁਡਾਊ ਕੇਂਦਰ ਤੇ ਨਸਾ ਛੱਡਣ ਲਈ ਆਉਣ ਵਾਲਿਆਂ ਦੀ ਭਾਰੀ ਭੀੜ ਦੇਖਣ ਨੂੰ ਮਿਲੀ।

ਇਸ ਮੌਕੇ ਦਵਿੰਦਰ ਸਿੰਘ, ਬਖਸੀਸ ਸਿੰਘ, ਮਹਿੰਦਰ ਕੁਮਾਰ, ਕਸਮੀਰ ਸਿੰਘ, ਨਿਰਮਲ ਸਿੰਘ ਅਤੇ ਹੋਰਨਾਂ ਨੇ ਨਸਾ ਛੁਡਾਊ ਕੇਂਦਰ ਤੇ ਆ ਰਹੀਆਂ ਪ੍ਰੇਸਾਨੀਆਂ ਬਾਰੇ ਦਸਦਿਆਂ ਕਿਹਾ ਕਿ ਉਹ ਲੋਕ ਬਹੁਤ ਦੂਰੋਂ ਦੂਰੋਂ ਆਉਂਦੇ ਹਨ। ਉਨ੍ਹਾਂ ਕਿਹਾ ਕਿ ਪਹਿਲਾਂ ਇੱਥੇ ਇੱਕ ਹਫਤੇ ਜਾਂ ਇਸ ਤੋਂ ਵੱਧ ਦਿਨਾਂ ਦੀ ਦਵਾਈ ਦਿੱਤੀ ਜਾਂਦੀ ਸੀ ਅਤੇ ਹੁਣ ਘਟਾ ਕੇ ਇਕ ਦੋ ਦਿਨਾਂ ਦੀ ਕਰ ਦਿੱਤੀ ਗਈ ਹੈ। ਇਸ ਤੋਂ ਇਲਾਵਾ ਉਨ੍ਹਾਂ ਕਿਹਾ ਕਿ ਪਹਿਲਾਂ ਤਾਂ ਨਸਾ ਛੁਡਾਊ ਕੇਂਦਰ ਦੇ ਅੰਦਰ ਜਾ ਕੇ ਓਹ ਆਪਣੇ ਮੋਟਰ ਸਾਈਕਲ ਲਗਾ ਸਕਦੇ ਸਨ, ਪਰ ਹੁਣ ਉਨ੍ਹਾਂ ਨੂੰ ਗੇਟ ਬੰਦ ਕਰਕੇ ਅੰਦਰ ਨਹੀਂ ਜਾਣ ਦਿੱਤਾ ਜਾ ਰਿਹਾ। ਜਿਸ ਕਾਰਨ ਉਨ੍ਹਾਂ ਨੂੰ ਆਪਣੇ ਮੋਟਰ ਸਾਈਕਲ ਦੇ ਚੋਰੀ ਹੋਣ ਦਾ ਡਰ ਵੀ ਬਣਿਆ ਹੋਇਆ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਨਸਾ ਛੱਡਣ ਲਈ ਜੋ ਗੋਲੀ ਸਟਾਫ ਵੱਲੋਂ ਉਨ੍ਹਾਂ ਨੂੰ ਦਿੱਤੀ ਜਾਂਦੀ ਹੈ, ਉਸ ਨਾਲ ਉਨ੍ਹਾਂ ਦਾ ਕੋਈ ਇਲਾਜ ਹੁੰਦਾ ਨਜਰ ਨਹੀਂ ਆ ਰਿਹਾ, ਸਗੋਂ ਉਹ ਹੋਰ ਵੀ ਨਸੇ ਦੇ ਆਦੀ ਹੁੰਦੇ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਇਸ ਨਾਲੋਂ ਤਾਂ ਸਰਕਾਰ ਅਫੀਮ ਪੋਸਤ ਦੇ ਠੇਕੇ ਖੋਲ ਦੇਵੇ, ਤਾਂ ਜੋ ਓਹ ਲੋੜ ਮੁਤਾਬਿਕ ਆਪਣੇ ਨਸੇ ਦੀ ਪੂਰਤੀ ਕਰ ਸਕਨ। ਇਸ ਦੌਰਾਨ ਉਨ੍ਹਾਂ ਨੇ ਨਸਾ ਛੁਡਾਊ ਕੇਂਦਰ ਦੇ ਸਟਾਫ ਤੇ ਵੀ ਕਈ ਤਰ੍ਹਾਂ ਦੇ ਦੋਸ ਲਗਾਏ।

ਓਧਰ ਇਸ ਬਾਰੇ ਜਦੋਂ ਸਬੰਧਿਤ ਡਾਕਟਰ ਸਿਧਾਰਥ ਕਲੁਜਾ ਨਾਲ ਗੱਲਬਾਤ ਕੀਤੀ ਗਈ ਤਾਂ ਉਨ੍ਹਾਂ ਸਾਰੇ ਦੋਸਾਂ ਨੂੰ ਸਿਰੇ ਨਕਾਰਦਿਆਂ ਕਿਹਾ ਕਿ ਨਸਾ ਛੁਡਾਊ ਕੇਂਦਰ ਤੇ ਆਉਣ ਵਾਲਿਆਂ ਨੂੰ ਦਿੱਤੀ ਜਾਣ ਵਾਲੀ ਦਵਾਈ ਏਮਜ ਅਤੇ ਪੀਜੀਆਈ ਦੀ ਗਾਈਡਲਾਈਨ ਦੇ ਮੁਤਾਬਿਕ ਹੀ ਦਿੱਤੀ ਜਾ ਰਹੀ ਹੈ। ਜਿਸ ਕਾਰਨ ਉਨ੍ਹਾਂ ਵੱਲੋਂ ਸੁਰੂ ਤੋਂ ਦਿੱਤੀ ਜਾਣ ਵਾਲੀ ਦਵਾਈ ਸਮੇਂ ਮੁਤਾਬਿਕ ਘਟਾ ਦਿੱਤੀ ਜਾਂਦੀ ਹੈ। ਉਨ੍ਹਾਂ ਨਸਾ ਛੱਡਣ ਲਈ ਆਉਣ ਵਾਲੇ ਨੌਜਵਾਨਾਂ ਨੂੰ ਇਹ ਅਪੀਲ ਵੀ ਕੀਤੀ ਕਿ ਜੋ ਮਰੀਜ ਪਿੱਛਲੇ ਕਾਫੀ ਸਮੇਂ ਤੋਂ ਨਸਾ ਛੱਡਣ ਦੀ ਦਵਾਈ ਲੈ ਰਹੇ ਹਨ, ਓਹ ਦਵਾਈ ਨੂੰ ਘੱਟ ਕਰ ਦੇਣ। ਉਨ੍ਹਾਂ ਕਿਹਾ ਕਿ ਨਸਾ ਛੱਡਦੇ ਛੱਡਦੇ ਦਵਾਈ ਦੇ ਆਦੀ ਨਹੀਂ ਹੋਣਾ।

# ਨਸ਼ੇ ਦੀਆਂ ਗੋਲੀਆਂ ਸਮੇਤ ਮੋਟਰਸਾਈਕਲ ਸਵਾਰ ਕਾਬੂ

**ਸੁਭਾਸ਼ ਚੰਦਰ**

**ਸਮਾਣਾ/22 ਮਾਰਚ:** ਮਵੀ ਕਲਾਂ ਪੁਲੀਸ ਨੇ ਬਿਨਾਂ ਨੰਬਰੀ ਮੋਟਰਸਾਈਕਲ ਸਵਾਰ ਇਕ ਵਿਅਕਤੀ ਨੂੰ 2000 ਨਸ਼ੀਲੀਆਂ ਗੋਲੀਆਂ ਸਣੇ ਕਾਬੂ ਕੀਤਾ ਹੈ। ਜਿਸ ਦੀ ਪਛਾਣ ਬੇਅੰਤ ਸਿੰਘ ਪੁੱਤਰ ਬਲਦੇਵ ਸਿੰਘ ਨਿਵਾਸੀ ਪਿੰਡ ਕਕਰਾਲਾ ਵਜੋਂ ਹੋਈ। ਮਾਮਲੇ ਦੇ ਜਾਂਚ ਅਧਿਕਾਰੀ ਮਵੀ ਕਲਾਂ ਪੁਲੀਸ ਦੇ ਏ ਐੱਸ ਆਈ ਨਿਸ਼ਾਨ ਸਿੰਘ ਨੇ ਦੱਸਿਆ ਕਿ ਗੁਪਤ ਸੂਚਨਾ ਦੇ ਆਧਾਰ ਤੇ ਏ ਐਸ ਆਈ ਹਰਬੰਸ ਸਿੰਘ ਨੇ ਪੁਲੀਸ ਪਾਰਟੀ ਸਣੇ ਪਿੰਡ ਪ੍ਰੇਮ ਸਿੰਘ ਵਾਲਾ ਮੋੜ ਤੇ ਕੀਤੀ ਗਈ ਨਾਕਾਬੰਦੀ ਦੌਰਾਨ ਬਿਨਾਂ ਨੰਬਰੀ ਮੋਟਰਸਾਈਕਲ ਤੇ ਆ ਰਹੇ ਇਕ ਵਿਅਕਤੀ ਨੂੰ ਰੋਕਿਆ ਅਤੇ ਤਲਾਸ਼ੀ ਦੌਰਾਨ ਉਸ ਕੋਲੋਂ ਦੋ ਹਜਾਰ ਨਸ਼ੀਲੀਆਂ ਗੋਲੀਆਂ ਬਰਾਮਦ ਹੋਈਆਂ। ਪੁਲੀਸ ਪਾਰਟੀ ਨੇ ਦੋਸ਼ੀ ਦੇ ਖਿਲਾਫ ਨਸ਼ਾ ਵਿਰੋਧੀ ਐਕਟ ਦੀਆਂ ਧਰਾਵਾਂ ਤਹਿਤ ਪੁਲਸ 'ਚ ਮਾਮਲਾ ਦਰਜ ਕਰਕੇ ਉਸ ਨੂੰ ਹਿਰਾਸਤ 'ਚ ਲੈ ਲਿਆ। ਦੋਸ਼ੀ ਤੋਂ ਪੁੱਛਗਿੱਛ ਲਈ ਮਾਣਯੋਗ ਅਦਾਲਤ ਵਿਚ ਪੇਸ਼ ਕਰਕੇ ਪੁਲੀਸ ਰਿਮਾਂਡ ਤੇ ਲੈ ਕੇ ਕਾਰਵਾਈ ਕੀਤੀ ਜਾਵੇਗੀ।

# ਸਾਰੇ ਵਾਅਦੇ ਪੂਰੇ ਜੋਸ਼ ਨਾਲ ਨਿਭਾਵਾਂਗੇ

## ਲੋਕ ਨਿਰਮਾਣ ਤੇ ਬਿਜਲੀ ਮੰਤਰੀ ਹਰਭਜਨ ਸਿੰਘ ਨੇ ਚਾਰਜ ਸੰਭਾਲਿਆ

**ਦਸਨਸ**

**ਚੰਡੀਗੜ੍ਹ/22 ਮਾਰਚ:** ਪੰਜਾਬ ਦੇ ਲੋਕ ਨਿਰਮਾਣ ਅਤੇ ਬਿਜਲੀ ਮੰਤਰੀ ਹਰਭਜਨ ਸਿੰਘ ਈ.ਟੀ.ਓ ਨੇ ਅੱਜ ਭਰੋਸਾ ਦਿਵਾਇਆ ਕਿ ਸੂਬਾ ਸਰਕਾਰ ਮੁੱਖ ਮੰਤਰੀ ਭਗਵੰਤ ਮਾਨ ਅਤੇ ਆਮ ਆਦਮੀ ਪਾਰਟੀ ਦੇ ਕੌਮੀ ਕਨਵੀਨਰ ਅਰਵਿੰਦ ਕੇਜਰੀਵਾਲ ਦੀ ਦੂਰਅੰਦੇਸ ਅਗਵਾਈ ਹੇਠ ਚੋਣ ਪ੍ਰਚਾਰ ਦੌਰਾਨ ਕੀਤੇ ਸਾਰੇ ਵਾਅਦਿਆਂ ਨੂੰ ਪੂਰਾ ਕਰੇਗੀ।

ਹਰਭਜਨ ਸਿੰਘ ਨੇ ਅੱਜ ਇੱਥੇ ਸਿਵਲ ਸਕੱਤਰੇਤ ਵਿਖੇ ਆਪਣਾ ਅਹੁਦਾ ਸੰਭਾਲਦਿਆਂ ਕਿਹਾ ਕਿ ਸੂਬਾ ਸਰਕਾਰ ਸੂਬੇ ਦੀ ਪੁਰਾਣੀ ਸਾਨ ਨੂੰ ਮੁੜ ਬਹਾਲ ਕਰੇਗੀ ਅਤੇ ਸਮਾਜ ਦੇ ਕਮਜੋਰ ਵਰਗਾਂ ਨੂੰ ਉੱਚਾ ਚੁੱਕਣ ਦਾ ਕੰਮ ਕਰੇਗੀ। ਉਨ੍ਹਾਂ ਕਿਹਾ ਕਿ ਸਰਕਾਰ ਨਿਵੇਸ ਲਈ ਢੁਕਵਾਂ ਮਾਹੌਲ ਪ੍ਰਦਾਨ ਕਰੇਗੀ ਜਿਸ ਨਾਲ ਸੂਬੇ ਦੇ ਲੋਕਾਂ ਨੂੰ ਰੁਜਗਾਰ ਦੇ ਭਰਪੂਰ ਮੌਕੇ ਮਿਲਣਗੇ। ਬੁਨਿਆਦੀ ਢਾਂਚੇ ਦੀ ਫੌਰੀ ਦੇਖਭਾਲ ਦੀ ਲੋੜ ਨੂੰ ਸਵੀਕਾਰ ਕਰਦੇ ਹੋਏ, ਕੈਬਨਿਟ ਮੰਤਰੀ ਨੇ ਕਿਹਾ ਕਿ ਇਤਿਹਾਸਕ ਇਮਾਰਤਾਂ ਦੀ ਸਾਂਭ-ਸੰਭਾਲ ਦੀ ਸਖਤ ਲੋੜ ਹੈ ਅਤੇ ਉਹ ਪਹਿਲ ਦੇ ਅਧਾਰ 'ਤੇ ਇਨ੍ਹਾਂ ਦੀ ਸੰਭਾਲ ਲਈ ਪੂਰੇ ਯਤਨ ਕਰਨਗੇ।

ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਹਰਭਜਨ ਸਿੰਘ ਨੇ ਵਿਸਵਾਸ ਪ੍ਰਗਟਾਇਆ ਕਿ ਉਹ ਆਪਣੀ ਜਿੰਮੇਵਾਰੀ ਪੂਰੀ ਤਨਦੇਹੀ ਨਾਲ ਨਿਭਾਉਣਗੇ ਅਤੇ ਲੋਕਾਂ ਦੀਆਂ ਮੁਸਕਿਲਾਂ ਦੇ ਹੱਲ ਲਈ ਸੁਹਿਰਦਤਾ ਨਾਲ ਕੰਮ ਕਰਨਗੇ।

ਉਨ੍ਹਾਂ ਕਿਹਾ ਕਿ ਮੌਜੂਦਾ ਸਰਕਾਰ ਰੁਜਗਾਰ ਮੁਹੱਈਆ ਕਰਵਾਉਣ ਅਤੇ ਪੰਜਾਬ ਸੂਬੇ ਵਿੱਚੋਂ ਨਸਿਆਂ ਦੇ ਖਾਤਮੇ ਲਈ ਕੰਮ ਕਰੇਗੀ।

ਇਸ ਅਹੁਦੇ ਲਈ ਚੁਣੇ ਜਾਣ ਲਈ ਉਨ੍ਹਾਂ ਪਾਰਟੀ ਲੀਡਰਸਿਪ ਦਾ ਧੰਨਵਾਦ ਕਰਨ ਦੇ ਨਾਲ- ਨਾਲ ਅਰਵਿੰਦ ਕੇਜਰੀਵਾਲ ਦੀ ਅਗਵਾਈ ਵਾਲੀ ਪਾਰਟੀ ਨੂੰ ਰਾਜ ਦਾ ਸਾਸਨ ਚਲਾਉਣ ਲਈ ਸਪੱਸਟ ਫਤਵਾ ਦੇਣ ਲਈ ਪੰਜਾਬ ਦੇ ਲੋਕਾਂ ਦਾ ਵੀ ਧੰਨਵਾਦ ਕੀਤਾ।

ਜਿਕਰਯੋਗ ਹੈ ਕਿ ਜੰਡਿਆਲਾ ਵਿਧਾਨ ਸਭਾ ਹਲਕੇ ਤੋਂ ਵਿਧਾਇਕ ਹਰਭਜਨ ਸਿੰਘ 2012 ਵਿੱਚ ਆਬਕਾਰੀ ਤੇ ਕਰ ਅਧਿਕਾਰੀ ਬਣੇ ਸਨ ਪਰ ਉਨ੍ਹਾਂ ਨੇ 2017 ਵਿੱਚ ਈਟੀਓ ਦੇ ਅਹੁਦੇ ਤੋਂ ਸਵੈ-ਇੱਛਾ ਨਾਲ ਸੇਵਾਮੁਕਤੀ ਲੈ ਲਈ ਸੀ ਉਹ ਜੰਡਿਆਲਾ ਹਲਕੇ ਤੋਂ ਸੁਖਵਿੰਦਰ ਸਿੰਘ ਡੈਨੀ ਬੰਡਾਲਾ ਨੂੰ 25000 ਤੋਂ ਵੱਧ ਵੋਟਾਂ ਦੇ ਫਰਕ ਨਾਲ ਹਰਾ ਕੇ ਜਿੱਤ ਪ੍ਰਾਪਤ ਕੀਤੀ ਸੀ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਕੈਬਨਿਟ ਮੰਤਰੀ ਲਾਲਜੀਤ ਸਿੰਘ ਭੁੱਲਰ, ਕੈਬਨਿਟ ਮੰਤਰੀ ਗੁਰਮੀਤ ਸਿੰਘ ਮੀਤ ਹੇਅਰ, ਵਿਧਾਇਕ ਕੁਲਵੰਤ ਪੰਡੋਰੀ, ਵਿਧਾਇਕ ਦਿਨੇਸ ਚੱਢਾ, ਵਿਧਾਇਕ ਮਨਜੀਤ ਸਿੰਘ ਬਿਲਾਸਪੁਰ, ਬਿਜਲੀ ਵਿਭਾਗ ਦੇ ਪ੍ਰਮੁੱਖ ਸਕੱਤਰ ਦਲੀਪ ਕੁਮਾਰ, ਪ੍ਰਮੁੱਖ ਸਕੱਤਰ ਲੋਕ ਨਿਰਮਾਣ ਵਿਭਾਗ ਵਿਕਾਸ ਪ੍ਰਤਾਪ, ਚੇਅਰਮੈਨ-ਕਮ ਮੈਨੇਜਿੰਗ ਡਾਇਰੈਕਟਰ (ਪੀਐਸਪੀਸੀਐਲ) ਬਲਦੇਵ ਸਿੰਘ ਸਰਾਂ ਮੌਜੂਦ ਸਨ।

# ਚੋਰੀ ਦੇ ਵਾਹਨਾਂ ਸਮੇਤ ਗਿਰੋਹ ਦੇ 2 ਮੈਂਬਰ ਕਾਬੂ

**ਸੁਖਵਿੰਦਰ ਸਿੰਘ ਗਿੱਲ**

**ਲੁਧਿਆਣਾ/22 ਮਾਰਚ:** ਸੈਂਟਰਲ ਸਬ ਡਵੀਜਨ ਦੇ ਏਰੀਆ ਵਿਚ ਪੁਲਸ ਵਲੋਂ ਚੋਰ ਗਿਰੋਹ ਦੇ 2 ਮੈਂਬਰ ਕਾਬੂ ਕਰਨ ਵਿੱਚ ਸਫਲਤਾ ਹਾਸਲ ਕੀਤੀ ਗਈ ਅਰੋਪੀਆ ਕੋਲੋ 1 ਮੋਟਰਸਾਈਕਲ , ਸਕੂਟਰੀਆ ਐਕਟਿਵਾ 2 , ਬਾਡੀ ਮੋਟਰਸਾਈਕਲ 1 ਸਮੇਤ ਪਾਰਟਸ 10 ਵਾਰਦਾਤਾ ਟਰੇਸ ਕੀਤੀਆ ਗਈਆ , ਗੁਰਪ੍ਰੀਤ ਸਿੰਘ ਭੁੱਲਰ ਕਮਿਸਨਰ ਪੁਲਿਸ ਦੇ ਦਿਸਾ ਨਿਰਦੇਸਾ ਅਨੁਸਾਰ , ਸਿਮਰਤ ਪਾਲ ਸਿੰਘ ਢੀਂਡਸਾ ਡੀ ਸੀ ਪੀ ਲੁਧਿਆਣਾ , ਪਰਮਿੰਦਰ ਸਿੰਘ ਹੀਰ ਵਧੀਕ ਡਿਪਟੀ ਕਮਿਸਨਰ ਪੁਲਿਸ ਜੋਨ -1 ਲੁਧਿਆਣਾ ਦੀ ਨਿਗਰਾਨੀ ਹੇਠ ਮੁੱਖ ਅਫਸਰ ਥਾਣਾ ਡਵੀਜਨ ਨੰ : 2 ਦੀ ਅਗਵਾਈ ਹੇਠ ਥਾਣਾ ਡਵੀਜਨ ਨੰ : 2 ਲੁਧਿਆਣਾ ਦੀ ਪੁਲਿਸ ਪਾਰਟੀ ਵੱਲੋ ਵਹੀਕਲ ਚੋਰੀ ਕਰਨ ਵਾਲੇ 2 ਦੋਸੀਆ ਨੂੰ ਗ੍ਰਿਫਤਾਰ ਕਰਕੇ ਦੋਸੀਆ ਪਾਸੋ ਚੋਰੀ ਕੀਤੇ 1 ਮੋਟਰਸਾਈਕਲ 1 ਸਕੂਟਰੀ ਐਕਟਿਵਾ 1 ਬਾਡੀ ਮੋਟਰਸਾਈਕਲ ਬ੍ਰਾਮਦ ਕਰਨ ਵਿਚ ਕਾਮਯਾਬੀ ਹਾਸਿਲ ਕੀਤੀ ਹੈ

# ਖੇਡ ਵਿਭਾਗ ਦੇ ਕੰਡਮ ਸਾਮਾਨ ਦੀ ਨਿਲਾਮੀ ਅਗਲੇ ਹੁਕਮਾਂ ਤੱਕ ਮੁਲਤਵੀ

**ਦਸਨਸ**

**ਚੰਡੀਗੜ੍ਹ/22 ਮਾਰਚ:** ਖੇਡ ਵਿਭਾਗ, ਪੰਜਾਬ ਵੱਲੋਂ 23 ਮਾਰਚ ਨੂੰ ਵਿਭਾਗ ਦੇ ਕੰਡਮ ਪਏ ਸਮਾਨ ਦੀ ਕੀਤੀ ਜਾਣ ਵਾਲੀ ਨਿਲਾਮੀ ਅਗਲੇ ਹੁਕਮਾਂ ਤੱਕ ਮੁਲਤਵੀ ਕਰ ਦਿੱਤੀ ਗਈ। ਸਰਕਾਰੀ ਬੁਲਾਰੇ ਨੇ ਦੱਸਿਆ ਕਿ ਖੇਡ ਵਿਭਾਗ/ਪੰਜਾਬ ਸਟੇਟ ਸਪੋਰਟਸ ਕੌਂਸਲ ਦਾ ਦਫਤਰ ਹਾਕੀ ਸਟੇਡੀਅਮ, ਸੈਕਟਰ-63, ਐਸ.ਏ.ਐਸ. ਨਗਰ (ਮੁਹਾਲੀ) ਵਿਖੇ ਸਿਫਟ ਹੋ ਗਿਆ ਹੈ। ਇਸ ਦੇ ਪੁਰਾਣੇ ਦਫਤਰ ਐਸਸੀਓ ਨੰ. 116-117, ਸੈਕਟਰ 34-ਏ, ਚੰਡੀਗੜ੍ਹ ਵਿਖੇ ਪਏ ਕੰਡਮ ਸਮਾਨ ਦੀ ਨਿਲਾਮੀ ਲਈ ਮਿਤੀ 23 ਮਾਰਚ 2022 ਲਈ ਅਖਬਾਰਾਂ ਵਿੱਚ ਇਸਤਿਹਾਰ ਦਿੱਤਾ ਗਿਆ ਹੈ। ਇਸ ਨਿਲਾਮੀ ਲਈ ਰੱਖੀ ਗਈ ਮਿਤੀ ਅਗਲੇ ਹੁਕਮਾਂ ਤੱਕ ਮੁਲਤਵੀ ਕੀਤੀ ਜਾਂਦੀ ਹੈ।

# ਸਮਰਾਲਾ: ਔਰਤ ਦਾ ਕਾਤਲ ਗ੍ਰਿਫ਼ਤਾਰ, ਪੈਸੇ ਦੀ ਮੰਗ ਬਣਿਆ ਕਤਲ ਦਾ ਕਾਰਨ

**ਭਾਰਦਵਾਜ, ਪਰਮਜੀਤ ਸਿੰਘ ਧੀਮਾਨ**

**ਸਮਰਾਲਾ, ਖੰਨਾ/22 ਮਾਰਚ:** ਹੋਲੀ ਵਾਲੇ ਦਿਨ ਸਮਰਾਲਾ ਦੇ ਡੱਬੀ ਬਾਜ਼ਾਰ ਮੁੱਹਲੇ ਵਿੱਚ 35 ਸਾਲ ਦੀ ਔਰਤ ਦਾ ਧੌਣ ਵੱਢ ਕੇ ਹੋਇਆ ਕਤਲ ਪੁਲਸ ਨੇ ਸੁਲਝਾਉਂਦੇ ਹੋਏ ਕਾਤਲ ਨੂੰ ਗ੍ਰਿਫਤਾਰ ਕਰ ਲਿਆ ਹੈ।

ਪੁਲਸ ਅਧਿਕਾਰੀਆਂ ਨੇ ਦੱਸਿਆ ਕਿ, ਗ੍ਰਿਫਤਾਰ ਕੀਤੇ ਕਥਿਤ ਦੋਸ਼ੀ ਨੇ ਮੰਨਿਆ ਹੈ ਕਿ, ਮ੍ਰਿਤਕ ਔਰਤ ਵੱਲੋਂ ਉਸ ਨੂੰ ਬਲੈਕਮੇਲ ਕਰਦੇ ਹੋਏ ਵਾਰ-ਵਾਰ ਪੈਸਿਆ ਦੀ ਮੰਗ ਕੀਤੇ ਜਾ ਰਹੀ ਸੀ ਅਤੇ ਤੰਗ ਹੋਕੇ ਉਸ ਨੇ ਉਸ ਨੂੰ ਮਾਰ ਮੁਕਾਇਆ।

ਐੱਸਐੱਸਪੀ ਖੰਨਾ ਜੇ ਇਲਨਚੇਲੀਅਨ ਨੇ ਹੋਰ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ, ਮ੍ਰਿਤਕ ਔਰਤ ਲਖਵੀਰ ਕੌਰ (35) ਸਮਰਾਲਾ ਵਿਖੇ ਇੱਕਲੀ ਕਿਰਾਏ ਦੇ ਕਮਰੇ ਵਿੱਚ ਰਹਿੰਦੀ ਸੀ। ਹੋਲੀ ਵਾਲੇ ਦਿਨ 18 ਮਾਰਚ ਨੂੰ ਪੁਲਸ ਨੂੰ ਇਸ ਔਰਤ ਦੇ ਕਤਲ ਦੀ ਸੂਚਨਾ ਮਿਲੀ ਸੀ। ਮੌਕੇ 'ਤੇ ਪੁਲਸ ਨੇ ਪੜਤਾਲ ਵਿੱਚ ਵੇਖਿਆ ਕਿ ਇਸ ਔਰਤ ਦੇ ਗਲੇ ਵਿੱਚ ਰਸੀ ਪਾਕੇ ਉਸ ਦਾ ਗਲ ਘੁਟਿਆ ਗਿਆ ਸੀ ਅਤੇ ਚਾਕੂ ਨਾਲ ਇਸ ਔਰਤ ਦੀ ਧੌਣ ਵੀ ਵੱਢ ਦਿੱਤੀ ਗਈ ਸੀ। ਔਰਤ ਦੇ ਸ਼ਰੀਰ ਦੇ ਕਈ ਹੋਰ ਥਾਵਾਂ 'ਤੇ ਵੀ ਡੂੰਘੇ ਟੱਕ ਸਨ।

ਉੱਚ ਪੁਲਸ ਅਧਿਕਾਰੀਆਂ ਦੀ ਨਿਗਰਾਨੀ ਵਿੱਚ ਪੂਰੇ ਮਾਮਲੇ ਦੀ ਡੂੰਘਾਈ ਨਾਲ ਕੀਤੀ ਜਾਂਚ ਦੌਰਾਨ ਰਜਿੰਦਰਪਾਲ ਸਿੰਘ ਪੁੱਤਰ ਭੁਪਿੰਦਰ ਸਿੰਘ ਹਾਲ ਵਾਸੀ ਕਮਲ ਕਲੋਨੀ ਸਮਰਾਲਾ ਨੂੰ ਇਸ ਔਰਤ ਦੇ ਕਤਲ ਦੇ ਦੋਸ਼ ਵਿੱਚ ਗ੍ਰਿਫਤਾਰ ਕਰਕੇ ਉਸ ਕੋਲੋ ਮ੍ਰਿਤਕਾਂ ਦੇ ਦੋ ਮੋਬਾਇਲ ਫੋਨ ਅਤੇ ਕਤਲ ਲਈ ਵਰਤਿਆ ਗਿਆ ਚਾਕੂ ਵੀ ਪੁਲਸ ਨੇ ਬਰਾਮਦ ਕਰ ਲਿਆ।

ਐੱਸਐੱਸਪੀ ਨੇ ਦੱਸਿਆ ਕਿ ਮੁੱਢਲੀ ਪੁਛਗਿਛ ਵਿੱਚ ਕਥਿਤ ਦੋਸ਼ੀ ਨੇ ਦੱਸਿਆ ਕਿ ਉਸ ਦੇ ਕਿਸੇ ਹੋਰ ਔਰਤ ਨਾਲ ਸੰਬੰਧ ਸਨ, ਜਿਸ ਦੀ ਮ੍ਰਿਤਕ ਲਖਵੀਰ ਕੌਰ ਨੂੰ ਜਾਣਕਾਰੀ ਸੀ। ਲਖਵੀਰ ਕੌਰ ਉਸ ਦੇ ਹੋਰ ਔਰਤ ਨਾਲ ਸੰਬੰਧਾਂ ਨੂੰ ਉਜਾਗਰ ਨਾ ਕਰਨ ਬਦਲੇ ਉਸ ਤੋਂ ਪੈਸਿਆ ਦੀ ਮੰਗ ਕਰਦੀ ਸੀ। ਜਿਸ ਤੋਂ ਤੰਗ ਆਕੇ ਉਸ ਨੇ ਰੱਸੀ ਅਤੇ ਚਾਕੂ ਦਾ ਇੰਤਜਾਮ ਕਰਕੇ ਮਿੱਥ ਕੇ ਉਸ ਨੂੰ ਬੇਰਹਿਮੀ ਨਾਲ ਮੌਤ ਦੇ ਘਾਟ ਉਤਾਰ ਦਿੱਤਾ। ਐੱਸਐੱਸਪੀ ਜੇ. ਇਲਨਚੇਲੀਅਨ ਨੇ ਦੱਸਿਆ ਕਿ ਗ੍ਰਿਫਤਾਰ ਕੀਤੇ ਕਥਿਤ ਦੋਸ਼ੀ ਦਾ ਪੁਲਸ ਰਿਮਾਂਡ ਲਿਆ ਜਾ ਰਿਹਾ ਹੈ ਅਤੇ ਹੁਣ ਅੱਗੇ ਇਹ ਤਫਸ਼ੀਸ਼ ਹੋਵੇਗੀ, ਕਿ ਇਸ ਕਤਲ ਵਿੱਚ ਹੋਰ ਕਿਸ-ਕਿਸ ਵਿਅਕਤੀ ਦਾ ਰੋਲ ਹੈ।

# ਚੋਰੀ ਦੇ 3 ਮੋਟਰਸਾਈਕਲਾਂ ਤੇ 1 ਸਕੂਟਰੀ ਸਣੇ 2 ਕਾਬੂ

**ਚਰਨਜੀਤ ਸਿੰਘ ਚੰਨ**

**ਜਗਰਾਉਂ/22 ਮਾਰਚ:** ਪਾਟਿਲ ਕੇਤਨ ਬਾਲੀਰਾਮ, ਆਈਪੀਐਸ, ਐਸਐਸਪੀ, ਲੁਧਿਆਣਾ (ਦਿਹਾਤੀ) ਵੱਲੋਂ ਪ੍ਰੈਸ ਨੂੰ ਜਾਣਕਾਰੀ ਦਿੰਦੇ ਹੋਏ ਦੱਸਿਆ ਗਿਆ ਕਿ ਪੁਲਿਸ ਜਿਲ੍ਹਾ ਲੁਧਿਆਣਾ(ਦਿਹਾਤੀ) ਵਿਖੇ ਸ਼ੱਕੀ ਵਿਅਕਤੀਆਂ ਦੀ ਚੈਕਿੰਗ ਕਰਨ ਅਤੇ ਲੁੱਟਾਂ-ਖੋਹਾਂ ਕਰਨ ਵਾਲੇ ਭੈੜੇ ਅਨਸਰਾਂ ਨੂੰ ਕਾਬੂ ਕਰਨ ਲਈ ਚਲਾਈ ਗਈ ਵਿਸ਼ੇਸ਼ ਮੁਹਿਮ ਦੌਰਾਨ ਗੁਰਦੀਪ ਸਿੰਘ, ਪੀਪੀਐਸ, ਪੁਲਿਸ ਕਪਤਾਨ(ਡੀ), ਲੁਧਿਆਣਾ(ਦਿਹਾਤੀ) ਅਤੇ ਅਨਿਲ ਕੁਮਾਰ ਭਨੋਟ, ਪੀ.ਪੀ. ਐਸ, ਉਪ ਕਪਤਾਨ ਪੁਲਿਸ(ਡੀ) ਲੁਧਿਆਣਾ(ਦਿਹਾਤੀ) ਅਤੇ ਹਰਸ਼ਪ੍ਰੀਤ ਸਿੰਘ, ਪੀਪੀਐਸ, ਡੀਐਸਪੀ, ਐਨ. ਡੀ.ਪੀ.ਐਸ, ਲੁਧਿ(ਦਿਹਾਤੀ) ਦੀ ਨਿਗਰਾਨੀ ਹੇਠ ਏਐਸਆਈ ਪਹਾੜਾ ਸਿੰਘ ਸੀ.ਆਈ.ਏ ਸਟਾਫ ਜਗਰਾਉ ਸਮੇਤ ਪੁਲਿਸ ਪਾਰਟੀ ਦੇ ਕਿਸ਼ਨਪੁਰਾ ਚੌਕ ਸਿੱਧਵਾਂ ਬੇਟ ਮੌਜੂਦ ਸੀ ਤਾਂ ਮੁਖਬਰ ਖਾਸ ਨੇ ਇਤਲਾਹ ਦਿੱਤੀ ਕਿ ਜਸਪ੍ਰੀਤ ਸਿੰਘ ਪੁੱਤਰ ਸਿੰਦਰਪਾਲ ਸਿੰਘ, ਵੀਰੂ ਪੁੱਤਰ ਕੁਲਵੀਰ ਸਿੰਘ ਵਾਸੀਆਨ ਗੋਰਸੀਆਂ ਖਾਨ ਮੁਹੰਮਦ ਅਤੇ ਬੋਹੜ ਸਿੰਘ ਪੁੱਤਰ ਮਹਿੰਦਰ ਸਿੰਘ ਵਾਸੀ ਪਿੰਡ ਠੂਠਗੜ੍ਹ ਥਾਣਾ ਧਰਮਕੋਟ ਜਿਲ੍ਹਾਂ ਮੋਗਾ ਜੋ ਕਿ ਵੱਖ-ਵੱਖ ਸ਼ਹਿਰਾਂ ਤੋ ਮੋਟਰਸਾਈਕਲ ਅਤੇ ਸਕੂਟਰੀਆਂ ਚੋਰੀ ਕਰਕੇ ਸਸਤੇ ਰੇਟਾਂ ਵਿੱਚ ਵੇਚਣ ਦੇ ਆਦੀ ਹਨ। ਜੋ ਅੱਜ ਮੋਟਰਸਾਈਕਲ ਅਤੇ ਸਕੂਟਰੀਆਂ ਗ੍ਰਾਹਕਾਂ ਨੂੰ ਵੇਚਣ ਲਈ ਸਿੱਧਵਾਂ ਬੇਟ ਅਤੇ ਜਗਰਾਉ ਸ਼ਹਿਰ ਵੱਲ ਆ ਰਹੇ ਹਨ। ਜਿਸ ਤੇ ਉਕਤ ਵਿਆਕਤੀਆਂ ਵਿਰੁੱਧ ਮੁਕੱਦਮਾ ਥਾਣਾ ਸਿੱਧਵਾਂ ਬੇਟ ਦਰਜ ਕੀਤਾ ਗਿਆ। ਮੁਕੱਦਮੇ ਦੀ ਤਫਤੀਸ਼ ਦੌਰਾਨ ਸਿੱਧਵਾਂ ਬੇਟ-ਹੰਬੜਾਂ ਰੋਡ ਬੱਸ ਅੱਡਾ ਮੇਨ ਗੇਟ ਪਿੰਡ ਗੋਰਸੀਆਂ ਕਾਦਰ ਬਖਸ਼ ਨਾਕਾਬੰਦੀ ਕੀਤੀ ਗਈ ਤਾਂ ਨਾਕਾਬੰਦੀ ਦੌਰਾਨ ਪਿੰਡ ਗੋਰਸ਼ੀਆਂ ਕਾਦਰ ਬਖਸ਼ ਵੱਲੋ 02 ਮੋਟਰਸਾਈਕਲ ਇੱਕ ਮੋਟਰਸਾਈਕਲ ਪਰ 02 ਵਿਅਕਤੀ ਅਤੇ ਇੱਕ ਮੋਟਰਸਾਈਕਲ ਪਰ 01 ਵਿਅਕਤੀ ਆ ਰਹੇ ਸਨ ਜੋ ਨਾਕਾਬੰਦੀ ਦੇਖ ਦੇ ਘਬਰਾ ਕੇ ਪਿੱਛੇ ਮੁੜਨ ਲੱਗੇ । ਜਿਹਨਾਂ ਵਿੱਚੋ ਜਸਪ੍ਰੀਤ ਸਿੰਘ ਪੁੱਤਰ ਸਿੰਦਰਪਾਲ ਸਿੰਘ ਅਤੇ ਬੋਹੜ ਸਿੰਘ ਪੁੱਤਰ ਮਹਿੰਦਰ ਸਿੰਘ ਵਾਸੀ ਪਿੰਡ ਠੂਠਗੜ੍ਹ ਥਾਣਾ ਧਰਮਕੋਟ ਜਿਲ੍ਹਾਂ ਮੋਗਾ ਨੂੰ ਮੋਟਰਸਾਈਕਲ ਨੰਬਰ ਪੀ.ਬੀ-67-ਡੀ-6488ਹੀਰੋ ਸਪਲੈਂਡਰ ਅਤੇ ਮੋਟਰਸਾਈਕਲ ਨੰਬਰ ਪੀ.ਬੀ.29-ਏ-7953 ਬਜਾਜ ਸੀ.ਟੀ-100 ਦੇ ਮੌਕਾ ਪਰ ਗ੍ਰਿਫਤਾਰ ਕੀਤਾ ਗਿਆ। ਤਫਤੀਸ਼ ਦੌਰਾਨ ਦੋਸ਼ੀਆ ਦੀ ਨਿਸ਼ਾਨਦੇਹੀ 'ਤੇ ਪਿੰਡ ਗੋਰਸੀਆਂ ਖਾਨ ਮੁਹੰਮਦ ਦੇ ਸ਼ਮਸ਼ਾਨਘਾਟ ਦੇ ਅੰਦਰ ਸ਼ੈਡ ਦੀ ਇੱਕ ਪਾਸੇ ਵਿੱਚ ਕੱਪੜੇ ਨਾਲ ਢੱਕ ਕੇ ਰੱਖੇ ਹੋਏ ਮੋਟਰਸਾਈਕਲ ਪੀ.ਬੀ-08-ਡੀ.ਏ-1443 ਹੀਰੋ ਸਪਲੈਂਡਰ, ਮੋਟਰਸਾਈਕਲ ਪੀ.ਬੀ-10ਐਚ.ਕੇ-9153 ਹੀਰੋ ਸਪਲੈਂਡਰ, ਮੋਟਰਸਾਈਕਲ ਪਲਾਟਿਨਾ ਬਿਨ੍ਹਾਂ ਨੰਬਰੀ ਅਤੇ ਇੱਕ ਐਕਟਿਵਾ ਨੰਬਰ ਪੀ.ਬੀ-25-ਐਫ-7815 ਬਰਾਮਦ ਕੀਤੇ ਗਏ। ਇਸੇ ਤਰਾਂ ਇੰਚਾਰਜ ਪੁਲਿਸ ਚੌਂਕੀ ਬੱਸ ਸਟੈਂਡ ਜਗਰਾਂਉ ਵੱਲੋਂ ਗੁਰਪ੍ਰੀਤ ਸਿੰਘ ਪੁੱਤਰ ਚੰਨਣ ਸਿੰਘ ਵਾਸੀ ਲੀਲਾਂ ਮੇਘ ਸਿੰਘ ਨੂੰ ਗ੍ਰਿਫਤਾਰ ਕੀਤਾ।

# ਰਜਵਾਹੇ 'ਚ ਡਿੱਗਣ ਕਾਰਨ ਵਿਅਕਤੀ ਦੀ ਮੌਤ

**ਰਾਜ ਖੁਰਮੀ**

**ਭਵਾਨੀਗੜ੍ਹ/22 ਮਾਰਚ:** ਪਿੰਡ ਬਲਿਆਲ ਨੇੜੇ ਭਵਾਨੀਗੜ੍ਹ-ਬਲਿਆਲ ਲਿੰਕ ਰੋਡ 'ਤੇ ਮੋਟਰਸਾਇਕਲ ਸਮੇਤ ਰਜਵਾਹੇ 'ਚ ਡਿੱਗ ਜਾਣ ਕਾਰਨ ਇੱਕ ਵਿਅਕਤੀ ਦੀ ਮੌਤ ਹੋ ਗਈ। ਇਸ ਸਬੰਧੀ ਜਾਣਕਾਰੀ ਦਿੰਦਿਆਂ ਅਸ਼ੋਕ ਕੁਮਾਰ ਏ.ਐੱਸ.ਆਈ. ਥਾਣਾ ਭਵਾਨੀਗੜ੍ਹ ਨੇ ਦੱਸਿਆ ਕਿ ਰਾਜਗਿਰੀ ਦਾ ਕੰਮ ਕਰਦਾ ਸ਼ਵਿੰਦਰ ਸਿੰਘ ਉਰਫ ਸੋਨੀ (35) ਪੁੱਤਰ ਲਾਭ ਸਿੰਘ ਵਾਸੀ ਚੱਠਾ ਨਨਹੇੜਾ (ਦਿੜ੍ਹਬਾ) ਸੋਮਵਾਰ ਸ਼ਾਮ ਪੌਣੇ ਕੁ ਅੱਠ ਵਜੇ ਆਪਣੇ ਮੋਟਰਸਾਈਕਲ 'ਤੇ ਬਲਿਆਲ ਪਿੰਡ ਵੱਲੋਂ ਭਵਾਨੀਗੜ੍ਹ ਸ਼ਹਿਰ ਵੱਲ ਨੂੰ ਆ ਰਿਹਾ ਸੀ ਤਾਂ ਇਸ ਦੌਰਾਨ ਜਦੋਂ ਉਹ ਰਜਵਾਹੇ ਦੇ ਮੋੜ ਨੇੜੇ ਪਹੁੰਚਿਆਂ ਤਾਂ ਪੁੱਲ ਦੀਆਂ ਕਿਨਾਰੀਆਂ 'ਤੇ ਕੋਈ ਕੰਧ ਜਾਂ ਗਰਿਲ ਨਾ ਹੋਣ ਕਾਰਨ ਅਚਾਨਕ ਬੇਕਾਬੂ ਹੋ ਕੇ ਸ਼ਵਿੰਦਰ ਸਿੰਘ ਮੋਟਰਸਾਇਕਲ ਸਮੇਤ ਰਜਵਾਹੇ 'ਚ ਜਾ ਡਿੱਗਿਆ ਤੇ ਗੰਭੀਰ ਰੂਪ ਵਿੱਚ ਜਖਮੀ ਹੋ ਗਿਆ ਜਿਸ ਕਾਰਨ ਉਸਦੀ ਮੌਕੇ 'ਤੇ ਹੀ ਮੌਤ ਹੋ ਗਈ। ਏ.ਐੱਸ.ਆਈ ਅਸ਼ੋਕ ਕੁਮਾਰ ਨੇ ਦੱਸਿਆ ਕਿ ਪੁਲਸ ਵੱਲੋਂ ਪੋਸਟਮਾਰਟਮ ਕਰਵਾਉਣ ਉਪਰੰਤ ਮ੍ਰਿਤਕ ਦੇਹ ਨੂੰ ਵਾਰਸਾਂ ਹਵਾਲੇ ਕਰ ਦਿੱਤਾ। ਉਨ੍ਹਾਂ ਦੱਸਿਆ ਕਿ ਸ਼ਹਿਰ ਦੇ ਅਜੀਤ ਨਗਰ ਵਿਚ ਸ਼ਵਿੰਦਰ ਸਿੰਘ ਹੋਰਾਂ ਨੇ ਪਲਾਟ ਲੈ ਰੱਖਿਆ ਹੈ ਜਿਸ 'ਚ ਮਿੱਟੀ ਪਾਉਣ ਦਾ ਕੰਮ ਚੱਲ ਰਿਹਾ ਸੀ ਜਿਸ ਕਰਕੇ ਸ਼ਵਿੰਦਰ ਸਿੰਘ ਅਕਸਰ ਇੱਥੇ ਆਉਂਦਾ ਜਾਂਦਾ ਰਹਿੰਦਾ ਸੀ।

# ਹਲਕੇ ਦੇ ਲੋਕਾਂ ਦਾ ਸਾਥ ਨਹੀਂ ਛੱਡਾਂਗਾ: ਦੀਪਇੰਦਰ ਢਿੱਲੋਂ

**ਚੰਦਰਪਾਲ ਅੱਤਰੀ**

**ਲਾਲੜੂ/22 ਮਾਰਚ:** ਪਿਛਲੇ 25 ਸਾਲਾਂ ਤੋਂ ਮੈਂ ਹਲਕੇ ਦੀ ਸੇਵਾ ਵਿੱਚ ਲੱਗਾ ਹੋਇਆ ਹਾਂ ਤੇ ਅਗਾਂਹ ਨੂੰ ਵੀ ਹਲਕੇ ਨੂੰ ਲਵਾਰਿਸ਼ ਨਹੀਂ ਛੱਡਾਂਗਾ।ਇਸ ਹਲਕੇ ਪ੍ਰਤੀ ਉਨ੍ਹਾਂ ਦੀ ਹਮਦਰਦੀ ਪਹਿਲਾਂ ਵਾਂਗ ਹੀ ਕਾਇਮ ਰਹੇਗੀ ਤੇ ਹੁਣ ਵੀ ਜੋ ਕੁੱਝ ਬਣਦਾ ਹੋਵੇਗਾ, ਉਹ ਕੌਂਸਲਾਂ -ਪੰਚਾਇਤਾਂ ਤੇ ਹੋਰਨਾ ਸੰਸਥਾਵਾਂ ਰਾਹੀਂ ਹਰ ਹਾਲ ਵਿੱਚ ਕਰਾਂਗਾ। ਉਕਤ ਵਿਚਾਰਾ ਦਾ ਪ੍ਰਗਟਾਵਾ ਹਲਕਾ ਡੇਰਾਬੱਸੀ ਤੋਂ ਕਾਂਗਰਸੀ ਉਮੀਦਵਾਰ ਵਜੋਂ ਚੋਣ ਲੜ ਚੁੱਕੇ ਦੀਪਇੰਦਰ ਸਿੰਘ ਢਿੱਲੋਂ ਨੇ ਲਾਲੜੂ ਦੇ ਕਾਂਗਰਸੀਆਂ ਨਾਲ ਵਿਚਾਰ ਚਰਚਾ ਕਰਦਿਆਂ ਕੀਤਾ। ਸਥਾਨਕ ਮਹਾਰਾਣਾ ਪ੍ਰਤਾਪ ਭਵਨ ਵਿੱਚ ਕਾਂਗਰਸੀ ਵਰਕਰਾਂ ਦੀ ਮੀਟਿੰਗ ਨੂੰ ਸੰਬੋਧਨ ਕਰਦਿਆਂ ਸ. ਢਿੱਲੋਂ ਨੇ ਕਿਹਾ ਕਿ ਕਾਂਗਰਸੀ ਵਰਕਰਾਂ ਨੇ ਉਨ੍ਹਾਂ ਦੀ ਚੋਣ ਮੁਹਿੰਮ ਵਿੱਚ ਵੱਡਾ ਰੋਲ ਅਦਾ ਕੀਤਾ ਹੈ ਤੇ ਕਾਂਗਰਸੀ ਵਰਕਰਾਂ ਦੀ ਮਿਹਨਤ ਕਾਰਨ ਹੀ ਉਹ ਆਮ ਆਦਮੀ ਪਾਰਟੀ ਦੀ ਲਹਿਰ ਵਿੱਚ ਵੀ 50 ਹਜ਼ਾਰ ਦੇ ਕਰੀਬ ਵੋਟਾਂ ਹਾਸਲ ਕਰਕੇ ਮੁੱਖ ਵਿਰੋਧੀ ਧਿਰ ਬਣੇ ਹਨ। ਇਹ ਸਾਰੀ ਕਾਂਗਰਸੀ ਵਰਕਰਾਂ ਦੀ ਮਿਹਨਤ ਦਾ ਨਤੀਜਾ ਹੈ ਤੇ ਇਸ ਲਈ ਮੈਂ ਆਪਣੇ ਵਰਕਰਾਂ ਦਾ ਤਹਿ -ਦਿਲੋਂ ਧੰਨਵਾਦ ਕਰਦਾ ਹਾਂ। ਉਨ੍ਹਾਂ ਕਿਹਾ ਕਿ ਉਹ ਤੇ ਉਨ੍ਹਾਂ ਦੀ ਕੌਂਸਲਰਾਂ, ਪੰਚਾ-ਸਰਪੰਚਾਂ , ਜ਼ਿਲ੍ਹਾ ਪ੍ਰੀਸ਼ਦ ਮੈਂਬਰਾਂ ਤੇ ਬਲਾਕ ਸੰਮਤੀ ਮੈਂਬਰਾਂ ਵਾਲੀ ਟੀਮ ਲੋਕਾਂ ਦੇ ਕੰਮ ਪਹਿਲ ਦੇ ਅਧਾਰ ਉੱਤੇ ਕਰਵਾਵੇਗੀ। ਇਸ ਮੌਕੇ ਸੀਨੀਅਰ ਕਾਂਗਰਸੀ ਆਗੂ ਮੁਕੇਸ਼ ਰਾਣਾ, ਮਾਰਕੀਟ ਕਮੇਟੀ ਦੇ ਚੇਅਰਮੈਨ ਓਮਬੀਰ ਰਾਣਾ, ਨਗਰ ਕੌਂਸਲ ਲਾਲੜੂ ਦੇ ਸੀਨੀਅਰ ਮੀਤ ਪ੍ਰਧਾਨ ਪਵਨ ਨਾਰੰਗ, ਮੀਤ ਪ੍ਰਧਾਨ ਗੁਰਨਾਮ ਸਿੰਘ, ਕੌਂਸਲਰ ਬਲਕਾਰ ਸਿੰਘ ਦੱਪਰ, ਸੁਸ਼ੀਲ ਮਗਰਾ, ਉਮੇਸ਼ ਲੱਕੀ, ਯੁਗਵਿੰਦਰ ਰਾਠੌਰ, ਕਾਂਗਰਸੀ ਆਗੂ ਕੇਵਲ ਸਿੰਘ ਘੋਲੂਮਾਜਰਾ, ਹਰੀ ਚੰਦ ਚਾਂਦਹੇੜੀ, ਮਲਕੀਤ ਸਿੰਘ ਲੈਹਲੀ,ਗੁਰਦੀਪ ਸਿੰਘ ਆਲਮਗੀਰ,ਧਰਮਿੰਦਰ ਕੁਮਾਰ,ਪ੍ਰੇਮ ਰਾਣਾ ਸਮੇਤ ਵੱਡੀ ਗਿਣਤੀ ਕਾਂਗਰਸੀ ਹਾਜ਼ਰ ਸਨ।

# ਸਕੈਨ ਸੈਂਟਰਾਂ ਵੱਲੋਂ ਗਰੀਬ ਮਰੀਜ਼ਾਂ ਨੂੰ ਲੁੱਟ ਕੇ ਲਾਲਚੀ ਡਾਕਟਰਾਂ ਦੀਆਂ ਜੇਬਾਂ ਕਦੋਂ ਤੱਕ ਭਰੀਆਂ ਜਾਂਦੀਆਂ ਰਹਿਣਗੀਆਂ : ਪੰਨੂ

## 'ਆਪ' ਨੇਤਾ ਦਾ ਨਾਂ ਵੀ ਅਜਿਹੇ ਸਕੈਨ ਸੈਂਟਰ ਨਾਲ ਜੁੜਦਾ ਹੈ

**ਐਸਐਸ ਮਾਨ**

**ਪੱਟੀ/22 ਮਾਰਚ:** ਪੰਜਾਬ ਰਾਜ ਅੰਦਰ ਜਿੱਥੇ ਸਰਕਾਰੀ ਸਿਹਤ ਤੰਤਰ ਦੀਆਂ ਨਿਕਾਮੀਆਂ ਦਾ ਲੋਕ ਖੁਮਿਆਜਾ ਭੁਗਤਦੇ ਹਨ ਉੱਥੇ ਪ੍ਰਾਈਵੇਟ ਮੈਡੀਕਲ ਸੰਸਥਾਵਾਂ 'ਚ ਵੀ ਸਿਹਤ ਸੇਵਾਵਾਂ ਦੇਣ ਦੀ ਬਿਜਾਏ ਵੱਡਾ ਕਾਰੋਬਾਰ ਵੱਧ ਫੁੱਲ ਰਿਹਾ ਹੈ ਜਿਸ ਨੂੰ ਰੋਕੇ ਬਿਨਾਂ ਪੰਜਾਬ ਦੇ ਮੁੱਖ ਮੰਤਰੀ ਦੇ ਆਮ ਲੋਕਾਂ ਨਾਲ਼ ਹਮਦਰਦੀ ਭਰੇ ਸੁਪਨੇ ਸਕਾਰ ਨਹੀਂ ਹੋ ਸਕਦੇ। ਸੱਤਾ 'ਚ ਅੰਮ੍ਰਿਤਸਰ ਤੋਂ ਇੱਕ ਨੇਤਾ ਦਾ ਸਕੈਨ ਸੈਂਟਰ ਵੀ ਅਜਿਹੇ ਕਾਰੋਬਾਰ 'ਚ ਮੋਹਰੀ ਹੈ ਕੀ ਉਹ ਆਮ ਅਵਾਮ ਦੀ ਸੇਵਾ ਵਾਲੀ ਨੀਤੀ ਲਈ ਮੋਟਾ ਕਮਿਸ਼ਨ ਮਰੀਜ਼ਾਂ ਦੀ ਜੇਬ ਚੋਂ ਕੱਢ ਕੇ ਕੁਰੱਪਟ ਡਾਕਟਰਾਂ ਨੂੰ ਦੇਣ ਤੋਂ ਗੁਰੇਜ ਕਰਨਗੇ ਜਾਂ ਉਹਨਾਂ ਨੂੰ ਆਪਣੀ ਪੀੜੀ ਹੇਠਾਂ ਸੋਟਾ ਫੇਰਨਾ ਔਖਾ ਹੋਵੇਗਾ ?

ਭਾਵੇਂ ਆਮ ਲੋਕ ਇਸ ਵੱਖਰੀ ਤਰ੍ਹਾਂ ਦੀ ਕੁਰੱਪਸ਼ਨ ਨੂੰ ਸਮਝ ਨਹੀਂ ਸਕਦੇ ਕਿਉਂਕਿ ਮਰੀਜ਼ ਪੈਸੇ ਟੈਸਟ ਅਤੇ ਸਕੈਨ ਕਰਾਉਣ ਦੇ ਰਿਹਾ ਹੁੰਦਾ ਹੈ । ਪਰ ਜਦੋਂ ਡਾਕਟਰ ਸਕੈਨ ਜਾਂ ਟੈਸਟ ਲਿਖਦੇ ਹਨ ਤਾਂ ਮਰੀਜ਼ ਦੀ ਪਰਚੀ ਉੱਤੇ ਲਿਖਦੇ ਹਨ ਤਾਂ ਮਰੀਜ਼ ਦੀ ਪਰਚੀ ਉੱਤੇ ਰੈਫਰੈਂਸ ਸਕੈਨ ਸੈਂਟਰ ਨੂੰ ਸ਼ੋਅ ਹੋ ਰਿਹਾ ਹੁੰਦਾ ਹੈ । ਇਸ ਤਰ੍ਹਾਂ ਕਿਹੜੇ ਡਾਕਟਰ ਨੇ ਕਿੰਨੇ ਮਰੀਜ਼ ਭੇਜੇ ਉਸ ਦਾ ਹਿਸਾਬ ਬਣਾ ਕੇ ਗੁਪਤ ਰੂਪ 'ਚ ਕਮਿਸ਼ਨ ਭੇਜ ਦਿੱਤਾ ਜਾਂਦਾ ਹੈ। ਇਹ ਕਮਿਸ਼ਨ ਦੇ ਲਾਲਚ ਨਾਲ ਹੀ ਡਾਕਟਰ ਜਿਆਦਾ ਤੋਂ ਜਿਆਦਾ ਟੈਸਟ ਅਤੇ ਸਕੈਨ ਲਿਖਦੇ ਹਨ। ਬਹੁਤੀ ਵਾਰ ਲੋੜ ਵੀ ਨਹੀਂ ਹੁੰਦੀ ਤਾਂ ਕਮਿਸ਼ਨ ਦੀ ਖਾਤਰ ਹੀ ਮਰੀਜ਼ ਦੇ ਪੈਸੇ ਖਰਚਾ ਦਿੱਤੇ ਜਾਂਦੇ ਹਨ ।

ਉਪਰੋਕਤ ਸ਼ਬਦਾਂ ਦਾ ਪ੍ਰਗਟਾਵਾ ਕੰਵਲਪ੍ਰੀਤ ਸਿੰਘ ਪੰਨੂੰ ਪ੍ਰਧਾਨ ਸੰਘਰਸ਼ ਕਮੇਟੀ ਪੰਜਾਬ ਜਿਹੜੀ ਕਿਸਾਨਾਂ ਦੀ ਮਾਝੇ 'ਚ ਪਹਿਲੀ ਜਥੇਬੰਦੀ ਹੈ । ਦੱਸਣਯੋਗ ਹੈ ਕਿ ਸ੍ਰ. ਪੰਨੂੰ ਸੰਯੁਕਤ ਕਿਸਾਨ ਮੋਰਚੇ ਦੇ ਆਗੂ ਵੀ ਹਨ ।

ਉਹਨਾਂ ਕਿਹਾ ਪਠਾਨਕੋਟ ਤੋਂ ਬਠਿੰਡੇ ਤੱਕ ਦੇ ਲੋਕ ਇਲਾਜ ਅਤੇ ਡਾਕਟਰਾਂ ਦੇ ਸਹਿਯੋਗ ਲਈ ਨਿਰੀਖਣ ਟੈਸਟਾਂ ਅਤੇ ਹੋਰ ਮਹਿੰਗੇ ਸਕੈਨ ਕਰਾਉਣ ਲਈ ਅੰਮ੍ਰਿਤਸਰ 'ਚ ਆਉਂਦੇ ਹਨ। ਇੱਥੇ ਆਮ ਆਦਮੀ ਪਾਰਟੀ ਦੇ ਇੱਕ ਨੇਤਾ ਦਾ ਨਾਂ ਇਸ ਕਾਰੋਬਾਰ ਲਈ ਅੰਮ੍ਰਿਤਸਰ ਚੋਂ ਮੋਹਰੀ ਹੈ ਤੇ ਹੋਰ ਵੀ ਕਈ ਨਾਮਵਾਰ ਕੇਂਦਰ ਇਸ ਧੰਦੇ 'ਚ ਵੱਡਾ ਮੁਨਾਫਾ ਕਮਾ ਰਹੇ ਹਨ ਉੱਥੇ ਨਾਲ਼ ਹੀ ਮਾਹਿਰ ਲਾਲਚੀ ਡਾਕਟਰਾਂ ਤੋਂ ਕੰਮ ਲੈਣ ਬਦਲੇ ਮੋਟੇ ਕਮਿਸ਼ਨ ਦੇ ਰੂਪ 'ਚ ਰਕਮ ਅਦਾ ਕਰ ਰਹੇ ਹਨ। ਅਜਿਹੇ ਕਮਿਸ਼ਨ ਦੀ ਰੇਸ਼ੋ 40 ਤੋਂ 50 ਫੀਸਦੀ ਹੋਣ ਦੀ ਲੋਕ ਸ਼ੰਕਾ ਜ਼ਾਹਿਰ ਕਰਦੇ ਹਨ। ਇਸ ਕਮਿਸ਼ਨ ਨੂੰ ਡਾਕਟਰ ਕਦੇ ਵੀ ਆਪਣੀ ਕਮਾਈ 'ਚ ਨਾ ਦਿਖਾਉਂਦੇ ਹੋਣ ਦੀ ਗੱਲ ਜਿੱਥੇ ਸਾਫ ਹੈ ਉੱਥੇ ਲਾਲਚੀ ਡਾਕਟਰਾਂ ਨੂੰ ਭਰਮਾਉਣ ਲਈ ਅਜਿਹੇ ਕੇਂਦਰਾਂ ਨੇ ਪੀ.ਆਰ.ਓਜ ਦੀਆਂ ਪੋਸਟਾਂ ਖੜ੍ਹੀਆਂ ਕੀਤੀਆਂ ਹਨ ਜਿਹੜੇ ਕੇਂਦਰਾਂ ਦੀਆਂ ਕਾਰਾਂ 'ਤੇ ਜਾ-ਜਾ ਕੇ ਡਾਕਟਰਾਂ ਨੂੰ ਤੋਹਫੇ , ਲੋਹੜੀਆਂ, ਦੀਵਾਲੀਆਂ ਦਿੰਦੇ ਹਨ ਫਿਰ ਹੌਲੀ-ਹੌਲੀ ਅਜਿਹੇ ਡਾਕਟਰ ਟੈਸਟ ਅਜਿਹੇ ਕੇਂਦਰ ਤੋਂ ਕਰਾਉਣ ਲਈ ਮਰੀਜਾਂ ਨੂੰ ਭੇਜਦੇ ਹਨ। ਬਹੁਤੀ ਵਾਰ ਸਕੈਨ ਜਾਂ ਟੈਸਟਾਂ ਦੀ ਲੋੜ ਹੀ ਨਹੀਂ ਹੁੰਦੀ। ਸਿਰਫ ਲਾਲਚ ਦਾ ਫਲ ਇਕੱਠਾ ਕਰਨ ਲਈ ਹੀ ਮਰੀਜਾਂ ਦਾ ਵਿੱਤੀ ਨੁਕਸਾਨ ਕੀਤਾ ਜਾਂਦਾ ਹੈ। ਇੱਕ ਮਾਹਿਰ ਡਾਕਟਰ ਨੇ ਦੱਸਿਆ ਕਿ ਯੋਗ ਡਾਕਟਰ ਨੂੰ ਕਲੀਨੀਕਲੀ ਹੀ ਸਭ ਪਤਾ ਵੀ ਲੱਗ ਜਾਂਦਾ ਹੈ ਬਹੁਤ ਘੱਟ ਕੇਸਾਂ ਵਿੱਚ ਸਕੈਨ ਕਰਵਾ ਕੇ ਪੁਸ਼ਟੀ ਕਰਾਉਣ ਦੀ ਲੋੜ ਹੁੰਦੀ ਹੈ। ਪਰ ਲਾਲਚੀ ਡਾਕਟਰਾਂ ਕੋਲ ਬਹੁਤ ਘੱਟ ਮਰੀਜ਼ ਬਚਦੇ ਹਨ ਜਿੰਨਾਂ ਦਾ ਉਹ ਨਿਰੀਖਣ ਨਾ ਕਰਾਉਂਦੇ ਹੋਣ। ਸਗੋਂ ਜਿਆਦਾ ਗਿਣਤੀ ਮਰੀਜਾਂ ਦਾ ਨਿਰੀਖਣ ਕਰਾਇਆ ਜਾਂਦਾ ਹੈ। ਆਮ ਲੋਕਾਂ ਦਾ ਖਦਸ਼ਾ ਹੈ ਕਿ ਇਹ ਕਮਿਸ਼ਨ ਦੀ ਆੜ 'ਚ ਹੁੰਦਾ ਵੱਡਾ ਕਾਰੋਬਾਰ ਹੈ।

ਡਾਕਟਰਾਂ ਕੋਲ 15 ਦਿਨਾਂ ਬਾਅਦ ਚੁੱਪ-ਚਪੀਤੇ ਕਮਿਸ਼ਨ ਦੀ ਰਕਮ ਚਿੱਟੇ ਲਿਫਾਫੇ 'ਚ ਪੈ ਕੇ ਪੁੱਜ ਜਾਂਦੀ ਹੈ। ਅਜਿਹੇ ਮਹਿੰਗੇ ਕਮਿਸ਼ਨ ਕਾਰਨ ਗਰੀਬ ਮਰੀਜ਼ ਲੋੜ ਅਨੁਸਾਰ ਵੀ ਆਪਣੇ ਟੈਸਟ ਅਤੇ ਸਕੈਨ ਕਰਾਉਣ ਤੋਂ ਅਸਮਰੱਥ ਹੁੰਦੇ ਹਨ। ਉਹ ਇਲਾਜ ਲਈ ਹਟਕੋਰੇ ਭਰਦੇ ਹਨ। ਅਜਿਹੇ ਪ੍ਰਾਈਵੇਟ ਕਾਰੋਬਾਰ ਕਰਨ ਵਾਲਿਆਂ ਦੀ ਪਹੁੰਚ ਏਨੀ ਜਿਆਦਾ ਹੈ ਕਿ ਸਰਕਾਰੀ ਹਸਪਤਾਲ 'ਚ ਮਹਿੰਗੀਆਂ ਮਸ਼ੀਨਾਂ ਹੋਣ ਦੇ ਬਾਵਜੂਦ ਵੀ ਉੱਥੇ ਸਕੈਨ ਨਹੀਂ ਹੁੰਦੇ । ਅਜਿਹੇ ਕੇਂਦਰਾਂ ਵੱਲੋਂ ਮਰੀਜ਼ ਮਾਲ ਸਮਝੇ ਜਾਂਦੇ ਹਨ। ਜੇਕਰ ਕਿਸੇ ਪਰਚੀ 'ਤੇ ਕੋਈ ਡਾਕਟਰ ਫੁੱਲੀ ਕੁਨਸ਼ੈਸ਼ਨ ਲਿਖ ਦੇਣ ਤਾਂ 50 ਫੀਸਦੀ ਤੱਕ ਉਸਦੇ ਪੈਸੇ ਘੱਟ ਕਰ ਦਿੱਤੇ ਜਾਂਦੇ ਹਨ ਜਿਵੇਂ 1200 'ਚ ਹੋਣ ਵਾਲਾ ਅਲਟਰਾ ਸਾਊਂਡ 600 ਰੁਪਏ ਵਿੱਚ ਕਰ ਦਿੱਤਾ ਜਾਂਦਾ ਹੈ ਇਹ ਵੱਡਾ ਸਵਾਲ ਹੈ ਕਿ 1000 ਮਰੀਜ਼ਾਂ ਨੂੰ 1200 ਰੁਪਏ ਦੇਣੇ ਪੈਂਦੇ ਹਨ। ਇੱਕ-ਅੱਧਾ ਮਰੀਜ ਜਿਸ 'ਤੇ ਡਾਕਟਰ ਮਿਹਰਬਾਨ ਹੋਣ ਉਸਦਾ ਅਲਟਰਾ ਸਾਊਂਡ 600 ਰੁਪਏ 'ਚ ਵੀ ਹੋ ਸਕਦਾ ਹੈ। ਇਸ ਗੋਰਖ ਧੰਦੇ ਦੇ ਖਿਲਾਫ਼ ਕਈ ਵਾਰ ਲੋਕ ਉੱਠੇ ਹਨ ਪਰ ਸਰਕਾਰਾਂ ਅਤੇ ਪ੍ਰਸ਼ਾਸਨ ਨੇ ਲੋਕਾਂ ਦੀ ਇੱਕ ਨਹੀਂ ਚੱਲਣ ਦਿੱਤੀ। ਸਰਕਾਰ ਆਪਣਾ ਜਿੰਮਾ ਸਮਝ ਕੇ ਇਸ ਗੋਰਖ ਧੰਦੇ ਨੂੰ ਨੰਗਾ ਕਰੇ ।

ਹੁਣ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਮਾਨ ਤੋਂ ਲੋਕਾਂ ਨੂੰ ਆਸ ਬਣੀ ਹੈ ਕਿ ਉਹ ਗਰੀਬ ਜਨਤਾ ਨੂੰ ਰਾਹਤ ਦਿਵਾਉਣਗੇ। ਉਹ ਸਭ ਤੋਂ ਪਹਿਲਾਂ ਅੰਮ੍ਰਿਤਸਰ 'ਚ ਆਮ ਆਦਮੀ ਪਾਰਟੀ ਦੇ ਨੇਤਾ ਦੇ ਕੇਂਦਰ ਦੀ ਹੀ ਇੱਕ ਈਮਾਨਦਾਰ ਸਿੱਟ ਬਣਵਾ ਕੇ ਪੜਤਾਲ ਕਰਾਉਣ ਕਿ ਉਹ ਕਿੰਨਾ ਕਮਿਸ਼ਨ ਗਰੀਬ ਲੋਕਾਂ ਦੀਆਂ ਜੇਬਾਂ ਚੋਂ ਕੱਢ ਡਾਕਟਰਾਂ ਦੇ ਘਰ ਭੇਜ ਚੁੱਕੇ ਹਨ ਕਿਉਂਕਿ ਉਹਨਾਂ ਨੇ ਪਿਛਲੇ 30 ਸਾਲ ਤੋਂ ਇਸ ਕੰਮ ਵਿੱਚ ਸਿਖਰ ਛੂਹਿਆ ਹੈ ਹੁਣ ਉਹ 2 ਸਾਲ ਪਹਿਲਾਂ ਹੀ ਆਮ ਆਦਮੀ ਪਾਰਟੀ ਦੀ ਸੋਚ ਵੱਲ ਉੱਲਰੇ ਹਨ ਬਾਕੀ ਕੇਂਦਰ ਆਪਣੇ ਆਪ ਹੀ ਗੋਰਖ ਧੰਦੇ ਨੂੰ ਛੱਡ ਦੇਣਗੇ।

ਇੱਥੇ ਦੱਸਣਯੋਗ ਹੈ ਕਿ ਕੁਝ ਸਕੈਨ ਸੈਂਟਰ ਇਨਸਾਨੀਅਤ ਦੇ ਫਰਜ ਨੂੰ ਨਹੀਂ ਭੁੱਲੇ ਉਹ ਕਮਿਸ਼ਨ ਬੇਸ ਮਰੀਜਾਂ ਨੂੰ ਮਾਲ ਸਮਝ ਕੇ ਨਹੀਂ ਵਰਤਦੇ ਸਗੋਂ ਚੰਗੇ ਇਨਸਾਨ ਬਣ ਕੇ ਆਪਣੇ ਕੰਮ ਨੂੰ ਧਰਮ ਵਾਂਗ ਨਿਭਾਉਂਦੇ ਹਨ । ਇਸਦੀ ਮਿਸਾਲ ਰੰਧਾਵਾ ਅਲਟਰਾ ਸਾਊਂਡ ਸੈਂਟਰ ਅੰਮ੍ਰਿਤਸਰ ਨੂੰ ਲੋਕ ਕਹਿੰਦੇ ਹਨ। ਏਥੇ ਉਹਨਾਂ ਦਾ ਜਿਕਰ ਕਰਦਿਆਂ ਖੁਸ਼ੀ ਹੋ ਰਹੀ ਉੱਥੇ ਇੱਛਾ ਵੀ ਹੈ ਕਿ ਅਜਿਹੇ ਲੋਕਾਂ ਦੀ ਕਤਾਰ ਬਹੁਤ ਲੰਬੀ ਹੋਵੇ ।

ਇੱਥੇ ਦੱਸਣਯੋਗ ਹੈ ਕਿ ਸ੍ਰੀ ਗੁਰੂ ਰਾਮਦਾਸ ਹਸਪਤਾਲ ਅੰਮ੍ਰਿਤਸਰ ਜਿਹੜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੈ ਭਾਵ ਉਹ ਵੀ ਪ੍ਰਾਈਵੇਟ ਹੈ ਉਸ ਵਿੱਚ ਐੱਮ.ਆਰ. ਆਈ 3300 ਰੁਪਏ ਵਿੱਚ ਹੁੰਦੀ ਹੈ। ਇਸ ਤਰ੍ਹਾਂ ਹੀ ਅਲਟਰਾ ਸਾਊਂਡ ਵੀ ਸਸਤਾ ਹੁੰਦਾ ਹੈ।

ਇੰਝ ਹੀ ਸਰਕਾਰੀ ਹਸਪਤਾਲ ਵਿੱਚ ਵੀ ਅਲਟਰਾ ਸਾਊਂਡ ਦਾ ਰੇਟ 150 ਰੁਪਏ ਹੈ। ਇੰਝ ਹੀ ਐੱਮ.ਆਰ.ਆਈ ਦਾ ਰੇਟ ਵੀ ਪ੍ਰਾਈਵੇਟ ਦੇ ਮੁਕਾਬਲੇ ਬਹੁਤ ਸਸਤਾ ਹੈ।

ਪਰ ਆਮ ਆਦਮੀ ਪਾਰਟੀ ਦੇ ਵਿਧਾਇਕ ਦੇ ਨਾਮ ਨਾਲ ਜੁੜਦੇ ਸਕੈਨ ਸੈਂਟਰ 'ਚ ਐੱਮ.ਆਰ.ਆਈ 6000 ਰੁਪਏ ਅਤੇ ਅਲਟਰਾ ਸਾਊਂਡ 1200 ਰੁਪਏ ਵਿੱਚ ਹੁੰਦਾ ਹੈ। ਇੱਥੇ ਉਹਨਾਂ ਦੀ ਹਮਦਰਦੀ ਆਮ ਆਦਮੀ ਪਾਰਟੀ ਦੀ ਸੋਚ ਅਨੁਸਾਰ ਆਮ ਲੋਕਾਂ ਨਾਲ਼ ਨਜ਼ਰ ਨਹੀਂ ਆਉਂਦੀ ਹੈ।

ਦੂਸਰੇ ਪਾਸੇ ਸ੍ਰੀ ਅੰਮ੍ਰਿਤਸਰ ਸਕੈਨ ਸੈਂਟਰ ਦੇ ਮਾਲਿਕ 'ਚ ਭਾਈਵਾਲ ਸ੍ਰੀ ਰਜਨੀਸ਼ ਸ਼ਰਮਾ ਨਾਲ਼ ਗੱਲ ਕੀਤੀ ਤਾਂ ਉਹਨਾਂ ਕਿਹਾ ਕਿ ਡਾ.ਨਿੱਜਰ ਨੇ 2020 'ਚ ਲੀਜ ਆਊਟ ਕਰ ਦਿੱਤਾ ਹੈ। ਹੁਣ ਉਹ ਇਸ ਦੇ ਮਾਲਿਕ ਨਹੀਂ ਹਨ। ਤੇ ਵੀਰ ਜੀ ਤੁਹਾਨੂੰ ਵੀ ਪਤਾ ਮੈਨੂੰ ਵੀ ਪਤਾ ਇਹ ਚੀਜ ਬੰਦ ਨਹੀਂ ਹੋ ਸਕਦੀ ਕਿਉਂਕਿ ਸਰਕਾਰੀ ਮਿਆਰ ਉੱਚਾ ਨਹੀਂ ਹੋ ਸਕਣਾ। ਗੁੱਸੇ ਵਾਲੀ ਗੱਲ ਨਾ ਕਰੋ ਕਾਫੀ ਚਿਰ ਪਹਿਲਾਂ ਮੈਡੀਕਲ ਕਾਲਿਜ 'ਚ 10 ਕਰੋੜ ਦੀ ਮਸ਼ੀਨ ਲੱਗੀ ਸੀ ਤੇ 8 ਸਾਲ ਉਹ ਖੋਲ੍ਹੀ ਨਹੀਂ ਗਈ। ਫਿਰ ਉਸ ਦਾ ਪਾਰਟ ਖ਼ਰਾਬ ਹੋ ਗਿਆ ਉਹ ਠੀਕ ਹੀ ਨਹੀਂ ਹੋਇਆ ਸਾਰਾ ਕੰਮ ਤਾਂ ਪੈਸੇ ਦਾ ਹੈ ਡਾਕਟਰਾਂ ਦੀ ਯੂਨੀਟੀ ਇਲੈਕਸ਼ਨਾਂ ਦੌਰਾਨ ਫੰਡ ਵੀ ਦਿੰਦੀ ਹੈ ਸਾਰਾ ਕੰਮ ਤਾਂ ਪੈਸੇ ਦਾ ਹੈ ਫੰਡ ਵੀ ਲੈਣੇ ਹਨ ਇਹਨਾਂ ਨੂੰ ਕਿੱਥੋਂ ਅਗਨੋਰ ਕਰ ਲਏਗੀ ਸਰਕਾਰ। ਡਾ. ਸਾਹਿਬ ਬਹੁਤ ਸ਼ਰੀਫ ਆਦਮੀ ਹਨ। ਉਹ ਰਾਜਨੀਤੀ 'ਚ ਆ ਗਏ ਹਨ। ਮੈਨੂੰ ਨਹੀਂ ਪਤਾ ਉਹ ਮੈਨੇਜ ਕਿਵੇਂ ਕਰਨਗੇ ?

ਕੇਂਦਰ ਸਰਕਾਰ ਅੱਖਾਂ ਮੀਟ ਕੇ ਬੈਠੀ ਹੈ ਮਸ਼ੀਨਾਂ ਸਸਤੀਆਂ ਹੋ ਜਾਣ । ਪ੍ਰਾਈਵੇਟ ਸੈਂਟਰਾਂ ਨੂੰ ਕਰਜੇ ਘੱਟ ਲੈਣੇ ਪੈਣ। ਜੀ.ਐੱਸ.ਟੀ ਮੁਆਫ ਕਰ ਦੇਣ । ਸਰਕਾਰ ਨੇ ਕੋਵਿਡ ਦੌਰਾਨ ਵੀ ਆਕਸੀਜਨ 'ਤੇ ਵੀ ਜੀ.ਐੱਸ.ਟੀ ਰੱਜ ਕੇ ਲਈ ਹੈ। ਮਗਰਮੱਛ ਦੇ ਆਂਸੂ ਹਨ। ਸਰਕਾਰਾਂ ਦੇ ਖਾਣ ਤੇ ਦਿਖਾਉਣ ਦੇ ਦੰਦ ਹੋਰ ਹਨ। ਉਹਨਾਂ ਕਿਹਾ ਕਿ ਵੈਂਟੀਲੇਂਟਰ ਤੋਂ ਜੀ.ਐੱਸ.ਟੀ ਹਟਾ ਦਿਓ ਤਾਂ ਵੈਂਟੀਲੇਂਟਰ ਆਮ ਆਦਮੀ ਦੀ ਪਹੁੰਚ ਵੀ ਹੋ ਸਕਦੇ ਹਨ।

ਇਸ ਤਰ੍ਹਾਂ ਹੀ ਆਮ ਆਦਮੀ ਪਾਰਟੀ ਦੇ ਐੱਮ.ਐੱਲ.ਏ ਡਾ. ਨਿੱਜਰ ਦਾ ਪੱਖ ਜਾਣਨ ਲਈ ਗੱਲ ਕੀਤੀ ਤਾਂ ਉਹਨਾਂ ਕਮਿਸ਼ਨ ਦੇਣ ਦੀ ਰਿਵਾਇਤ ਨੂੰ ਨਿਕਾਰਦੇ ਹੋਏ ਕਿਹਾ ਕਿ ਮੈਂ ਤੁਸੀਂ ਜਿਹੜੀ ਗੱਲ ਕੀਤੀ ਉਹ ਡਿਨਾਈ ਨਹੀਂ ਕਰਦਾ। ਮੈਂ ਤੁਹਾਡੇ ਨਾਲ਼ ਬੈਠ ਕੇ ਗੱਲ ਕਰਲਾਂਗਾ। ਜਿਹਨਾਂ ਨੇ ਮੇਰਾ ਸਕੈਨ ਸੈਂਟਰ ਲਿਆ ਉਹਨਾਂ ਨੇ 10 ਕਰੋੜ ਦੀ ਐੱਮ.ਆਰ.ਆਈ ਮਸ਼ੀਨ ਨਵੀਂ ਲਾਈ ਹੈ। ਉਸਦੀ ਕਿਸ਼ਤ ਕਿੰਨੀ ਨਿਕਲਦੀ ਹੈ ਸਲਾਨਾ ਖਰਚ 40-50 ਲੱਖ ਹੈ। ਚਾਰ ਪੰਜ ਲੱਖ ਡਾਕਟਰ ਦੀ ਤਨਖਾਹ ਹੁੰਦੀ ਹੈ । ਬਿਜਲੀ ਦਾ ਬਿੱਲ 2-3 ਲੱਖ ਆਉਂਦਾ ਹੈ।

ਉਹਨਾਂ ਕਿਹਾ ਮੇਰੀ ਗੱਲ ਧਿਆਨ ਨਾਲ਼ ਸੁਣੋ ਕਿ ਸਰਕਾਰਾਂ ਆਪਣੀਆਂ ਜਿੰਮੇਵਾਰੀਆਂ ਨਾ ਛੱਡਣ ਤਾਂ ਇਹੋ ਜਿਹੇ ਕੰਮ ਨਾ ਹੋਣ। ਪ੍ਰਾਈਵੇਟ ਹਸਪਤਾਲ ਨਾ ਲੁੱਟਣ । ਲੋਕਾਂ ਦੀ ਲੁੱਟ ਨਾ ਹੋਵੇ। ਜਦੋਂ ਆਮ ਆਦਮੀ ਪਾਰਟੀ ਨੇ ਸਿਹਤ ਸਹੂਲਤਾਂ ਚੰਗੀਆਂ ਕਰਤੀਆਂ ਤਾਂ ਪ੍ਰੈਸ਼ਰ ਪੈ ਜਾਣ ਨਾਲ਼ ਸਭ ਠੀਕ ਹੋ ਜਾਵੇਗਾ । ਉਨ੍ਹਾਂ ਕਿਹਾ ਕਿ ਮੈਂ ਕਮਿਸ਼ਨ ਦੇਣ ਦੀ ਗੱਲ 'ਤੇ ਐਗਰੀ ਨਹੀਂ ਹੁੰਦਾ । ਜਦੋਂ ਉਹਨਾਂ ਨੂੰ ਪੁੱਛਿਆ ਕਿ ਅਲਟਰਾ ਸਾਊਂਡ ਕਰਨ 'ਤੇ ਖਰਚ ਕਿੰਨਾ ਆਉਂਦਾ ਹੈ, ਤਾਂ ਉਨ੍ਹਾਂ ਨੇ ਕਿਹਾ 2 ਰੁਪਏ ਦਾ ਕਾਗਜ਼ , 2 ਰੁਪਏ ਦੀ ਫਿਲਮ, 2 ਰੁਪਏ ਦੀ ਬੱਤੀ । ਖਰਚੇ ਇੰਝ ਨਹੀਂ ਕਲਕੂਲੇਟ ਹੁੰਦੇ। ਅਪਡੇਟ ਵੀ ਹੋਣਾ ਹੁੰਦਾ ਹੈ। ਉਹਨਾਂ ਕਿਹਾ ਕਿ ਮੈਂ 30 ਸਾਲ ਕੰਮ ਕੀਤਾ ਕਿਸੇ ਮਰੀਜ਼ ਨੂੰ ਵਾਪਿਸ ਨਹੀਂ ਕੀਤਾ ਘੱਟ ਵੱਧ ਕਰਕੇ ਕਰ ਦਿੰਦਾ ਸੀ।

ਮੈਂ ਇਹ ਕੰਮ ਇਸ ਲਈ ਛੱਡਤਾ ਕਿ ਮੈਂ ਪੈਸੇ ਲੈ ਕੇ ਸੇਵਾ ਨਹੀਂ ਕਰਨੀ ਚਾਹੁੰਦੀ ਸੀ। ਹੋਲ ਟਾਈਮ ਪੋਲੇਟਿਕਸ ਵਿੱਚ ਆਉਣਾ ਸੀ। ਪਰ ਸਚਾਈ ਕੀ ਹੈ ਇਹਨਾਂ ਨੇ ਆਪਣਾ ਨਾਮ ਸਕੈਨ ਸੈਂਟਰ ਤੋਂ ਪਿੱਛੇ ਕਿਉਂ 'ਤੇ ਕਿਵੇਂ ਕੀਤਾ ਹੈ ਇਹ ਸਰਕਾਰ ਹੀ ਪਤਾ ਲਾ ਸਕਦੀ ਹੈ। ਵੇਖਣਾ ਜਰੂਰੀ ਹੈ ਕਿ ਆਮ ਆਦਮੀ ਪਾਰਟੀ ਦਾ ਹਿੱਸੇਦਾਰ ਕਮਿਸ਼ਨ ਦੇਣ ਜਿਹੇ ਕੰਮ ਤੋਂ ਕਿੰਨਾ ਦੂਰ ਹੈ?

ਰੂਸ-ਯੂਕਰੇਨ ਜੰਗ

## ਭਾਰਤ ਨੂੰ ਅਗਲੇ ਦਿਨਾਂ 'ਚ ਭਾਰੀ ਕੂਟਨੀਤਕ ਦਬਾਅ ਦਾ ਸਾਹਮਣਾ

ਰੂਸ ਅਤੇ ਯੂਕਰੇਨ ਦਰਮਿਆਨ ਜੰਗ ਨੂੰ ਸਤਾਈ ਦਿਨ ਲੰਘ ਗਏ ਹਨ। ਜੰਗ ਜਲਦ ਖ਼ਤਮ ਕਰਨ ਲਈ ਕਈ ਤਾਕਤਾਂ ਸਰਗਰਮ ਹਨ ਅਤੇ ਅਮਰੀਕਾ ਦੀ ਅਗਵਾਈ ਹੇਠ ਕਈ ਮੁਲਕ ਜੰਗ ਨੂੰ ਲਟਕਾਈ ਰੱਖਣ ਦੇ ਵੀ ਯਤਨ ਕਰ ਰਹੇ ਹਨ। ਆਉਂਦੇ ਸ਼ੁੱਕਰਵਾਰ, 25, ਮਾਰਚ ਨੂੰ, ਅਮਰੀਕਾ ਦੇ ਰਾਸ਼ਟਰਪਤੀ ਜੋ ਬਾਇਡਨ ਜੰਗ ਬਾਰੇ ਵਿਚਾਰਾਂ ਕਰਨ ਲਈ ਪੋਲੈਂਡ ਜਾ ਰਹੇ ਹਨ ਜਿਸ ਤੋਂ ਅਮਰੀਕਾ ਦਾ ਮਨਸ਼ਾ ਜ਼ਾਹਿਰ ਹੁੰਦਾ ਹੈ। ਪੱਛਮ ਦੇ ਮੁਲਕ ਲਗਾਤਾਰ ਰੂਸ ਦੇ ਹਮਲੇ ਦੀ ਨਿੰਦਾ ਕਰਦੇ ਰਹੇ ਹਨ ਅਤੇ ਉਸ ਨੂੰ ਸੰਯੁਕਤ ਰਾਸ਼ਟਰ ਦੀ ਸਲਾਮਤੀ ਕੌਂਸਲ ਅਤੇ ਮਨੁੱਖੀ ਅਧਿਕਾਰ ਕੌਂਸਲ ਰਾਹੀਂ ਅਲੱਗ-ਥਲੱਗ ਪਾਉਣ ਦਾ ਯਤਨ ਵੀ ਕਰ ਚੁੱਕੇ ਹਨ। ਰੂਸ-ਯੂਕਰੇਨ ਵਿੱਚ ਆਪਣੀ ਕਾਰਵਾਈ ਨੂੰ 'ਵਿਸ਼ੇਸ ਫੌਜੀ ਕਾਰਵਾਈ' ਆਖ ਰਿਹਾ ਹੈ। ਰੂਸ ਦਾ ਕਹਿਣਾ ਹੈ ਕਿ ਯੂਕਰੇਨ 'ਚ ਉਸ ਦੀ ਕਾਰਵਾਈ ਯੋਜਨਾ ਅਨੁਸਾਰ ਚਲ ਰਹੀ ਹੈ। ਫੌਜੀ ਮਾਮਲਿਆਂ ਦੇ ਬਹੁਤ ਸਾਰੇ ਮਾਹਿਰ ਲੋਕ ਮੰਨਦੇ ਹਨ ਕਿ ਹਾਲੇ ਤੱਕ ਰੂਸ ਆਪਣੀ ਯੋਜਨਾ ਅਨੁਸਾਰ ਚੱਲਣ 'ਚ ਸਫ਼ਲ ਰਿਹਾ ਹੈ। ਰੂਸ ਦੇ ਇਤਹਾਸ ਦੇ ਜਾਣਕਾਰਾਂ ਅਨੁਸਾਰ ਰੂਸ, ਬੇਲਾਰੂਸ ਅਤੇ ਯੂਕਰੇਨ ਇਕ ਤਰ੍ਹਾਂ ਨਾਲ ਭਰਾਵਾਂ ਵਾਂਗ ਹਨ।

ਇਸ 'ਚ ਸੰਦੇਹ ਨਹੀਂ ਕਿ ਅਮਰੀਕਾ ਅਤੇ ਇਸ ਦੇ ਸਹਿਯੋਗੀ ਨਾਟੋ ਦੇਸ਼ਾਂ ਦੇ ਪੂਰਬ ਵੱਲ ਵਿਸਤਾਰ ਨੇ ਰੂਸ ਨੂੰ ਯੂਕਰੇਨ ਖ਼ਿਲਾਫ਼ ਫੌਜੀ ਕਾਰਵਾਈ ਲਈ ਮਜਬੂਰ ਕੀਤਾ ਹੈ। ਅਮਰੀਕਾ ਧੜੇ ਨੇ ਲਗਾਤਾਰ ਰੂਸ ਨੂੰ ਘੇਰਨ ਦੀ ਰਣਨੀਤੀ 'ਤੇ ਅਮਲ ਕੀਤਾ ਅਤੇ ਜ਼ੇਲੈਂਸਕੀ ਨੂੰ ਯੂਕਰੇਨ ਦਾ ਰਾਸ਼ਟਰਪਤੀ ਬਣਾਉਣ 'ਚ ਵੀ ਇਸ ਦਾ ਦਖ਼ਲ ਰਿਹਾ ਹੈ। ਹੁਣ ਚਾਹੇ ਜ਼ੇਲੈਂਸਕੀ ਨੂੰ ਪੱਛਮ, ਖ਼ਾਸ ਕਰ ਅਮਰੀਕਾ ਅਤੇ ਨਾਟੋ, ਤੋਂ ਨਿਰਾਸ਼ਾ ਹੱਥ ਲੱਗੀ ਹੈ ਜਿਸ ਕਰਕੇ ਇਸ ਨੂੰ ਸਾਫ਼ ਸ਼ਬਦਾਂ ਵਿੱਚ ਕਹਿਣਾ ਪਿਆ ਹੈ ਕਿ "ਨਾਟੋ ਦੇਸ਼ ਯੂਕਰੇਨ ਨੂੰ ਮੈਂਬਰ ਨਹੀਂ ਬਣਾ ਸਕਦੇ ਕਿਉਂਕਿ ਇਹ ਰੂਸ ਤੋਂ ਡਰਦੇ ਹਨ" ਪਰ ਜੰਗ ਜਾਰੀ ਰੱਖਣ ਅਤੇ ਹੋਰਨਾਂ ਮੁਲਕਾਂ ਨੂੰ ਇਸ 'ਚ ਸ਼ਾਮਿਲ ਹੋਣ ਦੇ ਸੱਦੇ ਦੇਣਾ, ਯੂਕਰੇਨ ਦੇ ਰਾਸ਼ਟਰਪਤੀ ਨੇ ਬੰਦ ਨਹੀਂ ਕੀਤਾ ਹੈ। ਜ਼ੇਲੈਂਸਕੀ ਦਾ ਤਾਜ਼ਾ ਬਿਆਨ ਬਹੁਤ ਅਟਪਟਾ ਹੈ ਕਿ ਜੇਕਰ ਰੂਸ ਨੇ ਯੂਕਰੇਨ 'ਤੇ ਹਮਲਾ ਜਾਰੀ ਰੱਖਿਆ ਤਾਂ ਤੀਸਰਾ ਵਿਸ਼ਵ ਯੁੱਧ ਸ਼ੁਰੂ ਹੋ ਸਕਦਾ ਹੈ। ਅਮਰੀਕਾ, ਅਸਲ 'ਚ, ਯੂਕਰੇਨ ਵਿੱਚ ਸਿੱਧਾ ਫੌਜੀ ਦਖ਼ਲ ਨਹੀਂ ਦੇਣਾ ਚਾਹੁੰਦਾ। ਇਸੇ ਲਈ ਉਸ ਨੇ ਯੂਕਰੇਨ ਦੇ ਰਾਸ਼ਟਰਪਤੀ ਜ਼ੇਲੈਂਸਕੀ ਦੀ 'ਨੋ ਫਲਾਇੰਗ ਜ਼ੋਨ' ਐਲਾਨਣ ਦੀ ਮੰਗ ਨੂੰ ਸਾਫ਼ ਸ਼ਬਦਾਂ ਵਿੱਚ ਰੱਦ ਕਰ ਦਿੱਤਾ ਸੀ।

ਅਮਰੀਕਾ ਅਤੇ ਇਸ ਦੇ ਸਹਿਯੋਗੀ ਦੇਸ਼ਾਂ, ਖ਼ਾਸ ਕਰ ਬਰਤਾਨੀਆ, ਆਸਟਰੇਲੀਆ, ਕੈਨੇਡਾ ਤੇ ਜਾਪਾਨ, ਦਾ ਹੁਣ ਸਾਰਾ ਜ਼ੋਰ ਕੂਟਨੀਤਕ ਯਤਨਾਂ ਨਾਲ ਰੂਸ ਨੂੰ ਆਰਥਿਕ ਪੱਧਰ 'ਤੇ ਵੱਧ ਤੋਂ ਵੱਧ ਨੁਕਸਾਨ ਪਹੁੰਚਾਉਣ 'ਤੇ ਲੱਗਾ ਹੋਇਆ ਹੈ। ਇਸ ਸਥਿਤੀ ਵਿੱਚ ਭਾਰਤ ਨੂੰ ਇਕ ਅਜਿਹੇ ਦਬਾਅ ਦਾ ਸਾਹਮਣਾ ਕਰਨਾ ਪੈ ਰਿਹਾ ਜਿਸ ਦਾ ਪਹਿਲਾਂ ਅੰਦਾਜ਼ਾ ਨਹੀਂ ਲਾਇਆ ਜਾ ਸਕਿਆ। ਇਸ ਲਈ ਆਉਂਦੇ ਦਿਨਾਂ 'ਚ ਅਮਰੀਕਾ ਦੇ ਨਾਟੋ ਤੇ ਕੁਆਡ ਦੇ ਸਹਿਯੋਗੀ ਦੇਸ਼ਾਂ ਦੇ ਆਗੂ ਅਤੇ ਅਧਿਕਾਰੀਆਂ ਦੀਆਂ ਭਾਰਤ ਫੇਰੀਆਂ ਵੇਖਣ ਨੂੰ ਮਿਲਣ ਵਾਲੀਆਂ ਹਨ। ਜਾਪਾਨ ਅਤੇ ਆਸਟਰੇਲੀਆ ਦੇ ਮੁਖੀਆਂ ਨਾਲ ਪ੍ਰਧਾਨ ਮੰਤਰੀ ਨਰੇਂਦਰ ਮੋਦੀ ਦੀਆਂ ਵਰਚੁਅਲ ਮੁਲਾਕਾਤਾਂ ਹੋ ਚੁੱਕੀਆਂ ਹਨ। ਜਲਦ ਹੀ ਇਜ਼ਰਾਇਲ ਦੇ ਪ੍ਰਧਾਨ ਮੰਤਰੀ ਨਾਲ ਮੀਟਿੰਗ ਹੋਣੀ ਹੈ। ਇਸ ਤੋਂ ਇਲਾਵਾ ਅਮਰੀਕਾ ਦੀ ਰਾਜਸੀ ਮਾਮਲਿਆਂ ਦੀ ਅੰਡਰ ਸਕੱਤਰ ਵਿਕਟੋਰੀਆ ਨੁਲੈਂਡ ਦੀ ਭਾਰਤ ਫੇਰੀ ਹੈ। ਇਹ ਸਭ ਜਲਦ-ਜਲਦ ਤੈਅ ਹੋਈਆਂ ਮੁਲਾਕਾਤਾਂ ਤੇ ਫੇਰੀਆਂ ਹਨ। ਪੱਛਮੀ ਮੁਲਕਾਂ ਦੇ ਕਈ ਵਫ਼ਦ ਵੀ ਆਉਣ ਵਾਲੇ ਹਨ। ਇਨ੍ਹਾਂ ਸਭਨਾਂ ਦਾ ਮੰਤਵ ਭਾਰਤ ਨੂੰ ਯੂਕਰੇਨ-ਰੂਸ ਜੰਗ ਦੇ ਮਾਮਲੇ ਵਿੱਚ ਰੂਸ ਨਾਲੋਂ ਤੋੜ ਕੇ ਆਪਣੇ ਕੈਂਪ ਵਿੱਚ ਸ਼ਾਮਿਲ ਕਰਨਾ ਹੈ। ਪੱਛਮ ਨੂੰ ਭਾਰਤ ਵੱਲੋਂ ਸਲਾਮਤੀ ਕੌਂਸਲ ਅਤੇ ਮਨੁੱਖੀ ਅਧਿਕਾਰਾਂ ਦੀ ਕੌਂਸਲ 'ਚ ਵੋਟ ਸਮੇਂ ਗ਼ੈਰਹਾਜ਼ਰ ਰਹਿਣਾ ਬਹੁਤ ਚੁਭ ਰਿਹਾ ਹੈ। ਅਮਰੀਕਾ ਰੂਸ ਤੋਂ ਭਾਰਤ ਵੱਲੋਂ ਤੇਲ ਖਰੀਦਣ ਦੇ ਕੀਤੇ ਸਮਝੌਤੇ ਤੋਂ ਵੀ ਅੰਦਰੋਂ-ਅੰਦਰ ਦੁਖੀ ਹੈ। ਅਮਰੀਕੀ ਗੁੱਟ ਚਾਹੁੰਦਾ ਹੈ ਕਿ ਜੋ ਵੀ ਭਾਰਤ ਤੋਂ ਰੂਸ ਨੂੰ ਸਪਲਾਈ ਹੁੰਦਾ ਹੈ, ਉਹ ਬੰਦ ਕੀਤਾ ਜਾਵੇ। ਆਉਣ ਵਾਲੇ ਦਿਨਾਂ 'ਚ ਅਮਰੀਕੀ ਗੁੱਟ ਦਾ ਭਾਰਤ 'ਤੇ ਇਸ ਪੱਖੋਂ ਦਬਾਅ ਬਹੁਤ ਵਧਣ ਵਾਲਾ ਹੈ। ਇਹ ਦੇਖਣ ਵਾਲਾ ਹੋਵੇਗਾ ਕਿ ਮੋਦੀ ਸਰਕਾਰ ਅਮਰੀਕੀ ਦਬਾਅ ਦਾ ਸਾਹਮਣਾ ਕਿਸ ਤਰ੍ਹਾਂ ਕਰਦੀ ਹੈ।

ਖ਼ਤ ਮਿਲਿਆ

## ਪੈਟਰੋਲ-ਡੀਜ਼ਲ ਦੀਆਂ ਕੀਮਤਾਂ 'ਚ ਵਾਧਾ ਲੋਕ-ਮਾਰੂ

ਦੇਸ਼ ਅੰਦਰ ਦਿਨੋ-ਦਿਨ ਵਧ ਰਹੀ ਮਹਿੰਗਾਈ ਨੇ ਆਮ ਆਦਮੀ ਦਾ ਜਿਊਣਾ ਮੁਹਾਲ ਕਰ ਦਿਤਾ ਹੈ। ਅੱਤ ਦੀ ਮਹਿੰਗਾਈ ਕਾਰਨ ਆਮ ਆਦਮੀ ਨੂੰ ਦੋ ਡੰਗ ਦੀ ਰੋਟੀ ਖਾਣੀ ਵੀ ਮੁਸ਼ਕਿਲ ਹੋ ਗਈ ਹੈ।

ਮਹਿੰਗਾਈ ਦੇ ਵੱਧਣ ਦਾ ਇਕ ਵੱਡਾ ਕਾਰਨ ਪੈਟਰੋਲ-ਡੀਜ਼ਲ ਅਤੇ ਰਸੋਈ ਗੈਸ ਦੀਆਂ ਕੀਮਤਾਂ ਵਿਚ ਲਗਾਤਾਰ ਵਾਧਾ ਹੋਣਾ ਵੀ ਸ਼ਾਮਲ ਹੈ। ਪੰਜ ਸੂਬਿਆਂ ਵਿਚ ਹੋਈਆਂ ਵਿਧਾਨ ਸਭਾ ਚੋਣਾਂ ਤੋਂ ਬਾਅਦ ਰਸੋਈ ਗੈਸ ਅਤੇ ਪੈਟਰੋਲ-ਡੀਜ਼ਲ ਦੀਆਂ ਕੀਮਤਾਂ ਵਿਚ ਵਾਧਾ ਹੋ ਗਿਆ ਹੈ। ਘਰੇਲੂ ਰਸੋਈ ਗੈਸ ਦੇ ਸਿਲੰਡਰ 'ਚ ਪੰਜਾਹ ਰੁਪਏ ਦਾ ਵਾਧਾ ਹੋਇਆ ਹੈ। ਇਸੇ ਤਰ੍ਹਾਂ ਪੈਟਰੋਲ-ਡੀਜ਼ਲ ਦੀਆਂ ਕੀਮਤਾਂ ਵੀ 80-80 ਪੈਸੇ ਪ੍ਰਤੀ ਲਿਟਰ ਵਧ ਗਈਆਂ ਹਨ। ਇਹ ਵਧੀਆਂ ਕੀਮਤਾਂ ਮਹਿੰਗਾਈ ਵਿਚ ਹੋਰ ਵਾਧਾ ਕਰਨਗੀਆਂ ਅਤੇ ਪਹਿਲਾਂ ਹੀ ਅਸਮਾਨ ਨੂੰ ਛੂਹ ਰਹੀ ਮਹਿੰਗਾਈ ਆਮ ਵਿਅਕਤੀ ਨੂੰ ਹੋਰ ਮੁਸੀਬਤਾਂ ਵਿਚ ਪਾਏਗੀ। ਸਰਕਾਰ ਨੂੰ ਚਾਹੀਦਾ ਹੈ ਕਿ ਪੈਟਰੋਲ-ਡੀਜ਼ਲ ਅਤੇ ਰਸੋਈ ਗੈਸ ਦੀਆਂ ਕੀਮਤਾਂ ਵਿਚ ਵਾਧਾ ਕਰਨ ਦੀ ਥਾਂ ਇਨ੍ਹਾਂ ਦੀਆਂ ਕੀਮਤਾਂ ਨੂੰ ਘਟਾਇਆ ਜਾਵੇ।

-ਬਲਜੀਤ ਸਿੰਘ

ਸ਼ਹੀਦੇ-ਆਜ਼ਮ ਭਗਤ ਸਿੰਘ ਦੀ ਸ਼ਹਾਦਤ ਨੂੰ ਸਮਰਪਿਤ

# ਦੇਸ਼ ਦੇ ਨੌਜਵਾਨਾਂ ਲਈ ਆਦਰਸ਼ : ਸ਼ਹੀਦ ਭਗਤ ਸਿੰਘ

ਕੁਲਦੀਪ ਚੰਦ ਦੋਭੇਟਾ

ਸ਼ਹੀਦ ਭਗਤ ਸਿੰਘ ਦੇ ਪਰਿਵਾਰ ਦਾ ਪੁਸ਼ਤੈਨੀ ਪਿੰਡ ਖਟਕੜ ਕਲਾਂ ਨੇੜੇ ਬੰਗਾ ਜ਼ਿਲ੍ਹਾ ਨਵਾਂ ਸ਼ਹਿਰ ਜਿਸ ਦਾ ਨਾਮ ਹੁਣ ਬਦਲ ਕੇ ਸ਼ਹੀਦ ਭਗਤ ਸਿੰਘ ਨਗਰ ਰੱਖਿਆ ਗਿਆ ਸੀ ਪ੍ਰੰਤੂ ਉਨ੍ਹਾਂ ਦਾ ਜਨਮ 28 ਸਤੰਬਰ 1907 ਨੂੰ ਪਿੰਡ ਬੰਗਾ ਜ਼ਿਲ੍ਹਾ ਲਾਇਲਪੁਰ ਪੰਜਾਬ ਜੋ ਕਿ ਹੁਣ ਪਾਕਿਸਤਾਨ ਵਿੱਚ ਹੈ। ਮਾਤਾ ਵਿਦਿਆਵਤੀ ਦੀ ਕੁੱਖੋਂ ਤੇ ਪਿਤਾ ਕਿਸ਼ਨ ਸਿੰਘ ਦੇ ਘਰ ਹੋਇਆ ਸੀ। ਆਪ ਦਾ ਪਰਿਵਾਰ ਦੇਸ਼ ਭਗਤਾਂ ਦਾ ਪਰਿਵਾਰ ਸੀ। ਆਪ ਦੇ ਪਰਿਵਾਰ ਦੇ ਕੁੱਝ ਮੈਂਬਰਾਂ ਨੇ ਮਹਾਰਾਜ ਰਣਜੀਤ ਸਿੰਘ ਦੀ ਫੌਜ ਵਿੱਚ ਵੀ ਕੰਮ ਕੀਤਾ ਸੀ ਅਤੇ ਕਈ ਦੇਸ਼ ਦੀ ਆਜ਼ਾਦੀ ਦੇ ਅੰਦੋਲਨ ਨਾਲ ਜੁੜੇ ਹੋਏ ਸਨ। ਜਿਸ ਦਿਨ ਆਪ ਦਾ ਜਨਮ ਹੋਇਆ ਉਸੇ ਦਿਨ ਹੀ ਪਿਤਾ ਕਿਸ਼ਨ ਸਿੰਘ ਅਤੇ ਦੋ ਚਾਚੇ ਅਜੀਤ ਸਿੰਘ ਅਤੇ ਸਵਰਨ ਸਿੰਘ ਜੋ ਕਿ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿੱਚ ਭਾਗ ਲੈਣ ਕਾਰਨ ਜੇਲ੍ਹ ਗਏ ਹੋਏ ਸਨ ਜੇਲ੍ਹ ਤੋਂ ਰਿਹਾਅ ਹੋ ਕੇ ਆਏ ਸਨ। ਆਪ ਦਾ ਪਰਿਵਾਰ ਬੇਸ਼ੱਕ ਇੱਕ ਸਿੱਖ ਪਰਿਵਾਰ ਸੀ ਪਰੰਤੂ ਇਸ ਪਰਿਵਾਰ ਤੇ ਆਰੀਆ ਸਮਾਜ ਅਤੇ ਮਹਾਰਿਸ਼ੀ ਦਯਾਨੰਦ ਦੀ ਵਿਚਾਰਧਾਰਾ ਦਾ ਡੂੰਘਾ ਪ੍ਰਭਾਵ ਸੀ। ਆਪ ਨੇ ਆਪਣੀ ਮੁੱਢਲੀ ਪੜ੍ਹਾਈ ਪਿੰਡ ਦੇ ਸਕੂਲ ਤੋਂ ਸ਼ੁਰੂ ਕੀਤੀ ਅਤੇ ਫਿਰ ਡੀਏਵੀ ਸਕੂਲ ਲਾਹੌਰ ਵਿੱਚ ਦਾਖਲਾ ਲੈ ਲਿਆ। ਅੰਗਰੇਜ਼ ਇਸ ਸਕੂਲ ਨੂੰ ਰਾਜ ਵਿਰੋਧੀ ਸਰਗਰਮੀਆਂ ਦੀ ਨਰਸਰੀ ਕਹਿੰਦੇ ਸਨ। 13 ਅਪ੍ਰੈਲ, 1919 ਨੂੰ ਵਾਪਰੀ ਜਲ੍ਹਿਆ ਵਾਲੇ ਬਾਗ ਦੀ ਘਟਨਾ ਵੇਲੇ ਆਪ ਦੀ ਉਮਰ ਲੱਗਭੱਗ 12 ਸਾਲ ਸੀ ਅਤੇ ਆਪਣੇ ਸਕੂਲ ਤੋਂ ਲੱਗਭੱਗ 12 ਮੀਲ ਪੈਦਲ ਚੱਲ ਕੇ ਜਲ੍ਹਿਆ ਵਾਲੇ ਬਾਗ ਵਿੱਚ ਪਹੁੰਚੇ। ਆਪ ਕੁੱਝ ਸਮੇਂ ਬਾਦ ਦੇਸ਼ ਭਗਤ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਸੰਪਰਕ ਵਿੱਚ ਆ ਗਏ ਅਤੇ ਉਨ੍ਹਾਂ ਨੇ ਕ੍ਰਾਂਤੀਕਾਰੀ ਵੀਰ ਸਾਵਰਕਰ ਦੀ ਕਿਤਾਬ 1857 ਪਹਿਲਾਂ ਸੁਤੰਤਰਤਾ ਸੰਗਰਮ ਪੜ੍ਹੀ ਜਿਸ ਦਾ ਉਨ੍ਹਾਂ ਤੇ ਡੂੰਘਾ ਪ੍ਰਭਾਵ ਪਿਆ ਅਤੇ ਸਭ ਕੁੱਝ ਛੱਡ ਕੇ ਆਜ਼ਾਦੀ ਦੇ ਅੰਦੋਲਨ ਵਿੱਚ ਸ਼ਾਮਿਲ ਹੋ ਗਏ। ਜੂਨ, 1924 ਵਿੱਚ ਉਹ ਵੀਰ ਸਾਵਰਕਰ ਨੂੰ ਯਰਵਦਾ ਜੇਲ੍ਹ ਵਿੱਚ ਮਿਲੇ ਅਤੇ ਉਸ ਤੋਂ ਬਾਅਦ ਕ੍ਰਾਂਤੀਕਾਰੀ ਚੰਦਰ ਸ਼ੇਖਰ ਆਜ਼ਾਦ ਨੂੰ ਮਿਲੇ ਅਤੇ ਉਨ੍ਹਾਂ ਦੇ ਦੱਲ ਵਿੱਚ ਸ਼ਾਮਿਲ ਹੋ ਗਏ। ਇਸ ਦੱਲ ਵਿੱਚ ਕ੍ਰਾਂਤੀਕਾਰੀ ਸੁਖਦੇਵ, ਰਾਜਗੁਰੂ, ਭਗਵਤੀ ਚਰਨ ਵੋਹਰਾ ਆਦਿ ਵੀ ਸ਼ਾਮਿਲ ਸਨ। ਲਾਹੌਰ ਦੇ ਨੈਸ਼ਨਲ ਕਾਲਜ ਦੀ ਪੜ੍ਹਾਈ ਛੱਡ ਕੇ ਆਪ ਨੇ ਭਾਰਤ ਦੀ ਆਜ਼ਾਦੀ ਦੇ ਲਈ ਨੌਜਵਾਨ ਭਾਰਤ ਸਭਾ ਦੀ ਸਥਾਪਨਾ ਕੀਤੀ। ਕਾਕੋਰੀ ਕਾਂਡ ਵਿੱਚ ਆਪ ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਉਸ ਤੇ ਲਾਹੌਰ ਦੇ ਦੁਸਿਹਰਾ ਮੇਲੇ ਵਿੱਚ ਬੰਬ ਧਮਾਕਾ ਕਰਨ ਦੇ ਦੋਸ਼ ਵੀ ਲਗਾਏ ਗਏ। ਇਸ ਕਾਂਡ ਵਿੱਚ ਸ਼ਾਮਿਲ ਰਾਮ ਪ੍ਰਸਾਦ ਬਿਸਮਿਲ ਸਮੇਤ 4 ਕ੍ਰਾਂਤੀਕਾਰੀਆਂ ਨੂੰ ਫਾਂਸੀ ਅਤੇ 16 ਨੂੰ ਜੇਲ੍ਹ ਦੀਆਂ ਹੋਈਆਂ ਸਜ਼ਾਵਾਂ ਤੋਂ ਉਹ ਕਾਫੀ ਪ੍ਰਭਾਵਿਤ ਹੋਏ ਅਤੇ ਆਪਣੀ ਪਾਰਟੀ ਨੌਜਵਾਨ ਭਾਰਤ ਸਭਾ ਨੂੰ ਹਿੰਦੁਸਤਾਨ ਰਿਪਬਲਿਕ ਐਸ਼ੋਸੀਏਸ਼ਨ ਵਿੱਚ ਸ਼ਾਮਿਲ ਕਰ ਦਿੱਤਾ ਅਤੇ ਉਸ ਨੂੰ ਇੱਕ ਨਵਾਂ ਨਾਮ ਹਿੰਦੁਸਤਾਨ ਸ਼ੋਸਲਿਸਟ ਰਿਪਬਲਿਕਨ ਐਸ਼ੋਸੀਏਸ਼ਨ ਰੱਖ ਦਿੱਤਾ। ਲਾਹੌਰ ਵਿੱਚ ਸਾਂਡਰਸ ਨੂੰ ਮਾਰਨਾ ਅਤੇ ਦਿੱਲੀ ਦੀ ਕੇਂਦਰੀ ਅਸੈਂਬਲੀ ਵਿੱਚ ਚੰਦਰ ਸ਼ੇਖਰ ਆਜ਼ਾਦ ਅਤੇ ਪਾਰਟੀ ਦੇ ਹੋਰ ਮੈਂਬਰਾਂ ਦੇ ਨਾਲ ਬੰਬ ਵਿਸਫੋਟ ਕਰਕੇ ਅਤੇ ਪਰਚੇ ਸੁੱਟ ਕੇ ਬ੍ਰਿਟਿਸ਼ ਸਾਮਰਾਜ ਦੇ ਵਿਰੁੱਧ ਖੁੱਲੇ ਵਿਦਰੋਹ ਦੀ ਆਵਾਜ਼ ਬੁਲੰਦ ਕੀਤੀ। ਫਰਵਰੀ, 1928 ਵਿੱਚ ਭਾਰਤ ਵਿੱਚ ਪਹੁੰਚੇ ਸਾਈਮਨ ਕਮਿਸ਼ਨ ਦੇ ਵਿਰੋਧ ਅਤੇ ਬਾਈਕਾਟ ਲਈ ਪ੍ਰਦਰਸ਼ਨ ਹੋਏ। ਇਸ ਪ੍ਰਦਰਸ਼ਨ ਦੀ ਅਗਵਾਈ ਕਰ ਰਹੇ ਕਾਂਗਰਸੀ ਆਗੂ ਲਾਲਾ ਲਾਜਪਤ ਰਾਏ ਦੀ ਮੌਤ ਹੋ ਗਈ। ਇਸਦੇ ਰੋਸ ਵਜੋਂ ਸ਼ਹੀਦ ਭਗਤ ਸਿੰਘ ਨੇ ਅਪਣੇ ਸਾਥੀਆਂ ਨਾਲ ਮਿਲ ਕੇ ਪੁਲਿਸ ਸੁਪਰਡੈਂਟ ਸਕਾਟ ਨੂੰ ਮਾਰਨ ਦੀ ਯੋਜਨਾ ਬਣਾਈ। 17 ਦਸੰਬਰ, 1928 ਨੂੰ ਕਰੀਬ ਸਵਾ ਚਾਰ ਵਜੇ, ਸਕਾਟ ਦੀ ਜਗ੍ਹਾ ਤੇ ਏ.ਐਸ.ਪੀ. ਸਾਂਡਰਸ ਦੇ ਆਉਂਦੇ ਹੀ ਰਾਜਗੁਰੂ ਨੇ ਇੱਕ ਗੋਲੀ ਸਿੱਧੀ ਉਸ ਦੇ ਸਿਰ ਵਿੱਚ ਮਾਰੀ ਜਿਸ ਨਾਲ ਉਹ ਬੇਹੋਸ਼ ਹੋ ਗਿਆ ਅਤੇ ਭਗਤ ਸਿੰਘ ਨੇ 3-4 ਗੋਲੀਆਂ ਮਾਰ ਕੇ ਉਸ ਨੂੰ ਮਾਰ ਮੁਕਾਇਆ। ਇਸ ਤੋਂ ਬਾਦ ਜਦੋਂ ਇਹ ਦੋਨੋਂ ਭੱਜ ਰਹੇ ਸੀ ਤਾਂ ਇੱਕ ਸਿਪਾਹੀ ਚੰਨਣ ਸਿੰਘ ਨੇ ਇਹਨਾਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਚੰਦਰ ਸ਼ੇਖਰ ਆਜ਼ਾਦ ਨੇ ਉਸ ਨੂੰ ਪਿੱਛਾ ਕਰਨ ਤੋਂ ਰੋਕਿਆ ਪਰ ਨਾ ਰੁਕਣ ਤੇ ਆਜ਼ਾਦ ਨੇ ਉਸ ਨੂੰ ਗੋਲੀ ਮਾਰ ਦਿੱਤੀ। ਭਗਤ ਸਿੰਘ ਬੇਸ਼ੱਕ ਖੂਨ-ਖਰਾਬੇ ਦੇ ਪੱਖ ਵਿੱਚ ਨਹੀਂ ਸੀ ਪਰ ਕਾਰਲ ਮਾਰਕਸ ਦੇ ਸਿਧਾਂਤਾ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਸੀ। ਉਹ ਸਮਾਜਵਾਦੀ ਵਿਚਾਰਾਂ ਵਾਲਾ ਸੀ ਇਸੇ ਕਾਰਨ ਉਸ ਨੂੰ ਪੂੰਜੀਪਤੀਆਂ ਦੀ ਮਜ਼ਦੂਰਾਂ ਦੇ ਪ੍ਰਤੀ ਸ਼ੋਸ਼ਣ ਦੀ ਨੀਤੀ ਪਸੰਦ ਨਹੀਂ ਸੀ। ਉਸ ਸਮੇਂ ਬਹੁਤੇ ਉਦਯੋਗ ਅੰਗਰੇਜ਼ਾਂ ਕੋਲ ਹੀ ਸਨ ਅਤੇ ਅੰਗਰੇਜ਼ਾਂ ਦੇ ਮਜ਼ਦੂਰਾਂ ਪ੍ਰਤੀ ਅੱਤਿਆਚਾਰਾਂ ਨਾਲ ਉਹਨਾਂ ਦਾ ਵਿਰੋਧ ਸੁਭਾਵਿਕ ਹੀ ਸੀ। ਮਜ਼ਦੂਰ ਵਿਰੋਧੀ ਨੀਤੀਆਂ ਨੂੰ ਬ੍ਰਿਟਿਸ਼ ਸੰਸਦ ਵਿੱਚ ਪਾਸ ਨਾ ਹੋਣ ਦੇਣਾ ਉਹਨਾਂ ਦੇ ਦੱਲ ਦਾ ਫੈਸਲਾ ਸੀ। ਉਹ ਚਾਹੁੰਦੇ ਸਨ ਕਿ ਅੰਗਰੇਜ਼ਾਂ ਨੂੰ ਪਤਾ ਲੱਗਣਾ ਚਾਹੀਦਾ ਹੈ ਕਿ ਦੇਸ਼ ਵਾਸੀ ਜਾਗ ਚੁੱਕੇ ਹਨ ਅਤੇ ਉਹਨਾਂ ਦੇ ਦਿਲ ਵਿੱਚ ਅੰਗਰੇਜ਼ਾਂ ਦੀਆਂ ਲੋਕਮਾਰੂ ਨੀਤੀਆਂ ਕਾਰਨ ਗੁੱਸਾ ਅਤੇ ਵਿਰੋਧ ਹੈ। ਇਸ ਲਈ ਉਹਨਾਂ ਨੇ ਟ੍ਰੇਡ ਡਿਸਪੀਊਟ ਬਿੱਲ ਅਤੇ ਪਬਲਿਕ ਸੇਫਟੀ ਬਿੱਲ ਦੇ ਵਿਰੋਧ ਵਿੱਚ ਦਿੱਲੀ ਦੀ ਕੇਂਦਰੀ ਅਸੈਂਬਲੀ ਵਿੱਚ ਬੰਬ ਸੁੱਟਣ ਦੀ ਯੋਜਨਾ ਬਣਾਈ ਸੀ। ਭਗਤ ਸਿੰਘ ਚਾਹੁੰਦਾ ਸੀ ਕਿ ਇਸ ਵਿੱਚ ਕੋਈ ਖੂਨ ਖਰਾਬਾ ਨਾ ਹੋਵੇ ਅਤੇ ਅੰਗਰੇਜ਼ਾਂ ਤੱਕ ਉਹਨਾਂ ਦੀ ਆਵਾਜ਼ ਵੀ ਪਹੁੰਚੇ। ਇਸ ਕੰਮ ਲਈ ਸਰਵਸੰਮਤੀ ਨਾਲ ਭਗਤ ਸਿੰਘ ਅਤੇ ਬਟੁਕੇਸ਼ਵਰ ਦੱਤ ਦਾ ਨਾਮ ਚੁਣਿਆ ਗਿਆ। ਇਸ ਲਈ 8 ਅਪ੍ਰੈਲ, 1929 ਨੂੰ ਜਦੋਂ ਇਹ ਬਿੱਲ ਪੇਸ਼ ਹੋਣੇ ਸਨ ਕੇਂਦਰੀ ਅਸੈਂਬਲੀ ਵਿੱਚ ਇਹਨਾਂ ਦੋਨਾਂ ਨੇ ਇੱਕ ਅਜਿਹੇ ਸਥਾਨ ਤੇ ਬੰਬ ਸੁੱਟਿਆ ਜਿੱਥੇ ਕੋਈ ਮੌਜੂਦ ਨਹੀਂ ਸੀ। ਇਸ ਨਾਲ ਪੂਰਾ ਹਾਲ ਧੂੰਏ ਨਾਲ ਭਰ ਗਿਆ। ਭਗਤ ਸਿੰਘ ਚਾਹੁੰਦੇ ਤਾਂ ਭੱਜ ਵੀ ਸਕਦੇ ਸੀ ਪਰ ਉਹਨਾਂ ਨੇ ਪਹਿਲਾਂ ਹੀ ਸੋਚ ਰੱਖਿਆ ਸੀ ਕਿ ਉਹਨਾਂ ਨੂੰ ਸਜ਼ਾ ਸਵੀਕਾਰ ਹੈ ਭਾਵੇਂ ਉਹ ਫਾਂਸੀ ਹੀ ਕਿਉਂ ਨਾ ਹੋਵੇ, ਉਹਨਾਂ ਨੇ ਭੱਜਣ ਤੋਂ ਮਨਾ ਕਰ ਦਿੱਤਾ। ਜੇਲ੍ਹ ਵਿੱਚ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੇ 64 ਦਿਨਾਂ ਤੱਕ ਭੁੱਖ ਹੜਤਾਲ ਕੀਤੀ ਅਤੇ ਇਸ ਦੌਰਾਨ ਉਹਨਾਂ ਦੇ ਇੱਕ ਸਾਥੀ ਜਤਿੰਦਰ ਨਾਥ ਦਾਸ ਨੇ ਤਾਂ ਭੁੱਖ ਹੜਤਾਲ ਵਿੱਚ ਆਪਣੇ ਪ੍ਰਾਣ ਹੀ ਤਿਆਗ ਦਿੱਤੇ। ਲਹੌਰ ਵਿੱਚ ਸਾਂਡਰਸ ਦੇ ਕਤਲ, ਅਸੈਂਬਲੀ ਵਿੱਚ ਬੰਬ ਧਮਾਕਾ ਦੇ ਕੇਸ ਚੱਲੇ। 7 ਅਕਤੂਬਰ, 1930 ਨੂੰ ਟ੍ਰਿਬਿਊਨਲ ਦਾ ਫੈਸਲਾ ਜੇਲ੍ਹ ਵਿੱਚ ਪਹੁੰਚਿਆ ਜਿਸ ਅਨੁਸਾਰ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਨੂੰ ਫਾਂਸੀ, ਕਮਲਨਾਥ, ਵਿਜੈ ਕੁਮਾਰ, ਜੈਦੇਵ ਕਪੂਰ, ਸ਼ਿਵ ਵਰਮਾ, ਗਯਾ ਪ੍ਰਸਾਦ, ਕਿਸ਼ੋਰੀ ਲਾਲ ਅਤੇ ਮਹਾਂਵੀਰ ਸਿੰਘ ਨੂੰ ਉਮਰਕੈਦ, ਕੁੰਦਨ ਲਾਲ ਨੂੰ 7 ਸਾਲ ਅਤੇ ਪ੍ਰੇਮ ਦੱਤ ਨੂੰ 3 ਸਾਲ ਕੈਦ ਏ ਬਾਮੁਸ਼ਕਤ ਦੀ ਸਜ਼ਾ ਸੁਣਾਈ ਗਈ। ਅਦਾਲਤੀ ਹੁਕਮਾਂ ਅਨੁਸਾਰ ਇਨ੍ਹਾਂ ਕ੍ਰਾਂਤੀਕਾਰੀਆਂ ਨੂੰ ਫਾਂਸੀ ਦੇਣ ਲਈ 24 ਮਾਰਚ, 1931 ਦਾ ਦਿਨ ਅਤੇ ਸਵੇਰੇ 8 ਵਜੇ ਦਾ ਸਮਾਂ ਨਿਸ਼ਚਿਤ ਕੀਤਾ ਗਿਆ ਸੀ ਪਰੰਤੂ ਅੰਗਰੇਜ਼ੀ ਹਕੂਮਤ ਨੇ 23 ਮਾਰਚ, 1931 ਨੂੰ ਸ਼ਾਮ ਨੂੰ ਲੱਗਭੱਗ 7 ਵਜ ਕੇ 33 ਮਿੰਟ ਤੇ ਸ਼ਹੀਦ ਭਗਤ ਸਿੰਘ ਅਤੇ ਉਸ ਦੇ ਦੋ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਦੇ ਦਿੱਤੀ ਗਈ। ਫਾਂਸੀ ਤੇ ਜਾਣ ਤੋਂ ਪਹਿਲਾਂ ਉਹ ਰਾਮ ਪ੍ਰਸ਼ਾਦ ਬਿਸਮਿਲ ਦੀ ਜੀਵਨੀ ਪੜ੍ਹ ਰਹੇ ਸੀ ਜੋ ਸਿੰਧ ਦੇ ਇੱਕ ਪ੍ਰਕਾਸ਼ਕ ਭਜਨ ਲਾਲ ਬੁਕ ਸੇਲਰ ਨੇ ਆਰਟ ਪ੍ਰੈਸ, ਸਿੰਧ ਤੋਂ ਛਾਪੀ ਸੀ। ਕਿਹਾ ਜਾਂਦਾ ਹੈ ਕਿ ਜੇਲ੍ਹ ਦੇ ਅਧਿਕਾਰੀਆਂ ਨੇ ਜਦੋਂ ਉਹਨਾਂ ਨੂੰ ਇਹ ਸੂਚਨਾ ਦਿੱਤੀ ਕਿ ਉਹਨਾਂ ਦੀ ਫਾਂਸੀ ਦਾ ਸਮਾਂ ਆ ਗਿਆ ਹੈ ਤਾਂ ਉਹਨਾਂ ਨੇ ਕਿਹਾ ਸੀ "ਠਹਿਰੋ, ਪਹਿਲਾਂ ਇੱਕ ਕਾਂਤੀਕਾਰੀ ਦੂਜੇ ਕ੍ਰਾਂਤੀਕਾਰੀ ਨੂੰ ਮਿਲ ਤਾਂ ਲਵੇ।" ਫਿਰ ਇੱਕ ਮਿੰਟ ਬਾਅਦ ਕਿਤਾਬ ਨੂੰ ਛੱਤ ਵੱਲ ਉਛਾਲ ਕੇ ਬੋਲੇ "ਠੀਕ ਹੈ ਹੁਣ ਚੱਲੋ।" ਫਾਂਸੀ ਤੇ ਜਾਂਦੇ ਸਮੇਂ ਉਹ ਤਿੰਨੋਂ ਗਾ ਰਹੇ ਸੀ ਮੇਰਾ ਰੰਗ ਦੇ ਬਸੰਤੀ ਚੋਲਾ, ਮਾਏ ਰੰਗ ਦੇ ਬਸੰਤੀ ਚੋਲਾ। ਫਾਂਸੀ ਤੋਂ ਬਾਅਦ ਕਿਤੇ ਅੰਦੋਲਨ ਨਾ ਭੜਕ ਜਾਵੇ ਇਸ ਦੇ ਡਰ ਤੋਂ ਅੰਗਰੇਜ਼ਾਂ ਨੇ ਪਹਿਲਾਂ ਇਹਨਾਂ ਦੇ ਸਰੀਰ ਦੇ ਟੁਕੜੇ ਕਰ ਦਿੱਤੇ ਅਤੇ ਫਿਰ ਬੋਰੀਆਂ ਵਿੱਚ ਭਰ ਕੇ ਫਿਰੋਜ਼ਪੁਰ ਵੱਲ ਲੈ ਗਏ ਜਿੱਥੇ ਮਿੱਟੀ ਦਾ ਤੇਲ ਪਾ ਕੇ ਇਹਨਾਂ ਦੇ ਮ੍ਰਿਤਕ ਸਰੀਰਾਂ ਨੂੰ ਜਲਾਇਆ ਜਾਣ ਲੱਗਾ। ਪਿੰਡ ਦੇ ਲੋਕਾਂ ਨੇ ਅੱਗ ਬਲਦੀ ਦੇਖੀ ਤਾਂ ਨੇੜੇ ਆਏ। ਇਸ ਤੋਂ ਡਰ ਕੇ ਅੰਗਰੇਜ਼ਾਂ ਨੇ ਇਹਨਾਂ ਦੀਆਂ ਲਾਸ਼ਾਂ ਦੇ ਅੱਧਜਲੇ ਟੁਕੜਿਆਂ ਨੂੰ ਸਤਲੁਜ ਦਰਿਆ ਵਿੱਚ ਸੁੱਟ ਦਿੱਤਾ ਅਤੇ ਭੱਜ ਗਏ। ਜਦੋਂ ਪਿੰਡ ਵਾਲੇ ਨੇੜੇ ਆਏ ਤਾਂ ਉਹਨਾਂ ਨੇ ਇਨ੍ਹਾਂ ਦੇ ਮ੍ਰਿਤਕ ਸਰੀਰ ਦੇ ਟੁਕੜਿਆਂ ਨੂੰ ਇਕੱਠਾ ਕਰਕੇ ਦਾਹ ਸੰਸਕਾਰ ਕੀਤਾ। ਇਨ੍ਹਾਂ ਸ਼ਹੀਦਾਂ ਦੀ ਮੌਤ ਬਾਰੇ ਲਾਹੌਰ ਦੇ ਦੈਨਿਕ ਟ੍ਰਿਬਿਊਨ ਅਤੇ ਨਿਊਯਾਰਕ ਤੋਂ ਛਪਦੇ ਡੇਲੀ ਵਰਕਰ ਨੇ ਛਾਪਿਆ। ਇਸ ਤੋਂ ਬਾਦ ਵੀ ਕਈ ਮਾਰਕਸਵਾਦੀ ਪੱਤਰਾਂ ਵਿੱਚ ਉਨ੍ਹਾਂ ਬਾਰੇ ਲੇਖ ਛਪੇ ਪਰੰਤੂ ਭਾਰਤ ਵਿੱਚ ਮਾਰਕਸਵਾਦੀ ਪੱਤਰਾਂ ਦੇ ਆਉਣ 'ਤੇ ਪਾਬੰਧੀ ਲੱਗੀ ਹੋਣ ਕਾਰਨ ਭਾਰਤ ਦੇ ਬੁੱਧੀਜੀਵੀਆਂ ਨੂੰ ਇਸ ਸਬੰਧੀ ਕੋਈ ਜਾਣਕਾਰੀ ਨਹੀਂ ਸੀ। ਭਾਰਤ ਅਤੇ ਪਾਕਿਸਤਾਨ ਦੀ ਜਨਤਾ ਅੱਜ ਵੀ ਸ਼ਹੀਦ ਭਗਤ ਸਿੰਘ ਨੂੰ ਆਜ਼ਾਦੀ ਦੇ ਦੀਵਾਨੇ ਦੇ ਰੂਪ ਵਿੱਚ ਦੇਖਦੀ ਹੈ ਅਤੇ ਨੌਜਵਾਨਾਂ ਲਈ ਇੱਕ ਵੱਡਾ ਆਦਰਸ਼ ਹਨ ਜਿਸ ਨੇ ਆਪਣੀ ਜਵਾਨੀ ਸਮੇਤ ਸਾਰੀ ਜ਼ਿੰਦਗੀ ਦੇਸ਼ ਦੇ ਲਈ ਸਮਰਪਿਤ ਕਰ ਦਿੱਤੀ। ਉਨ੍ਹਾਂ ਦੀ ਸ਼ਹੀਦੀ ਦੇ ਕਈ ਦਹਾਕੇ ਬੀਤਣ ਦੇ ਬਾਵਜੂਦ ਉਨ੍ਹਾਂ ਦੀ ਸੋਚ ਲਾਗੂ ਨਹੀਂ ਹੋ ਸਕੀ ਹੈ।

ਵੱਖ-ਵੱਖ ਸਰਕਾਰਾਂ ਅਤੇ ਰਾਜਨੀਤਿਕ ਆਗੂਆਂ ਨੇ ਸ਼ਹੀਦਾਂ ਦਥ ਸੋਚ ਤੇ ਕੰਮ ਕਰਨ ਦੇ ਵਾਅਦੇ ਕੀਤੇ ਹਨ ਪਰੰਤੂ ਸਿਰਫ ਵਾਅਦੇ ਹੀ ਰਹੇ ਹਨ। ਮੌਜੂਦਾ ਪੰਜਾਬ ਸਰਕਾਰ ਨੇ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਦੀ ਅਗਵਾਈ ਵਿੱਚ ਹਰ ਸਰਕਾਰੀ ਦਫ਼ਤਰ ਵਿੱਚ ਸ਼ਹੀਦ ਭਗਤ ਸਿੰਘ ਅਤੇ ਬਾਬਾ ਸਾਹਿਬ ਡਾਕਟਰ ਭੀਮ ਰਾਓ ਅੰਬੇਡਕਰ ਦੀਆਂ ਫੋਟੋਆਂ ਲਗਾਉਣ ਦਾ ਫੈਸਲਾ ਕੀਤਾ ਹੈ। ਮੁੱਖ ਮੰਤਰੀ ਭਗਵੰਤ ਸਿੰਘ ਮਾਨ ਨੇ ਸ਼ਹੀਦ ਭਗਤ ਸਿੰਘ ਦੇ ਪਿੰਡ ਖਟਕੜ ਕਲਾਂ ਵਿੱਚ ਹੀ ਸਹੁੰ ਸਮਾਗਮ ਕਰਕੇ ਸ਼ਹੀਦ ਭਗਤ ਸਿੰਘ ਦੀ ਸੋਚ ਤੇ ਕੰਮ ਕਰਨ ਦਾ ਐਲਾਨ ਕੀਤਾ ਹੈ। ਪੰਜਾਬ ਸਰਕਾਰ ਅਪਣੇ ਇਸ ਐਲਾਨ ਵਿੱਚ ਕਿੰਨਾ ਕਾਮਯਾਬ ਹੁੰਦੀ ਹੈ ਇਹ ਤਾਂ ਆਉਣ ਵਾਲਾ ਸਮਾਂ ਹੀ ਦੱਸੇਗਾ। ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਇਹੋ ਹੋਵੇਗੀ ਕਿ ਉਨ੍ਹਾਂ ਵੱਲੋਂ ਵੇਖੇ ਗਏ ਸੁਪਨਿਆਂ ਨੂੰ ਪੂਰਾ ਕੀਤਾ ਜਾਵੇ।

-ਮੋਬਾ : 9417563054

# ਸਦਾ ਬੁਲੰਦ ਰਹੇਗਾ ਸ਼ਹੀਦ ਭਗਤ ਸਿੰਘ ਦਾ ਨਾਂ

ਪ੍ਰੇਮ ਸਰੂਪ ਛਾਜਲੀ

ਦੇਸ਼ ਦੀ ਆਜ਼ਾਦੀ ਲਈ ਕੰਮ ਕਰਨ ਦਾ ਅਜਿਹਾ ਜ਼ਜਬਾ ਦੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਨੂੰ ਅੱਜ ਦੇ ਦਿਨ 23 ਮਾਰਚ, 1931 ਨੂੰ ਫਾਂਸੀ ਦਿੱਤੀ ਗਈ ਸੀ। ਉਨ੍ਹਾਂ ਨੂੰ ਫਾਂਸੀ ਦੇਣ 'ਤੇ ਜੇਲ 'ਚ ਬੰਦ ਸਾਰੇ ਕੈਦੀਆਂ ਦੀਆਂ ਅੱਖਾਂ 'ਚ ਤਾਂ ਅੱਥਰੂ ਆ ਗਏ ਸਨ ਪਰ ਬਾਕੀ ਕਰਮਚਾਰੀਆਂ ਦੀਆਂ ਰੂਹਾਂ ਤੱਕ ਕੰਬ ਗਈਆਂ ਸਨ। ਫਾਂਸੀ ਤੋਂ ਪਹਿਲਾਂ ਵੀ ਸ਼ਹੀਦ ਭਗਤ ਸਿੰਘ ਅਤੇ ਉਸ ਦੇ ਸਾਥੀ ਮੁਸਕਰਾ ਰਹੇ ਸਨ ਅਤੇ ਰੱਬ ਨੂੰ ਗੁਜ਼ਾਰਿਸ਼ ਕਰ ਰਹੇ ਸਨ ਕਿ ਉਹ ਦੁਬਾਰਾ ਇਸ ਧਰਤੀ 'ਤੇ ਪੈਦਾ ਹੋ ਕੇ ਦੇਸ਼ ਲਈ ਕੁਰਬਾਨ ਹੋਣਾ ਚਾਹੁੰਦੇ ਹਨ। ਹੱਸਦਿਆਂ-ਹੱਸਦਿਆਂ ਸ਼ਹੀਦ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਨੇ ਦੇਸ਼ ਲਈ ਸ਼ਹੀਦ ਹੋਏ। ਅੱਜ ਵੀ ਉਨ੍ਹਾਂ ਦੀ ਕੁਰਬਾਨੀ 'ਤੇ ਦੇਸ਼ ਨੂੰ ਮਾਣ ਹੈ।

ਜਨਮ ਅਤੇ ਸਿੱਖਿਆ-

ਗੱਲ ਕਰਦੇ ਹਾਂ, ਆਜ਼ਾਦੀ ਦੀ ਗੁੜਤੀ ਵਾਲੇ ਪਰਿਵਾਰ 'ਚ ਪੈਦਾ ਹੋਣ ਵਾਲੇ ਸ਼ਹੀਦ ਭਗਤ ਸਿੰਘ ਦੀ ਜਿਸ ਦਾ ਜਨਮ ਜੱਟ ਸਿੱਖ ਸੰਧੂ ਪਰਿਵਾਰ ਸਰਦਾਰ ਕਿਸ਼ਨ ਸਿੰਘ ਅਤੇ ਮਾਤਾ ਵਿੱਦਿਆਵਤੀ ਦੀ ਕੁੱਖੋਂ 28 ਸਤੰਬਰ 1907, ਚੱਕ ਨੰਬਰ 105 ਪਿੰਡ ਬੰਗਾ, ਜਿਲਾਂ ਲਾਇਲਪੁਰ (ਪਾਕਿਸਤਾਨ) 'ਚ ਹੋਇਆ। ਭਗਤ ਸਿੰਘ ਦਾ ਜੱਦੀ ਪਿੰਡ ਖਟਕੜ ਨਵਾਂ ਸ਼ਹਿਰ (ਪੰਜਾਬ) 'ਚ ਸਥਿਤ ਹੈ, ਜਿਸ ਦਾ ਨਾਂ ਬਦਲ ਕੇ 'ਸ਼ਹੀਦ ਭਗਤ ਸਿੰਘ ਨਗਰ' ਰੱਖ ਦਿੱਤਾ ਗਿਆ ਹੈ। ਸਰਦਾਰ ਅਰਜਨ ਸਿੰਘ ਸ਼ਹੀਦ ਭਗਤ ਸਿੰਘ ਦੇ ਦਾਦਾ ਜੀ ਸਨ। ਬਚਪਨ 'ਚ ਦਾਦੀ ਜੀ ਭਗਤ ਸਿੰਘ ਨੂੰ 'ਭਾਗਾਂ ਵਾਲਾ' ਕਹਿ ਕੇ ਬੁਲਾਉਂਦੇ ਸੀ। ਸ਼ਹੀਦ ਭਗਤ ਸਿੰਘ ਦੀ ਮੁੱਢਲੀ ਸਿੱਖਿਆ ਲਾਇਲਪੁਰ ਦੇ ਪ੍ਰਾਇਮਰੀ ਸਕੂਲ ਤੋਂ ਪ੍ਰਾਪਤ ਕੀਤੀ ਅਤੇ ਬਾਅਦ ਦੀ ਪੜ੍ਹਾਈ 1916-17 'ਚ ਲਾਹੌਰ ਸਕੂਲ 'ਚ ਦਾਖਲਾ ਲਿਆ। ਭਗਤ ਸਿੰਘ ਨੇ ਅੰਗਰੇਜੀ, ਉਰਦੂ, ਸੰਸਕ੍ਰਿਤੀ , ਗੁਰਮੁੱਖੀ , ਹਿੰਦੀ ਅਤੇ ਬੰਗਾਲੀ ਭਾਸ਼ਾਵਾਂ 'ਚ ਚੰਗੀ ਮੁਹਾਰਤ ਹਾਸਿਲ ਕਰ ਲਈ ਸੀ।

ਆਜ਼ਾਦੀ ਲਈ ਪ੍ਰੇਰਿਤ-

ਜਲ੍ਹਿਆਂਵਾਲੇ ਬਾਗ ਦੇ ਖੂਨੀ ਸਾਕੇ ਨੇ ਭਗਤ ਸਿੰਘ ਦੇ ਮਨ 'ਤੇ ਇੰਨਾ ਡੂੰਘਾ ਅਸਰ ਪਾਇਆ ਕਿ ਉਨ੍ਹਾਂ ਨੇ ਜਲ੍ਹਿਆਂਵਾਲੇ ਬਾਗ ਦੀ ਖੂਨ ਨਾਲ ਭਿੱਜੀ ਮਿੱਟੀ ਲੈ ਕੇ ਆਏ ਅਤੇ ਆਪਣੇ ਕਮਰੇ 'ਚ ਰੱਖ ਲਈ। ਇਸ ਖੂਨੀ ਸਾਕੇ ਤੋਂ ਉਨ੍ਹਾਂ ਦੇ ਮਨ 'ਚ ਅੰਗਰੇਜਾ ਪ੍ਰਤੀ ਨਫਰਤ ਦੀ ਭਾਵਨਾ ਪੈਦਾ ਹੋ ਗਈ। 1921 'ਚ ਦਸਵੀਂ ਦੀ ਪੜ੍ਹਾਈ ਅੱਧ ਵਿਚਾਲੇ ਛੱਡ ਕੇ 'ਨਾ-ਮਿਲਵਰਤਨ ਲਹਿਰ' 'ਚ ਸਰਗਰਮ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਇਸ ਤੋਂ ਬਾਅਦ 1921-22 ਦੌਰਾਨ ਨੈਸ਼ਨਲ ਕਾਲਜ ਲਾਹੌਰ 'ਚ ਪੜ੍ਹਦਿਆ ਜੈਦੇਵ ਗੁਪਤਾ ਅਤੇ ਸੁਖਦੇਵ ਨਾਲ ਦੋਸਤੀ ਹੋਈ। 13 ਮਾਰਚ 1926 ਨੂੰ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੇ ਨੌਜਵਾਨ ਭਾਰਤ ਸਭਾ ਦੀ ਸਥਾਪਨਾ ਕੀਤੀ।

ਫਾਂਸੀ ਦੀ ਸਜ਼ਾ-

ਗ੍ਰਿਫਤਾਰੀ ਤੋਂ ਬਾਅਦ ਉਨ੍ਹਾਂ ਨੂੰ ਅਦਾਲਤ 'ਚ ਪੇਸ਼ ਕੀਤਾ ਗਿਆ, ਜਿੱਥੇ 7 ਅਕਤੂਬਰ 1930 ਨੂੰ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਦੀ ਸਜਾ ਸੁਣਾਈ ਗਈ ਸੀ। ਫਾਂਸੀ ਦੀ ਤਾਰੀਕ 24 ਮਾਰਚ 1931 ਤੈਅ ਕੀਤੀ ਗਈ ਸੀ ਪਰ ਲੋਕਾਂ ਦੀ ਭੀੜ ਤੋਂ ਡਰਦਿਆਂ ਅੰਗਰੇਜਾਂ ਨੇ ਉਨ੍ਹਾਂ ਨੂੰ ਇੱਕ ਦਿਨ ਪਹਿਲਾਂ 23 ਮਾਰਚ 1931 ਦੀ ਸ਼ਾਮ 7.30 ਵਜੇ ਫਾਂਸੀ ਦੀ ਸਜ਼ਾ ਦੇ ਦਿੱਤੀ ਗਈ। ਫਾਂਸੀ ਦੇਣ ਤੋਂ ਪਹਿਲਾਂ ਉਨ੍ਹਾਂ ਨੂੰ ਆਖਰੀ ਇੱਛਾ ਪੁੱਛੀ ਤਾਂ ਤਿੰਨਾਂ ਦੀ ਗਲੇ ਲੱਗਣਾ ਦੀ ਇੱਛਾ ਪੂਰੀ ਕੀਤੀ ਅਤੇ ਹੱਸਦੇ ਹੋਏ ਇਨਕਲਾਬ ਜਿੰਦਾਬਾਦ ਦੇ ਨਾਅਰੇ ਲਗਾਉਂਦੇ ਹੋਏ ਫਾਂਸੀ ਦੇ ਰੱਸੇ ਗਲਾਂ 'ਚ ਪਾ ਲਏ।

ਭਗਤ ਸਿੰਘ, ਇਕ ਸੋਚ ਹੈ , ਇਕ ਫਲਸਫਾ ਹੈ, ਕਰਾਂਤੀ ਦੀ ਇਕ ਮਿਸਾਲ ਹੈ, ਨੌਜਵਾਨਾਂ ਵਾਸਤੇ ਪ੍ਰੇਰਣਾ ਦਾ ਸੂਰਜ ਵੀ ਹੈ ਤੇ ਚੰਦ ਵੀ, ਪਰ ਅਫਸੋਸ ਇਹ ਹੈ ਕਿ ਮੁਲਕ ਦੇ ਸਿਆਸੀ ਆਗੂਆ ਨੇ ਹਮੇਸਾ ਹੀ ਇਸ ਦਾ ਘਾਤ ਕਰਨ ਦੀਆਂ ਕੋਸ਼ਿਸ਼ਾਂ ਕੀਤੀਆ ਹਨ । ਇਹਨਾਂ ਲੋਕਾਂ ਨੇ ਭਗਤ ਸਿੰਘ ਨੂੰ ਹਮੇਸਾ ਧਰਮ, ਫਿਰਕੇ ਤੇ ਆਪੋ ਆਪਣੇ ਧਿਰ ਜਾਂ ਧੜੇ ਨਾਲ ਬੰਨ੍ਹਕੇ ਦੇਖਣ ਦੀ ਕੋਸ਼ਿਸ਼ ਕੀਤੀ ਹੈ ਇਹੀ ਕਾਰਨ ਹੈ ਕਿ ਹਿੰਦੂ ਉਸ ਨੂੰ ਆਰੀਆ ਸਮਾਜੀ, ਕਾਮਰੇਡ ਉਸ ਨੂੰ ਲੈਨਿਨ ਤੇ ਮਾਰਕਸਵਾਦੀ ਅਤੇ ਸਿੱਖ ਉਸ ਨੂੰ ਅੱਜ ਤੱਕ ਆਪਣੇ ਧਰਮ ਨਾਲ ਜੋੜਕੇ ਦੇਖਦੇ ਰਹੇ ਹਨ । ਕਹਿਣ ਦਾ ਭਾਵ ਇਹ ਕਿ ਭਗਤ ਸਿੰਘ ਨੂੰ ਆਪੋ ਆਪਣੀ ਧਿਰ ਜਾਂ ਧੜੇ ਨਾਲ ਜੋੜ ਕੇ ਉਸ ਦੀ ਸਖਸੀਅਤ ਦਾ ਸਿਆਸੀ ਫਾਇਦਾ ਉਠਾਉਣ ਦਾ ਯਤਨ ਤਾਂ ਸਾਰੇ ਕਰਦੇ ਰਹੇ, ਪਰ ਉਸ ਦੀ ਸੋਚ 'ਤੇ ਖੜ੍ਹਕੇ ਪਹਿਰਾ ਦੇਣ ਦੀ ਕੋਸ਼ਿਸ਼ ਉਹਨਾਂ ਨੇ ਕਦੇ ਵੀ ਨਹੀਂ ਕੀਤੀ । ਇਸੇ ਤਰਾਂ ਸਕੂਲੀ ਪਾਠਕ੍ਰਮ ਦੀਆ ਪਾਠ ਪੁਸਤਕਾਂ ਵਿੱਚ ਇਕ ਬਹੁਤ ਹੀ ਗਹਿਰੀ ਸਾਜਿਸ ਤਹਿਤ, ਭਗਤ ਸਿੰਘ ਦਾ ਅਕਸ, 1947 ਤੋਂ ਬਾਅਦ ਇਕ ਅੱਤਵਾਦੀ, ਜਿਸ ਦੇ ਸਿਰ 'ਤੇ ਟੋਪ ਤੇ ਹੱਥ ਵਿੱਚ ਰਿਵਾਲਵਰ ਫੜਿਆਂ ਹੋਇਆ ਹੈ, ਵਜੋਂ ਪ੍ਰਚਾਰਿਆਂ ਜਾਂਦਾ ਰਿਹਾ ਹੈ । ਇਸ ਦੇ ਬਾਵਜੂਦ ਵੀ ਭਗਤ ਸਿੰਘ ਇਕ ਅਜਿਹਾ ਨਾਮ ਹੈ ਜੋ ਆਪਣੀ ਕੁਰਬਾਨੀ ਤੇ ਅਣਖੀਲੀ ਸੋਚ ਸਦਕਾ ਬੁਲੰਦ ਹੈ ਤੇ ਜੁਗੋ ਜੁਗ ਬੁਲੰਦ ਰਹੇਗਾ । ਇਹ ਉਹ ਨਾਮ ਹੈ ਜੋ ਲੋਕ ਮਨਾਂ ਚ ਖੁਣਿਆ ਜਾ ਚੁੱਕਾ ਹੈ ਤੇ ਹਮੇਸਾ ਜਿੰਦਾਬਾਦ ਹੈ ।

ਅੱਜ ਸਹੀਦ ਏ ਆਜਮ ਭਗਤ ਸਿੰਘ ਦੇ ਸਹੀਦੀ ਦਿਨ 'ਤੇ ਉਸ ਨੂੰ ਅਤੇ ਉਸ ਦੇ ਸਾਥੀਆ ਨੂੰ ਸੱਚੀ ਸਰਧਾਂਜਲੀ ਏਹੀ ਹੋਵੇਗੀ ਕਿ ਉਹਨਾਂ ਦੀ ਸੋਚ 'ਤੇ ਪਹਿਰਾ ਦੇਣ ਦਾ ਪ੍ਰਣ ਲਿਆ ਜਾਵੇ ਤੇ ਮੁਲਕ ਵਿੱਚ ਫੈਲ ਚੁੱਕੇ ਲੋਟੂ ਨਿਜਾਮ ਦੀਆਂ ਜੜ੍ਹਾਂ ਪੁੱਟੀਆਂ ਜਾਣ । ਨੌਜਵਾਨ ਵੱਧ ਤੋਂ ਵੱਧ ਸਾਹਿਤ ਨਾਲ ਜੁੜਕੇ ਮਾਨਸਿਕ ਤੌਰ 'ਤੇ ਪਰਪੱਕ ਤੇ ਅਮੀਰ ਹੋ ਕੇ ਆਪਣੇ ਆਪ ਨੂੰ 21ਵੀਂ ਦੇ ਹਾਣੀ ਬਣਾਉਣ ਤੇ ਸਮਾਜਕ, ਸਿਆਸੀ, ਬੌਧਿਕ, ਧਾਰਮਿਕ ਤੇ ਸੱਭਿਆਚਾਰਕ ਪ੍ਰਬੰਧ ਚ ਫੈਲ ਚੁੱਕੇ ਤੇ ਫੈਲ ਰਹੇ ਗੰਦ ਮੰਦ ਨੂੰ ਸਾਫ ਕਰਨ ਵੱਲ ਧਿਆਨ ਦੇਣ।

-ਮੋਬਾ : 9417134982

# ਸ਼ਹੀਦ ਭਗਤ ਸਿੰਘ ਦੀਆਂ ਅਸਲ ਤਸਵੀਰਾਂ

ਚਮਨ ਲਾਲ

ਭਗਤ ਸਿੰਘ ਕਿਸੇ ਨਾ ਕਿਸੇ ਕਰਨ ਚਰਚਾ ਵਿੱਚ ਰਹਿੰਦਾ ਹੈ। ਤਾਜ਼ੀ ਚਰਚਾ ਉਸ ਦੀਆਂ ਦਿੱਲੀ ਤੇ ਪੰਜਾਬ ਦੇ ਸਰਕਾਰੀ ਦਫ਼ਤਰਾਂ ਵਿੱਚ ਤਸਵੀਰਾਂ ਲਾਉਣ ਨਾਲ ਸ਼ੁਰੂ ਹੋਈ ਹੈ। 1970 ਤੱਕ ਭਗਤ ਸਿੰਘ ਦੀ ਸਿਰਫ ਇੱਕ ਤਸਵੀਰ ਹੀ ਜਨਤਾ ਵਿੱਚ ਪ੍ਰਚਲਿੱਤ ਸੀ-ਉਹ ਸੀ ਹੇਟ ਤੇ ਖਾਕੀ ਕਮੀਜ਼ ਨਿੱਕਰ ਵਾਲੀ ਤਸਵੀਰ, ਜਿਸ ਲਿਬਾਸ ਵਿੱਚ ਉਸ ਨੇ ਬੀਕੇ ਦੱਤ ਨਾਲ ਕੇਂਦਰੀ ਅਸੈਂਬਲੀ ਜਾਂ ਅੱਜ ਦੀ ਪਾਰਲੀਮੈਂਟ 8 ਅਪ੍ਰੈਲ 1929 ਨੂੰ ਬੰਬ ਸੁੱਟਿਆ ਸੀ ਇਹ ਤਸਵੀਰ ਦੋਵਾਂ ਨੇ 4 ਅਪ੍ਰੈਲ 1929 ਨੂੰ ਕਸ਼ਮੀਰੀ ਗੇਟ ਦੇ ਫੋਟੋਗ੍ਰਾਫਰ ਰਾਮ ਨਾਥ ਤੋਂ ਖਿਚਵਾਈ ਸੀ, ਜਿਸ ਨੇ ਲਾਹੌਰ ਸਾਜ਼ਿਸ਼ ਕੇਸ ਵਿੱਚ ਇਸ ਬਾਰੇ ਗਵਾਹੀ ਵੀ ਦਿੱਤੀ ਸੀ। ਇਹ ਫੋਟੋ ਦੋਵਾਂ ਨੇ ਬੰਬ ਕੇਸ ਵਿੱਚ ਪ੍ਰਚਾਰ ਹਿਤ ਹੀ ਖਿਚਾਈਆਂ ਸਨ।

ਇਹ ਫੋਟੋ ਭਗਤ ਸਿੰਘ ਦੇ ਸਾਥੀ ਨੇਗੇਟਿਵ ਸਮੇਤ ਫੋਟੋਗ੍ਰਾਫਰ ਤੋਂ ਲੈ ਗਏ ਸਨ। ਇਸ ਦੀਆਂ ਕਾਪੀਆਂ ਉਹਨਾਂ ਨੇ ਲਾਹੌਰ ਦੇ ਬੰਦੇ ਮਾਤਰਮ ਉਰਦੂ ਰੋਜ਼ਾਨਾ) ਅਤੇ ਦਿੱਲੀ ਦੇ ਅੰਗਰੇਜ਼ੀ ਰੋਜ਼ਾਨਾ ਹਿੰਦੁਸਤਾਨ ਟਾਇਮਸ ਦੇ ਦਫ਼ਤਰਾਂ ਵਿੱਚ ਗੁਪਤ ਤਰੀਕੇ ਨਾਲ ਪੁਚਾ ਦਿੱਤੀਆਂ ਸਨ। ਬੰਦੇ ਮਾਤਰਮ ਨੇ ਪਹਿਲੀ ਵਾਰ 12 ਅਪ੍ਰੈਲ 1929 ਅਤੇ ਹਿੰਦੁਸਤਾਨ ਟਾਇਮਸ ਨੇ 18 ਅਪ੍ਰੈਲ 1929 ਦੇ ਅੰਕ ਵਿੱਚ ਇਹ ਤਸਵੀਰਾਂ ਪਹਿਲੀ ਵਾਰ ਛਾਪੀਆਂ।

ਬੰਦੇ ਮਾਤਰਮ ਅਤੇ ਹਿੰਦੁਸਤਾਨ ਟਾਇਮਸ ਦੇ ਇਨਾ ਤਾਰੀਖਾਂ ਦੇ ਭਗਤ ਸਿੰਘ ਤੇ ਦੱਤ ਦੀਆਂ ਫੋਟੋ ਵਾਲੇ ਸਫ਼ੇ ਇਸ ਲੇਖਕ ਨੇ, ਇਸ ਲੇਖਕ ਨੇ ਨੈਸ਼ਨਲ ਅਰਕਾਇਵਸ ਆਫ਼ ਇੰਡੀਆ ਤੋਂ ਹਾਸਲ ਕੀਤੇ ਸਨ। ਭਗਤ ਸਿੰਘ ਦੇ ਸਾਥੀਆਂ ਨੇ ਦੱਸਿਆ ਹੈ ਕਿ ਰਾਮਨਾਥ ਫੋਟੋਗ੍ਰਾਫਰ ਸਰਕਾਰ ਵੱਲੋਂ ਫੋਟੋ ਖਿੱਚਣ ਲਈ ਲਾਇਆ ਹੋਇਆ ਸੀ ਅਤੇ ਉਹ ਜੇਲ੍ਹ ਵਿੱਚ ਵੀ ਆਉਂਦਾ ਰਹਿੰਦਾ ਸੀ।

ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਸਰਕਾਰੀ ਰਿਕਾਰਡ ਵਿੱਚ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੀਆਂ ਹੋਰ ਤਸਵੀਰਾਂ ਵੀ ਹੋ ਸਕਦੀਆਂ ਹਨ, ਖ਼ਾਸ ਕਰ ਭੁੱਖ ਹੜਤਾਲ ਅਤੇ ਫਾਂਸੀ ਵੇਲੇ ਜਾਂ ਫਾਂਸੀ ਬਾਅਦ ਦੀਆਂ ਫੋਟੋਜ਼। ਪਰ ਕਿਉਂਕਿ ਲਾਹੌਰ ਸਾਜ਼ਿਸ਼ ਕੇਸ ਦੀਆਂ 134 ਫਾਇਲਾਂ ਭਾਰਤ ਜਾਂ ਪੰਜਾਬ ਸਰਕਾਰ ਨੇ ਪਾਕਿਸਤਾਨ ਦੀ ਪੰਜਾਬ ਸਰਕਾਰ ਤੋਂ ਨਕਲ ਜਾਂ ਅਸਲ ਰੂਪ ਵਿੱਚ ਲੈਣ ਲਈ ਕੋਈ ਯਤਨ ਹੀ ਨਹੀਂ ਕੀਤੇ, ਇਸ ਕਰਕੇ ਉਹਨਾਂ ਫਾਇਲਾਂ ਵਿੱਚ ਛੁਪੇ ਰਾਜ਼ ਜਾਂ ਦਸਤਾਵੇਜ਼ ਸਾਹਮਣੇ ਹੀ ਨਹੀਂ ਆ ਰਹੇ। 23 ਮਾਰਚ 2018 ਨੂੰ ਲਾਹੌਰ ਵਿੱਚ ਉਥੋਂ ਦੇ ਪੰਜਾਬ ਆਰਕਾਇਵਜ਼ ਨੇ ਪਹਿਲੀ ਵਾਰ ਲਾਹੌਰ ਸਾਜ਼ਿਸ਼ ਕੇਸ ਦੇ ਕੁਝ ਚੋਣਵੇਂ ਦਸਤਾਵੇਜ਼ਾਂ ਦੀ ਨੁਮਾਇਸ਼ ਲਾਈ ਸੀ, ਜਿਸ ਵਿਚੋਂ ਮੈਨੂੰ ਭਗਤ ਸਿੰਘ ਦੇ ਲਿਖੇ ਪੰਜ ਨਵੇਂ ਦਸਤਾਵੇਜ਼ ਲੱਭ ਗਏ ਸਨ ਜੋ ਮੈਂ ਅੰਗਰੇਜ਼ੀ ਵਿੱਚ ਸੰਪਾਦਤ ਆਪਣੀ ਕਿਤਾਬ ਵਿੱਚ ਸ਼ਾਮਿਲ ਕਰ ਲਏ ਸਨ। ਭਾਰਤ ਤੇ ਪੰਜਾਬ ਸਰਕਾਰ ਨੂੰ ਉਸ ਵੇਲੇ ਇਹ ਫਾਇਲਾਂ ਹਾਸਲ ਕਰਨ ਲਈ ਲਿਖੇ ਮੇਰੇ ਸਾਰੇ ਖ਼ਤ ਜਾਂ ਈਮੇਲਜ਼ ਨੂੰ ਰੱਦੀ ਦੀ ਟੋਕਰੀ ਹੀ ਨਸੀਬ ਹੋਈ, ਕਿਉਂਕਿ ਕਿਸੇ ਦੀ ਰਸੀਦ ਤੱਕ ਮੇਰੇ ਕੋਲ ਨਹੀਂ ਪਹੁੰਚੀ।

ਭਗਤ ਸਿੰਘ ਦੀਆਂ ਹਾਸਲ ਸਿਰਫ ਚਾਰ ਅਸਲ ਤਸਵੀਰਾਂ ਵਿਚੋਂ ਹੈਟ ਵਾਲੀ ਤਸਵੀਰ ਤੋਂ ਪਹਿਲਾਂ ਵਾਲੀ ਤਸਵੀਰ ਵੀ ਪੁਲਿਸ ਹਿਰਾਸਤ ਵਿੱਚ ਖਿਚੀ ਗਈ ਸੀ। 29 ਮਈ 1927 ਤੋਂ 5 ਜੁਲਾਈ 1929 ਤੱਕ ਭਗਤ ਸਿੰਘ ਪਹਿਲੀ ਵਾਰ ਲਾਹੌਰ ਪੁਲਿਸ ਦੀ ਹਿਰਾਸਤ ਵਿੱਚ ਰਿਹਾ, ਜਿਸ ਦੌਰਾਨ ਉਸ ਤੇ ਭੈੜੀ ਤਰ੍ਹਾਂ ਤਸ਼ਦੱਦ ਵੀ ਕੀਤਾ ਗਿਆ ਸੀ, ਉਸ ਵੇਲੇ ਵੀ ਕਿਸੇ ਸਰਕਾਰੀ ਫੋਟੋਗ੍ਰਾਫਰ ਨੇ ਉਹਨਾਂ ਦੀ ਪੁਛਤਾਛ ਦੀ ਫੋਟੋ ਖਿੱਚੀ ਸੀ, ਜਿਸ ਵਿੱਚ ਇੱਕ ਪੁਲਿਸ ਅਫ਼ਸਰ ਭਗਤ ਸਿੰਘ ਤੋਂ ਖੁਲ੍ਹੇ ਕੇਸਾਂ ਨਾਲ ਮੰਜੀ ਤੇ ਬੈਠੇ ਤੋਂ ਪੁਛ ਪੜਤਾਲ ਕਰ ਰਿਹਾ ਹੈ। ਇਹ ਫੋਟੋ ਚੋਰੀ ਨਾਲ ਕਿਸੇ ਵਕੀਲ ਦੇ ਮੁਨਸ਼ੀ ਨੇ ਪੁਲਿਸ ਰਿਕਾਰਡ ਵਿਚੋਂ ਕੱਢ ਲਈ ਸੀ ਅਤੇ 1947 ਤੋਂ ਬਾਅਦ ਕਿਸੇ ਸਮੇਂ ਉਸੇ ਸੱਜਣ ਨੇ ਇਹ ਫੋਟੋ ਭਗਤ ਸਿੰਘ ਦੇ ਛੋਟੇ ਭਰਾ ਕੁਲਬੀਰ ਸਿੰਘ ਨੂੰ ਦੇ ਦਿੱਤੀ ਸੀ।

ਭਗਤ ਸਿੰਘ ਦੀ ਇਸ ਤੋਂ ਪਿਛਲੀ ਫੋਟੋ ਵੀ ਅਸਲ ਤੇ ਪ੍ਰਮਾਣਿਕ ਹੈ, ਜੋ 1923 ਵਿੱਚ ਨੈਸ਼ਨਲ ਕਾਲਜ ਦੇ ਇੱਕ ਗਰੁੱਪ ਰੂਪ ਵਿੱਚ ਮਿਲਦੀ ਹੈ। ਇਸ ਫੋਟੋ ਵਿੱਚ ਭਗਤ ਸਿੰਘ ਚਿੱਟੇ ਕੁਰਤੇ ਪਜ਼ਾਮੇ ਅਤੇ ਚਿੱਟੀ ਪੱਗ ਵਿੱਚ ਪਿਛਲੀ ਕਤਾਰ ਵਿੱਚ ਸਭ ਤੋਂ ਸੋਹਣਾ ਤੇ ਲੱਮ ਸਲੱਮਾ ਨਜ਼ਰ ਆਉਂਦਾ ਹੈ। ਇਸੇ ਗਰੁਪ ਫੋਟੋ ਵਿਚੋਂ ਇੱਕਲੀ ਭਗਤ ਸਿੰਘ ਦੀ ਚਿੱਟੀ ਪੱਗ ਦੇ ਕੁਰਤੇ ਪਜ਼ਾਮੇ ਵਾਲੀ ਫੋਟੋ ਵੱਖਰੀ ਕੱਢ ਕੇ ਪ੍ਰਚਿੱਲਤ ਹੋਈ ਹੈ।

ਭਗਤ ਸਿੰਘ ਦੀ ਆਖਰੀ ਤੇ ਕਾਲ ਕਰਮ ਵਿੱਚ ਸਭ ਤੋਂ ਪਹਿਲੀ ਫੋਟੋ ਘਰ ਅੰਦਰ ਕਰੀਬ 11 ਸਾਲ ਦੀ ਉਮਰ ਦੀ ਹੈ, ਜਿਸ ਵਿੱਚ ਉਸ ਕੁਰਤੇ ਪਜ਼ਾਮੇ ਤੇ ਚਿੱਟੀ ਪੱਗ ਵਿੱਚ ਕੁਰਸੀ ਤੇ ਬੈਠਾ ਹੈ। ਇਹ ਫੋਟੋ ਪਰਿਵਾਰ ਦੇ ਕਿਸੇ ਫੋਟੋਗ੍ਰਾਫਰ ਤੋਂ ਖਿਚਵਾਈ ਹੋਣੀ ਹੈ ਤੇ ਸ਼ਾਇਦ ਚੱਕ ਨ 105 ਲਾਇਲਪੁਰ ਬੰਗੇ ਵਾਲੇ ਘਰ ਦੀ ਹੋ ਸਕਦੀ ਹੈ।

ਇੰਨਾ ਚਾਰ ਫੋਟੋਜ ਤੋਂ ਇਲਾਵਾ ਹਾਲੀ ਤੱਕ ਭਗਤ ਸਿੰਘ ਦੀ ਕੋਈ ਹੋਰ ਅਸਲ ਤਸਵੀਰ ਸਾਹਮਣੇ ਨਹੀਂ ਆ ਸਕੀ ਹੈ, ਹਾਲਾਂਕਿ ਲਾਹੌਰ ਸਾਜ਼ਿਸ਼ ਕੇਸ ਦੀਆਂ ਲਾਹੌਰ ਪਈਆਂ 134 ਫਾਇਲਾਂ ਵਿਚੋਂ ਕੋਈ ਹੋਰ ਫੋਟੋਗ੍ਰਾਫ ਮਿਲ ਵੀ ਸਕਦੀ ਹੈ, ਪਰ ਇਹ ਫਾਇਲਾਂ ਪੰਜਾਬ ਸਰਕਾਰ ਹਾਸਿਲ ਕਰੇ ਤਦ ਹੀ ਮੁਮਕਿਨ ਹੈ, ਭਗਤ ਸਿੰਘ ਦੀਆਂ ਕਈ ਲਿਖਤਾਂ ਵੀ ਉਨ੍ਹਾਂ ਫਾਇਲਾਂ ਵਿੱਚੋਂ ਲੱਭ ਸਕਦੀਆਂ ਹਨ ।

ਇੰਨਾ ਚਾਰ ਅਸਲ ਤਸਵੀਰਾਂ ਤੋਂ ਬਿਨਾਂ ਆਮ ਜਨਤਾ ਤੇ ਕਲਾਕਾਰਾਂ ਨੇ ਭਗਤ ਸਿੰਘ ਦੀਆਂ ਅਨੇਕਾਂ ਕਾਲਪਨਿਕ ਤਸਵੀਰਾਂ ਸਿਰਜੀਆਂ ਹਨ, ਕੁਝ ਉੱਨਾਂ ਵਿੱਚ ਸੁਹਜ ਪੱਖੋਂ ਚੰਗੀਆਂ ਹਨ, ਪਰ ਜ਼ਿਆਦਾਤਰ ਸੁਹਜ ਦੇ ਪੱਖੋਂ ਭੈੜੀਆਂ ਕਿਰਤਾਂ ਹਨ। ਪੀਲੀ ਪੱਗ ਵਾਲਾ ਚਿਤਰ ਵੀ ਕਿਸੇ ਕਲਾਕਾਰ ਦਾ ਹੀ ਸਿਰਜਿਆ ਹੋਇਆ ਹੈ, ਇਸ ਗੀਤ ਨੂੰ ਆਧਾਰ ਮੰਨ ਕੇ -ਮੇਰਾ ਰੰਗ ਦੇ ਬਸੰਤੀ ਚੋਲਾ ਮਾਏ....ਪਰ ਭਗਤ ਸਿੰਘ ਨੇ ਤਾਂ ਜ਼ਿੰਦਗੀ ਭਰ ਪੀਲੀ ਪੱਗ ਨਹੀਂ ਪਹਿਨੀ। ਹਾਂ ਕੁਝ ਸਮਾਂ ਨਨਕਾਣਾ ਸਾਹਿਬ ਸਾਕੇ ਸਮੇਂ ਜਾਂ ਜੈਤੋ ਮੋਰਚੇ ਸਮੇਂ ਉਸ ਨੇ ਰੋਸ ਵਜੋਂ ਕਾਲੀ ਪੱਗ ਜ਼ਰੂਰ ਬੰਨੀ ਸੀ ਜਿਸ ਦੀ ਗਵਾਹੀ ਹਿੰਦੀ ਲੇਖਕ ਯਸ਼ਪਾਲ, ਜੋ ਭਗਤ ਸਿੰਘ ਦਾ ਸਕੂਲ ਤੇ ਕਾਲਜ ਦੋਵਾਂ ਵਿੱਚ ਜਮਾਤੀ ਸੀ, ਨੇ ਭਰੀ ਹੈ।

ਅਮਰਜੀਤ ਚੰਦਨ ਅਨੁਸਾਰ ਪੀਲੀ ਜਾਂ ਬਸੰਤੀ ਰੰਗ ਵਾਲਾਂ ਇੱਕ ਚਿਤਰ ਅਮਰ ਸਿੰਘ ਨਾਂ ਦੇ ਚਿੱਤਰਕਾਰ ਨੇ 1975 'ਚ ਬਣਾਇਆ ਸੀ, ਜੋ ਚਿਤਰਕਾਰ ਦੇ ਨਾਂ ਤੋਂ ਬਿਨਾਂ ਇੰਨਾ ਪ੍ਰਚਿੱਲਤ ਹੋ ਗਿਆ ਕਿ ਕੇਂਦਰੀ ਤੇ ਰਾਜ ਸਰਕਾਰਾਂ ਹੈਟ ਵਾਲਾ ਅਸਲੀ ਚਿਤਰ ਛੱਡ ਕੇ ਇਸੇ ਚਿਤਰ ਨੂੰ ਇਸ਼ਤਿਹਾਰਾਂ ਵਿੱਚ ਵਰਤਣ ਲੱਗ ਪਈਆਂ। ਵੈਸੇ ਤਾਂ ਕਲਾਕਾਰਾਂ ਨੇ ਭਗਤ ਸਿੰਘ ਦੇ ਸੈਂਕੜੇ ਚਿਤਰ ਬਣਾਏ ਹਨ, ਹਾਲ ਦੇ ਕਿਸਾਨ ਤੇ ਵਿਦਆਰਥੀ ਸੰਘਰਸ਼ਾਂ ਦੌਰਾਨ ਲੰਡਨ ਰਹਿੰਦੇ ਪੰਜਾਬੀ ਕਲਾਕਾਰ ਕੰਵਲ ਧਾਲੀਵਾਲ ਨੇ ਵੀ ਇੱਕ ਬਹੁਪਰਤੀ ਚਿਤਰ ਬਣਾਇਆ ਹੈ, ਜਿਸ 'ਚ ਭਗਤ ਸਿੰਘ ਦੀ ਅਸਲ ਸ਼ਕਲ ਤੇ ਵਿਚਾਰਾਂ ਦਾ ਸਹਿਜ ਪੂਰਨ ਸੁਮੇਲ ਵੀ ਮਿਲਦਾ ਹੈ। ਚਿਤਰ ਵਿੱਚ ਚਿੱਟੀ ਪੱਗ ਉੱਪਰ ਲਾਲ ਹੈਟ ਨੂੰ ਕਲਤਮਕ ਤਰੀਕੇ ਨਾਲ ਕਿਸਾਨ ਤੇ ਹੋਰ ਲੋਕ ਲਹਿਰਾਂ ਦੇ ਪ੍ਰੇਰਣਾ ਸਰੋਤ ਨਾਲ ਜੋੜ ਕੇ ਪੇਸ਼ ਕੀਤਾ ਹੈ। ਕੀ ਪੰਜਾਬ ਸਰਕਾਰ ਆਪਣੇ ਦਫ਼ਤਰਾਂ ਵਿੱਚ ਇਹ ਚਿਤਰ ਲਗਾਉਣਾ ਚਾਹੇਗੀ? ਹਾਲਾਂਕਿ ਇਹ ਚਿਤਰ ਮੁੱਖ ਮੰਤਰੀ ਦੇ ਇਨਕਲਾਬ ਜਿੰਦਾਬਾਦ ਨਾਅਰੇ ਦਾ ਕਲਾਤਮਕ ਅਕਸ ਹੈ। ਅਸਲੀਅਤ ਇਹ ਹੈ ਕਿ ਸਰਕਾਰੀ ਦਫ਼ਤਰਾਂ ਤੇ ਇਸ਼ਤਿਹਾਰਾਂ ਵਿੱਚ ਇਤਿਹਾਸਿਕ ਵਿਅਕਤੀਆਂ ਦੇ ਸਾਰੀ ਦੁਨੀਆਂ ਵਿੱਚ ਸਿਰਫ ਕੇਮਰਾ ਫੋਟੋ ਹੀ ਇਸਤੇਮਾਲ ਹੁੰਦੇ ਹਨ ਤੇ ਇਹੋ ਵਾਜਬ ਵੀ ਹੈ।

ਜੇ ਕੋਈ ਸਰਕਾਰ ਭਗਤ ਸਿੰਘ ਦੀ ਤਸਵੀਰ ਦਫ਼ਤਰਾਂ ਜਾਂ ਇਸ਼ਤਿਹਾਰਾਂ ਵਿੱਚ ਵਰਤਣਾ ਚਾਹੁੰਦੀ ਹੈ, ਤਾਂ ਨੈਤਿਕ ਤੇ ਕਾਨੂਨੀ ਤੌਰ 'ਤੇ ਉਸ ਦੀ ਅਸਲ ਤਸਵੀਰ ਹੀ ਵਰਤਣੀ ਚਾਹੀਦੀ ਹੈ। ਭਗਤ ਸਿੰਘ ਦਾ ਪਰਿਵਾਰ ਤੇ ਉਸ ਤੇ ਖੋਜ ਕਰਨ ਵਾਲੇ ਵਿਦਵਾਨ ਵੀ ਲੰਬੇ ਸਮੇਂ ਤੋਂ ਇਹ ਮੰਗ ਕਰਦੇ ਰਹੇ ਹਨ।

# ਕੈਬਨਿਟ ਮੰਤਰੀ ਡਾ. ਵਿਜੈ ਕੁਮਾਰ ਨੇ ਸੰਭਾਲਿਆ ਅਹੁਦਾ

**ਦਸਨਸ**

**ਚੰਡੀਗੜ੍ਹ/22 ਮਾਰਚ:** ਪੰਜਾਬ ਦੇ ਨਵ ਨਿਯੁਕਤ ਕੈਬਨਿਟ ਮੰਤਰੀ ਡਾ. ਵਿਜੈ ਕੁਮਾਰ ਨੇ ਪੰਜਾਬ ਸਿਵਲ ਸਕੱਤਰੇਤ ਵਿਖੇ ਅੱਜ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਅਤੇ ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ਵਜੋਂ ਅਹੁਦਾ ਸੰਭਾਲ ਲਿਆ।

ਅਹੁਦਾ ਸੰਭਾਲਣ ਮੌਕੇ ਡਾ. ਵਿਜੈ ਕੁਮਾਰ ਦੇ ਪਰਿਵਾਰਕ ਮੈਂਬਰਾਂ ਤੋਂ ਇਲਾਵਾ ਵਿਧਾਇਕ ਪ੍ਰਿੰਸੀਪਲ ਬੁੱਧ ਰਾਮ, ਅਮਨ ਅਰੋੜਾ, ਮਨਜੀਤ ਸਿੰਘ ਬਿਲਾਸਪੁਰ, ਗੁਰਪ੍ਰੀਤ ਸਿੰਘ ਬਣਾਂਵਾਲੀ, ਜਗਦੀਪ ਕੰਬੋਜ, ਕੁਲਵੰਤ ਸਿੰਘ ਪੰਡੋਰੀ, ਬਲਕਾਰ ਸਿੰਘ ਸਿੱਧੂ, ਗੁਰਦਿੱਤ ਸਿੰਘ ਸੇਖੋਂ ਨਰਿੰਦਰ ਪਾਲ ਸਿੰਘ ਸਵਨਾ ਤੋਂ ਇਲਾਵਾ ਪ੍ਰਮੁੱਖ ਸਕੱਤਰ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਰਾਜ ਕਮਲ ਚੌਧਰੀ, ਪ੍ਰਮੁੱਖ ਸਕੱਤਰ ਡਾਕਟਰੀ ਸਿੱਖਿਆ ਅਤੇ ਖੋਜ ਆਲੋਕ ਸੇਖਰ, ਅਮਿਤ ਕੁਮਾਰ ਆਈ.ਏ.ਐਸ., ਕੁਮਾਰ ਰਾਹੁਲ ਆਈ.ਏ.ਐਸ, ਭੁਪਿੰਦਰ ਸਿੰਘ ਆਈ.ਏ.ਐਸ ਤੋਂ ਇਲਾਵਾ ਵਿਭਾਗ ਦੇ ਹੋਰ ਸੀਨੀਅਰ ਅਧਿਕਾਰੀ ਹਾਜਰ ਸਨ।

ਫੋਟੋ: ਡਾ. ਤੇਜਿੰਦਰ ਸ਼ਰਮਾ

ਅਹੁਦਾ ਸੰਭਾਲਣ ਉਪਰੰਤ ਡਾ. ਵਿਜੈ ਕੁਮਾਰ ਨੇ ਕਿਹਾ ਕਿ ਸ. ਭਗਵੰਤ ਸਿੰਘ ਮਾਨ ਦੀ ਅਗਵਾਈ ਵਾਲੀ ਪੰਜਾਬ ਸਰਕਾਰ ਸੂਬੇ ਦੇ ਲੋਕਾਂ ਨੂੰ ਵਧੀਆ ਸਿਹਤ ਸੇਵਾਵਾਂ ਮੁਹੱਈਆ ਕਰਵਾਉਣ ਲਈ ਵਚਨਬੱਧ ਹੈ। ਉਨ੍ਹਾਂ ਕਿਹਾ ਕਿ ਪਿਛਲੀਆਂ ਸਰਕਾਰਾਂ ਨੇ ਸੂਬੇ ਦੇ ਸਭ ਤੋਂ ਅਹਿਮ ਵਿਭਾਗ ਦੇ ਸੁਧਾਰ ਲਈ ਕਦੀ ਵੀ ਉਸਾਰੂ ਨੀਤੀ ਨਹੀਂ ਅਪਣਾਈ।

ਉਨ੍ਹਾਂ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਅਤੇ ਡਾਕਟਰੀ ਸਿੱਖਿਆ ਤੇ ਖੋਜ ਵਿਭਾਗ ਦੇ ਅਧਿਕਾਰੀਆਂ ਅਤੇ ਕਰਮਚਾਰੀਆਂ ਤੋਂ ਪੂਰਨ ਸਹਿਯੋਗ ਦੀ ਮੰਗ ਕਰਦਿਆਂ ਕਿਹਾ ਕਿ ਅਸੀਂ ਸਭ ਨੇ ਮਿਲ ਕੇ ਸੂਬੇ ਦੇ ਸਿਹਤ ਸੇਵਾਵਾਂ ਨੂੰ ਪੂਰੇ ਦੇਸ ਵਿਚ ਨੰਬਰ ਇਕ 'ਤੇ ਲਿਆਉਣਾ ਹੈ।

ਉਨ੍ਹਾਂ ਕਿਹਾ ਕਿ ਸਾਡੀ ਸਰਕਾਰ ਦਾ ਇਹ ਟੀਚਾ ਹੈ ਕਿ ਸੂਬੇ ਵਿੱਚ ਡਾਕਟਰੀ ਸਿੱਖਿਆ ਹਾਸਲ ਕਰਨ ਦੇ ਚਾਹਵਾਨ ਵਿਦਿਆਰਥੀਆਂ ਨੂੰ ਸਸਤੀ ਅਤੇ ਮਿਆਰੀ ਸਿੱਖਿਆ ਮੁਹੱਈਆ ਕਰਵਾਉਣ ਲਈ ਨੀਤੀ ਲਾਗੂ ਕਰਾਂਗੇ। ਉਨ੍ਹਾਂ ਡਾਕਟਰਾਂ ਅਤੇ ਪੈਰਾਂ ਮੈਡੀਕਲ ਸਟਾਫ ਨੂੰ ਬਿਨਾਂ ਕਿਸੇ ਡਰ ਦੇ ਆਪਣੀ ਡਿਊਟੀ ਇਮਾਨਦਾਰੀ ਨਾਲ ਕਰਨ ਦੀ ਵੀ ਅਪੀਲ ਕੀਤੀ।

# ਮੈਰੀਟੋਰੀਅਸ ਸਕੂਲਾਂ 'ਚ ਦਾਖਲਿਆਂ ਲਈ ਰਜਿਸਟਰੇਸ਼ਨ ਜਾਰੀ

**ਹਰਬੰਸ ਬਾਗੜੀ**

**ਮੋਹਾਲੀ/22 ਮਾਰਚ:** ਸਕੂਲ ਸਿੱਖਿਆ ਵਿਭਾਗ ਪੰਜਾਬ ਵੱਲੋਂ ਪ੍ਰਤਿਭਾਸ਼ਾਲੀ ਅਤੇ ਹੋਣਹਾਰ ਵਿਦਿਆਰਥੀਆਂ ਨੂੰ ਮੁਫ਼ਤ ਰੈਜ਼ੀਡੈਂਸ਼ੀਅਲ ਅਤੇ ਮਿਆਰੀ ਸਿੱਖਿਆ ਦੇਣ ਲਈ ਸੋਸਾਇਟੀ ਫ਼ਾਰ ਪ੍ਰੋਮੋਸ਼ਨ ਆਫ਼ ਕੁਆਲਿਟੀ ਐਜੂਕੇਸ਼ਨ ਫ਼ਾਰ ਪੂਅਰ ਐਂਡ ਮੈਰੀਟੋਰੀਅਸ ਸਟੂਡੈਂਟਸ ਮੈਰੀਟੋਰੀਅਸ ਸਕੂਲ ਖੋਲ੍ਹੇ ਹੋਏ ਹਨ। ਇਹਨਾਂ ਸਕੂਲਾਂ ਵਿੱਚ ਦਾਖਲਿਆਂ ਲਈ ਰਜਿਸ਼ਟ੍ਰੇਸ਼ਨ ਜਾਰੀ ਹੈ।

ਇਸ ਸਬੰਧੀ ਜਾਣਕਾਰੀ ਦਿੰਦਿਆਂ ਡਾ. ਮਨਿੰਦਰ ਸਿੰਘ ਸਰਕਾਰੀਆ ਪ੍ਰੋਜੈਕਟ ਡਾਇਰੈਕਟਰ ਮੈਰੀਟੋਰੀਅਸ ਸੁਸਾਇਟੀ ਪੰਜਾਬ ਨੇ ਦੱਸਿਆ ਕਿ ਪੰਜਾਬ ਵਿੱਚ ਇਸ ਸਮੇਂ ਅੰਮ੍ਰਿਤਸਰ, ਮੋਹਾਲੀ, ਪਟਿਆਲਾ, ਸੰਗਰੂਰ, ਬਠਿੰਡਾ, ਲੁਧਿਆਣਾ, ਜਲੰਧਰ, ਗੁਰਦਾਸਪੁਰ, ਤਲਵਾੜਾ (ਹੁਸ਼ਿਆਰਪੁਰ), ਫਿਰੋਜ਼ਪੁਰ ਵਿਖੇ ਮੈਰੀਟੋਰੀਅਸ ਸਕੂਲ ਚਲ ਰਹੇ ਹਨ ਜਿਹਨਾਂ ਵਿੱਚ ਮੈਡੀਕਲ, ਨਾਨ-ਮੈਡੀਕਲ ਅਤੇ ਕਾਮਰਸ ਸਟਰੀਮ ਦੀਆਂ ਗਿਆਰਵੀਂ ਵਿੱਚ 4600 ਅਤੇ ਬਾਰ੍ਹਵੀਂ ਵਿੱਚ 4600 ਦਾਖਲਿਆਂ ਲਈ ਸੀਟਾਂ ਰੱਖੀਆਂ ਗਈਆਂ ਹਨ।

ਇਸ ਤੋਂ ਇਲਾਵਾ ਮੈਰੀਟੋਰੀਅਸ ਸਕੂਲ ਤਲਵਾੜਾ (ਹੁਸ਼ਿਆਰਪੁਰ) ਵਿਖੇ ਨੌਂਵੀਂ ਅਤੇ ਦਸਵੀਂ ਦੀਆਂ ਜਮਾਤਾਂ ਲਈ ਵੀ 50-50 ਸੀਟਾਂ ਰੱਖੀਆਂ ਹੋਈਆਂ ਹਨ।

ਉਹਨਾਂ ਹੋਰ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਹਨਾਂ ਸਕੂਲਾਂ ਵਿੱਚ ਸਿਰਫ਼ ਪੰਜਾਬ ਦੇ ਸਰਕਾਰੀ ਸਕੂਲਾਂ ਦੇ, ਪੰਜਾਬ ਸਕੂਲ ਸਿੱਖਿਆ ਬੋਰਡ ਤੋਂ ਮਾਨਤਾ ਪ੍ਰਾਪਤ ਏਡਿਡ ਸਕੂਲਾਂ, ਦਸ਼ਮੇਸ਼ ਅਤੇ ਆਦਰਸ਼ ਸਕੂਲਾਂ ਦੇ ਵਿਦਿਆਰਥੀ ਦਾਖਲਿਆਂ ਲਈ ਰਜਿਸ਼ਟ੍ਰੇਸ਼ਨ ਕਰਵਾ ਸਕਦੇ ਹਨ। ਇਸਤੋਂ ਇਲਾਵਾ ਉਹਨਾਂ ਪ੍ਰਾਈਵੇਟ ਸਕੂਲਾਂ ਦੇ ਵਿਦਿਆਰਥੀ ਜਿਹੜੇ ਸਕੂਲ ਪੰਜਾਬ ਸਕੂਲ ਸਿੱਖਿਆ ਬੋਰਡ ਨਾਲ ਐਫ਼ੀਲੀਏਟਿਡ ਹਨ, ਲਈ ਵੀ 10 ਫ਼ੀਸਦੀ ਸੀਟਾਂ ਰਾਖਵੀਆਂ ਰੱਖੀਆਂ ਗਈਆਂ ਹਨ। ਇਹ ਦਾਖ਼ਲਾ ਰਜਿਸਟ੍ਰੇਸ਼ਨ 22 ਫਰਵਰੀ ਤੋਂ ਸ਼ੁਰੂ ਹੋਈ ਹੈ ਜਿਸ ਦੀ ਅੰਤਿਮ ਮਿਤੀ 31 ਮਾਰਚ 2022 ਹੈ।

ਜਿਕਰਯੋਗ ਹੈ ਇਹਨਾਂ ਮੈਰੀਟੋਰੀਅਸ ਸਕੂਲਾਂ ਵਿੱਚ ਦਾਖ਼ਲਾ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਮੁਫ਼ਤ ਰੈਜ਼ੀਡੈਂਸ਼ੀਅਲ ਸਿੱਖਿਆ ਅੰਗਰੇਜ਼ੀ ਮਾਧਿਅਮ ਰਾਹੀਂ ਦਿੱਤੀ ਜਾ ਰਹੀ ਹੈ। ਬੱਚਿਆਂ ਦੀ ਪੜ੍ਹਾਈ ਦਾ ਪੂਰਾ ਖਰਚਾ ਜਿਵੇਂ ਕਿ ਕਿਤਾਬਾਂ, ਖਾਣਾ ਅਤੇ ਸਿਹਤ ਸੰਭਾਲ ਮੈਰੀਟੋਰੀਅਸ ਸੋਸਾਇਟੀ ਵੱਲੋਂ ਕੀਤਾ ਜਾਂਦਾ ਹੈ। ਇਸਤੋਂ ਇਲਾਵਾ ਇਹਨਾਂ ਸਕੂਲਾਂ ਵਿੱਚ ਦਾਖ਼ਲਾ ਲੈਣ ਵਾਲੇ ਵਿਦਿਆਰਥੀਆਂ ਲਈ ਜੇ.ਈ.ਈ., ਨੀਟ, ਕਲੈਟ, ਸੀ.ਐੱਮ.ਏ ਅਤੇ ਐੱਨ.ਡੀ.ਏ. ਜਿਹੀਆਂ ਮੁਕਾਬਲੇ ਦੀਆਂ ਪ੍ਰੀਖਿਆਵਾਂ ਵਿੱਚ ਵਧੀਆ ਕਾਰਗੁਜ਼ਾਰੀ ਦਿਖਾਉਣ ਲਈ ਵਿਸੇਸ਼ ਵਾਧੂ ਕੋਚਿੰਗ ਦਾ ਪ੍ਰਬੰਧ ਵੀ ਕੀਤਾ ਜਾਂਦਾ ਹੈ।

# ਜਮ੍ਹਾਂ ਲਾਇਸੈਂਸੀ ਹਥਿਆਰ ਰਿਲੀਜ਼ ਕਰਨ ਦੇ ਹੁਕਮ

**ਰਵਿੰਦਰ ਸਿੰਘ ਢੀਂਡਸਾ**

**ਸ੍ਰੀ ਫ਼ਤਹਿਗੜ੍ਹ ਸਾਹਿਬ/22 ਮਾਰਚ:** ਪੂਨਮਦੀਪ ਕੌਰ, ਆਈਏਐਸ, ਜ਼ਿਲ੍ਹਾ ਮੈਜਿਸਟਰੇਟ ਕਮ ਡਿਪਟੀ ਕਮਿਸ਼ਨਰ, ਫਤਹਿਗੜ੍ਹ ਸਾਹਿਬ ਨੇ ਫੌਜਦਾਰੀ ਜਾਬਤਾ ਸੰਘਤਾ 1973 ਦੀ ਧਾਰਾ 144 ਅਧੀਨ ਪ੍ਰਾਪਤ ਹੋਏ ਆਪਣੇ ਅਧਿਕਾਰਾਂ ਦੀ ਵਰਤੋਂ ਕਰਦੇ ਹੋਏ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦੇ ਸਮੂਹ ਅਧਿਕਾਰਤ ਅਸਲਾ ਡੀਲਰਾਂ ਅਤੇ ਪੁਲਿਸ ਸਟੇਸਨਾਂ ਨੂੰ ਜਮ੍ਹਾਂ ਹੋਏ ਲਾਇਸੈਂਸੀ ਹਥਿਆਰ ਰਲੀਜ ਕਰਨ ਦੇ ਹੁਕਮ ਦਿੱਤੇ ਹਨ। ਪੰਜਾਬ ਵਿਧਾਨ ਸਭਾ ਚੋਣਾਂ-2022 ਦੇ ਮੱਦੇਨਜਰ ਸਮੂਹ ਲਾਇਸੰਸ ਸੁਦਾ ਹਥਿਆਰ ਰੱਖਣ ਵਾਲੇ ਵਿਅਕਤੀਆਂ ਨੂੰ ਹਥਿਆਰ ਨੇੜੇ ਦੇ ਪੁਲਿਸ ਸਟੇਸਨ ਜਾਂ ਅਧਿਕਾਰਤ ਅਸਲਾ ਡੀਲਰ ਪਾਸ ਜਮ੍ਹਾਂ ਕਰਵਾਉਣ ਲਈ ਹੁਕਮ ਜਾਰੀ ਕੀਤੇ ਗਏ ਸਨ। ਹੁਣ ਵਿਧਾਨ ਸਭਾ ਚੋਣਾਂ-2022 ਦੀ ਪ੍ਰਕਿਰਿਆ ਖਤਮ ਹੋ ਚੁੱਕੀ ਹੈ। ਇਸ ਲਈ ਜ਼ਿਲ੍ਹੇ ਦੇ ਸਮੂਹ ਅਧਿਕਾਰਤ ਅਸਲਾ ਡੀਲਰਾਂ ਅਤੇ ਪੁਲਿਸ ਸਟੇਸਨਾਂ ਨੂੰ ਜਮ੍ਹਾਂ ਹੋਏ ਲਾਇਸੈਂਸੀ ਹਥਿਆਰ ਰਿਲੀਜ਼ ਕਰਨ ਦੇ ਹੁਕਮ ਦਿੱਤੇ ਗਏ ਹਨ।

# ਮੋਦੀ ਸਰਕਾਰ ਵੱਲੋਂ ਦੇਸ਼ ਦੇ ਕਿਸਾਨਾਂ ਨਾਲ ਕੀਤੀ ਧੋਖਾਦੇਹੀ ਖ਼ਿਲਾਫ਼ ਕਿਸਾਨਾਂ 'ਚ ਰੋਸ : ਬਲਬੀਰ ਸਿੰਘ ਮੁਸਾਫਿਰ

**ਦਸਨਸ**

**ਮੋਹਾਲੀ/22 ਮਾਰਚ:** ਮੋਦੀ ਸਰਕਾਰ ਨੇ ਦਸੰਬਰ 2021 'ਚ ਸੰਯੁਕਤ ਕਿਸਾਨ ਮੋਰਚੇ ਨਾਲ ਕੀਤੇ ਸਮਝੌਤੇ ਨੂੰ ਲਾਗੂ ਨਾ ਕਰਕੇ ਦੇਸ਼ ਦੀ ਸਮੂਹ ਕਿਸਾਨ ਜਮਾਤ ਨਾਲ ਧੋਖਾ ਕੀਤਾ ਹੈ।

ਸੰਯੁਕਤ ਕਿਸਾਨ ਮੋਰਚੇ ਦੀ ਦੇਸ਼ ਦੇ ਕਿਸਾਨਾਂ ਦੀ ਕਾਲ ਤੇ 21 ਮਾਰਚ ਨੂੰ ਕੁੱਲ ਹਿੰਦ ਕਿਸਾਨ ਸਭਾ ਪੰਜਾਬ ਜਿਲ੍ਹਾ ਮੋਹਾਲੀ ਦਾ ਵੱਡਾ ਡੈਪੂਟੇਸ਼ਨ ਜਿਲ੍ਹਾ ਪ੍ਰਧਾਨ ਸਾਥੀ ਬਲਬੀਰ ਸਿੰਘ ਮੁਸਾਫਿਰ ਤੇ ਸਾਥੀ ਸ਼ਾਮ ਲਾਲ ਸਕੱਤਰ ਦੀ ਅਗਵਾਈ ਵਿੱਚ ਡੀ.ਸੀ. ਸਾਹਿਬ ਮੋਹਾਲੀ ਨੂੰ ਦੇਸ਼ ਦੇ ਰਾਸ਼ਟਰਪਤੀ ਦੇ ਨਾਂ ਰੋਸ਼ ਪੱਤਰ ਸੌਂਪ ਕੇ ਦੱਸਿਆ ਕਿ ਜਿਲ੍ਹੇ ਦੇ ਕਿਸਾਨਾਂ 'ਚ ਮੋਦੀ ਸਰਕਾਰ ਖਿਲਾਫ ਵੱਡਾ ਰੋਸ ਹੈ, ਕਿਉਂਕਿ ਨਾ ਐਮਐਸਪੀ ਤੇ ਕਮੇਟੀ ਬਣਾਈ, ਨਾ ਪੂਰੇ ਕੇਸ ਵਾਪਿਸ ਲਏ, ਨਾ ਸ਼ਹੀਦ ਕਿਸਾਨਾਂ ਦੇ ਵਾਰਸਾਂ ਨੂੰ ਨੌਕਰੀ ਦਿੱਤੀ।

ਲਖੀਮਪੁਰ ਖੀਰੀ ਦੇ ਕਾਤਲ ਖੁਲੇ ਛੱਡ ਕੇ ਕਿਸਾਨਾਂ ਖਿਲਾਫ ਝੂਠੇ ਕੇਸ਼ ਬਣਾ ਰਹੀ ਹੈ। ਇਸ ਸਭ ਕੁੱਝ ਤੋਂ ਇਲਾਵਾ ਬਿਜਲੀ ਬਿਲ ਵੀ ਵਾਪਸ ਨਹੀਂ ਕੀਤਾ ਗਿਆ, ਉਲਟਾ ਪੰਜਾਬ-ਹਰਿਆਣਾ ਸਰਕਾਰ ਨੂੰ ਬੀ.ਬੀ.ਐਮ.ਬੀ. ਦੀ ਪ੍ਰਬੰਧਕੀ ਤੋਂ ਲਾਂਭੇ ਕਰਕੇ ਪੰਜਾਬ ਨਾਲ ਧੋਖਾ ਕੀਤਾ ਹੈ। ਸਾਥੀ ਮੁਸਾਫਿਰ ਨੇ ਡੀ.ਸੀ. ਸਾਹਿਬ ਨੂੰ ਕਿਸਾਨਾਂ 'ਚ ਗੁਸੇ ਦੀ ਲਹਿਰ ਬਾਰੇ ਦੱਸਿਆ ਤੇ ਮੰਗ ਕੀਤੀ ਕਿ ਇਹ ਪੱਤਰ ਰਾਸ਼ਟਰਪਤੀ ਜੀ ਨੂੰ ਹਾਲਾਤ ਤੋਂ ਜਾਣੂ ਕਰਵਾਉਂਦੇ ਹੋਏ ਭੇਜਿਆ ਜਾਵੇ। ਡੈਪੂਟੇਸ਼ਨ ਵਿੱਚ ਸਰਵਸਾਥੀ ਪਰਮਜੀਤ ਸਿੰਘ, ਹਾਕਮ ਸਿੰਘ ਦੱਪਰ, ਕੇਸਰ ਸਿੰਘ, ਦਿਲਬਾਗ ਸਿੰਘ, ਅਜੀਤ ਸਿੰਘ, ਕਰਮ ਚੰਦ, ਨਵਜੋਤ ਸਿੰਘ ਅਤੇ ਕੁਲਵਿੰਦਰ ਸਿੰਘ ਸ਼ਾਮਲ ਸਨ।

# ਪਿੰਡ ਸ਼ੇਖਪੁਰਾ ਕਲਾਂ 'ਚ ਸਬਜ਼ੀਆਂ ਦੀ ਕਾਸ਼ਤ ਕਰਨ ਲਈ ਲਗਾਇਆ ਜਾਗਰੂਕਤਾ ਕੈਂਪ

**ਰਾਜੀਵ ਗਾਂਧੀ, ਗੁਰਜੀਤ ਸਿੰਘ ਈਸਾਪੁਰ**

**ਡੇਰਾਬਸੀ/22 ਮਾਰਚ:** ਖੇਤੀਬਾੜੀ ਅਤੇ ਕਿਸਾਨ ਭਲਾਈ ਵਿਭਾਗ ਵੱਲੋਂ ਆਤਮਾ ਸਕੀਮ ਅਧੀਨ ਡਾ ਰਜੇਸ਼ ਕੁਮਾਰ ਰਹੇਜਾ ਮੁੱਖ ਖੇਤੀਬਾੜੀ ਅਫਸਰ ਐਸਏਐਸ ਨਗਰ ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਬਲਾਕ ਖੇਤੀਬਾੜੀ ਅਫਸਰ ਡਾ ਹਰਸੰਗੀਤ ਸਿੰਘ ਦੀ ਅਗਵਾਈ ਹੇਠ ਸਬਜ਼ੀਆਂ ਦੀ ਕਾਸ਼ਤ ਅਤੇ ਘਰੇਲੂ ਬਗੀਚੀ ਨੂੰ ਉਤਸ਼ਾਹਤ ਕਰਨ ਲਈ ਜਾਗਰੂਕਤਾ ਕੈਂਪ ਲਗਾਇਆ ਗਿਆ। ਇਸ ਮੌਕੇ ਡਾ ਹਰਸੰਗੀਤ ਸਿੰਘ ਨੇ ਕਿਸਾਨ ਬੀਬੀਆਂ ਨੂੰ ਘਰੇਲੂ ਬਗੀਚੀ ਵਿੱਚ ਸਬਜ਼ੀਆਂ ਲਗਾਉਣ ਦੇ ਫਾਇਦਿਆਂ ਬਾਰੇ ਜਾਣਕਾਰੀ ਦਿੱਤੀ ਅਤੇ ਕਿਹਾ ਕਿ ਜ਼ਹਿਰ ਮੁਕਤ ਸਬਜ਼ੀਆਂ ਦਾ ਸੇਵਨ ਕਰਨ ਲਈ ਘਰੇਲੂ ਬਗੀਚੀ ਦਾ ਬਹੁਤ ਵੱਡਾ ਯੋਗਦਾਨ ਹੈ । ਇਸ ਨਾਲ ਅਸੀਂ ਆਪਣਾ ਘਰੇਲੂ ਖਰਚਾ ਵੀ ਘਟਾ ਸਕਦੇ ਹਾਂ ਅਤੇ ਵਧੀਆ ਕੁਆਲਿਟੀ ਦੀਆਂ ਸਬਜ਼ੀਆਂ ਆਪਣੇ ਪਰਿਵਾਰ ਨੂੰ ਦੇ ਸਕਦੇ ਹਾਂ ।

ਇਸ ਮੌਕੇ ਸੁਖਜੀਤ ਕੌਰ ਏ. ਈ. ਓ. ਨੇ ਕਿਸਾਨ ਬੀਬੀਆਂ ਨੂੰ ਮਿੱਟੀ ਦੀ ਸਿਹਤ ਬਾਰੇ ਜਾਣਕਾਰੀ ਦਿੱਤੀ। ਇਸ ਸਮੇਂ ਪਰਵੇਜ਼ ਖੇਤੀਬਾੜੀ ਉਪ ਨਿਰੀਖਕ ਅਤੇ ਸ੍ਰੀ ਗੁਲਸ਼ਨ ਕੁਮਾਰ ਖੇਤੀਬਾੜੀ ਉੱਪ ਨਿਰੀਖਕ ਵੀ ਹਾਜਰ ਸਨ।

ਇਸ ਮੌਕੇ ਚੰਨ ਸੁਰੱਖਿਆ ਸੰਸਥਾ ਮੁਹਾਲੀ ਦੇ ਇੰਚਾਰਜ ਮਿਸ ਸੋਨੀਆ ਰਾਣੀ ਨੇ ਲੋੜਵੰਦ ਲੜਕੀਆਂ ਨੂੰ ਸਿਲਾਈ ਕਢਾਈ ਦੀ ਫ੍ਰੀ ਟ੍ਰੇਨਿੰਗ ਵੀ ਦੇ ਰਹੇ ਹਨ। ਉਨ੍ਹਾਂ ਖੇਤੀਬਾੜੀ ਮਹਿਕਮੇ ਦੇ ਧਿਆਨ ਵਿੱਚ ਲਿਆਂਦਾ ਕਿ ਇਹ ਲੜਕੀਆਂ ਕਿਸੇ ਵੀ ਤਰ੍ਹਾਂ ਦੀ ਜਿਵੇਂ ਕਿ ਆਚਾਰ ਬਣਾਉਣੇ ਚਟਣੀਆਂ ਬਣਾਉਣੀਆਂ ਮੁਰੱਬੇ ਬਣਾਉਣਾ ਆਦਿ ਦੀ ਟ੍ਰੇਨਿੰਗ ਲੈਣਾ ਚਾਹੁੰਦੀਆਂ ਹਨ । ਇਸ ਸੰਬੰਧ ਵਿਚ ਉਨ੍ਹਾਂ ਨੂੰ ਵਿਸ਼ਵਾਸ ਦੁਆਇਆ ਕਿ ਮਹਿਕਮੇ ਵੱਲੋਂ ਆਪ ਨੂੰ ਇਹ ਟ੍ਰੇਨਿੰਗ ਫਰੀ ਦਵਾਈ ਜਾਵੇਗੀ। ਇਸ ਸਮੇਂ ਕਿਸਾਨ ਬੀਬੀਆਂ ਨੂੰ ਘਰੇਲੂ ਬਗੀਚੀ ਲਈ ਫ੍ਰੀ ਸਬਜ਼ੀ ਦੀਆਂ ਕਿੱਟਾਂ ਵੀ ਵੰਡੀਆਂ ਗਈਆਂ।

# ਬਲਾਕ ਪ੍ਰਾਇਮਰੀ ਸਿੱਖਿਆ ਅਫਸਰ ਵੱਲੋਂ ਵੱਖ-ਵੱਖ ਪ੍ਰੀਖਿਆ ਕੇਂਦਰਾ ਦਾ ਦੌਰਾ

**ਮਨਜੀਤ ਸਿੰਘ ਵਿੱਕੀ**

**ਬੇਲਾ/22 ਮਾਰਚ:** ਸਕੂਲ ਸਿੱਖਿਆ ਵਿਭਾਗ ਵੱਲੋਂ ਵਿਦਿਆਰਥੀਆਂ ਦੇ ਹਿੱਤਾਂ ਅਤੇ ਪ੍ਰੀਖਿਆ ਕੋਵਿਡ ਪ੍ਰੋਟੋਕੋਲ ਨੂੰ ਧਿਆਨ ਵਿੱਚ ਰੱਖਦਿਆਂ 22ਮਾਰਚ ਤੋਂ ਪੰਜਵੀਂ ਜਮਾਤ ਦੇ ਦੂਜੇ ਟਰਮ ਦੀਆਂ ਸਾਲਾਨਾ ਪ੍ਰੀਖਿਆਵਾਂ ਸੁਰੂ ਕੀਤੀਆਂ ਗਈਆਂ। ਇਸ ਸੰਬੰਧੀ ਜਾਣਕਾਰੀ ਦਿੰਦਿਆਂ ਸਕੂਲ ਅਧਿਆਪਕ ਰਾਜਵੀਰ ਸਿੰਘ ਚੌਂਤਾ ਅਤੇ ਗੁਰਪ੍ਰੀਤ ਸਿੰਘ ਕੈਂਬੋ ਨੇ ਦੱਸਿਆ ਕਿ ਬਲਾਕ ਪ੍ਰਾਇਮਰੀ ਸਿੱਖਿਆ ਅਫਸਰ ਦਵਿੰਦਰਪਾਲ ਸਿੰਘ ਵੱਲੋਂ ਅੱਜ ਪ੍ਰੀਖਿਆ ਕੇਂਦਰ ਬਹਿਰਾਮਪੁਰ ਬੇਟ, ਬਜੀਦਪੁਰ, ਬੇਲਾ ਅਤੇ ਚਮਕੌਰ ਸਾਹਿਬ-1 ਸਮੇਤ ਵੱਖ-ਵੱਖ ਪ੍ਰੀਖਿਆ ਕੇਂਦਰਾਂ ਦਾ ਨਿਰੀਖਣ ਕੀਤਾ ਗਿਆ। ਬਲਾਕ ਸਿੱਖਿਆ ਅਫਸਰ ਨੇ ਇਨ੍ਹਾਂ ਪ੍ਰੀਖਿਆਵਾਂ ਸੰਬੰਧੀ ਸੰਤੁਸਟੀ ਪ੍ਰਗਟ ਕਰਦਿਆਂ ਕਿਹਾ ਕਿ ਸਿੱਖਿਆ ਵਿਭਾਗ ਵੱਲੋਂ ਸਾਰੀਆਂ ਹਿਦਾਇਤਾਂ ਦੀ ਪਾਲਣਾ ਪੂਰੀ ਸੰਜੀਦਗੀ, ਸੁਚੱਜੇ ਪ੍ਰਬੰਧਾਂ ਹੇਠ ਅਤੇ ਨਕਲ ਰਹਿਤ ਪ੍ਰੀਖਿਆਵਾਂ ਕਰਵਾਈਆਂ ਜਾ ਰਹੀਆਂ ਹਨ। ਪ੍ਰੀਖਿਆ ਦੌਰਾਨ ਕਿਸੇ ਕਿਸਮ ਦੀ ਕੋਈ ਸ਼ਿਕਾਇਤ ਸਾਹਮਣੇ ਨਹੀਂ ਆਈ। ਇਸ ਮੌਕੇ ਕੇਂਦਰ ਸੁਪਰਡੈਂਟ ਜਸਵੀਰ ਕੌਰ ਅਤੇ ਨਿਗਰਾਨ ਬਿਕਰਮ ਸਿੰਘ, ਜਤਿੰਦਰ ਕੁਮਾਰ, ਨਿਸਾਨ ਸਿੰਘ, ਵਰਿੰਦਰ ਸਿੰਘ, ਸੁਖਵਿੰਦਰ ਕੌਰ, ਰੇਖਾ ਰਾਣੀ ਅਤੇ ਅਮਨਦੀਪ ਕੌਰ ਆਦਿ ਹਾਜਰ ਸਨ।

# ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ ਮੌਕੇ ਸਰਕਾਰੀ ਛੁੱਟੀ ਕਰਨ ਲਈ ਪੰਜਾਬ ਸਰਕਾਰ ਦਾ ਕੀਤਾ ਧੰਨਵਾਦ

**ਵਰਿੰਦਰ ਵਰਮਾ**

**ਨਾਭਾ/22 ਮਾਰਚ:** ਦੇਸ਼ ਦੀ ਅਜ਼ਾਦੀ ਸਮੇਂ ਅਹਿਮ ਯੋਗਦਾਨ ਪਾਉਣ ਵਾਲੇ ਪਰਿਵਾਰਾਂ ਆਜਾਦੀ ਘੁਲਾਟੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਸੂਬਾ ਪੱਧਰੀ ਜਥੇਬੰਦੀ ਸੁਤੰਤਰਤਾ ਸੰਗਰਾਮੀ ਉਤਰਾਧਿਕਾਰੀ ਐਸੋਸੀਏਸਨ ਪੰਜਾਬ ਵਲੋਂ ਸ਼ਹੀਦੇ ਆਜਮ ਸ ਭਗਤ ਸਿੰਘ ਜੀ ਦੇ ਸਹੀਦੀ ਦਿਹਾੜੇ ਮੌਕੇ ਸਰਕਾਰੀ ਛੁੱਟੀ ਕਰਨ ਲਈ ਪੰਜਾਬ ਸਰਕਾਰ ਦਾ ਧੰਨਵਾਦ ਕੀਤਾ ਗਿਆ। ਪ੍ਰੈਸ ਨੋਟ ਜਾਰੀ ਕਰਦਿਆਂ ਸੂਬਾ ਜਨਰਲ ਸਕੱਤਰ ਇੰਦਰਪਾਲ ਸਿੰਘ ਧਾਲੀਵਾਲ ਸੋਨੀ ਪੋਤਰਾ ਸਵਰਗਵਾਸੀ ਬੰਤਾ ਸਿੰਘ ਧਾਲੀਵਾਲ ਸੁਤੰਤਰਤਾ ਸੰਗਰਾਮੀ ਭਾਰਤ ਸਰਕਾਰ ਅਤੇ ਸੂਬਾ ਤਾਲਮੇਲ ਕਮੇਟੀ ਦੇ ਆਗੂ ਪ੍ਰਕਾਸ਼ ਧਾਲੀਵਾਲ ਨੇ ਕਿਹਾ ਕਿ ਪੰਜਾਬ ਸਰਕਾਰ ਵੱਲੋਂ ਕੀਤੀ ਸਰਕਾਰੀ ਛੁੱਟੀ ਸ਼ਹੀਦਾ ਦੇ ਸਮਾਗਮ ਮਨਾਉਣ ਲਈ ਉਨ੍ਹਾਂ ਦੇ ਸਨਮਾਨ ਲਈ ਸਲਾਘਾਯੋਗ ਕਦਮ ਹੈ। ਆਜਾਦੀ ਘੁਲਾਟੀਆਂ ਅਤੇ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਸਦਕਾ ਹੀ ਅੱਜ ਅਸੀਂ ਆਜਾਦੀ ਦਾ ਨਿੱਘ ਮਾਣ ਰਹੇ ਹਾਂ। ਆਗੂਆਂ ਨੇ ਮੰਗ ਕੀਤੀ ਕਿ ਪੰਜਾਬ ਦੇ ਹਰ ਸਹਿਰ ਵਿਚ ਸ਼ਹੀਦਾ, ਦੇਸ਼ ਭਗਤਾਂ ਦੇ ਸਮਾਰਕ ਬਣਾਏ ਜਾਣ ਤਾਂ ਜੋ ਉਨ੍ਹਾਂ ਦੇ ਦਿਹਾੜੇ ਮੌਕੇ ਸਮਾਗਮ ਰੱਖ ਕੇ ਆਮ ਲੋਕ ਵੀ ਸਰਧਾ ਦੇ ਫੁੱਲ ਭੇਟ ਕਰ ਸਕਣ। ਮੌਜੂਦਾ ਆਜਾਦੀ ਘੁਲਾਟੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀਆਂ ਰਹਿੰਦਿਆਂ ਸਨਮਾਨ ਸਹੂਲਤਾਂ ਸੰਬੰਧੀ ਵੀ ਪੰਜਾਬ ਸਰਕਾਰ ਨੂੰ ਠੋਸ ਕਦਮ ਚੁੱਕਣ ਦੀ ਅਪੀਲ ਜਥੇਬੰਦੀ ਵੱਲੋਂ ਕੀਤੀ ਗਈ, ਤਾ ਜੋ ਆਉਣ ਵਾਲੀਆਂ ਪੀੜ੍ਹੀਆਂ ਇਹਨਾਂ ਦੇ ਦਿਖਾਏ ਰਸਤਿਆਂ ਤੋਂ ਸੇਧ ਲੈ ਸਕਣ।

# ਚੋਰੀ ਦੇ ਮੋਬਾਈਲ ਖਰੀਦਣ ਵਾਲਾ ਗ੍ਰਿਫ਼ਤਾਰ, ਖੋਹੇ 18 ਮੋਬਾਈਲ ਤੇ ਇੱਕ ਲੈਪਟਾਪ ਬਰਾਮਦ

**ਵਿੱਕੀ ਭਬਾਤ**

**ਜ਼ੀਰਕਪੁਰ/22 ਮਾਰਚ:** ਢਕੌਲੀ ਪੁਲੀਸ ਨੇ ਮੋਬਾਈਲ ਖੋਹਣ ਅਤੇ ਵੇਚਣ ਵਾਲੇ ਦੁਕਾਨਦਾਰ ਖ਼ਿਲਾਫ ਮੋਬਾਈਲ ਖੋਹਣ ਦਾ ਮਾਮਲਾ ਦਰਜ ਕੀਤਾ ਹੈ। ਪੁਲੀਸ ਨੇ ਮੁਲਜਮਾਂ ਕੋਲੋਂ ਖੋਹੇ ਗਏ 18 ਸਮਾਰਟ ਫੋਨ ਅਤੇ ਇੱਕ ਲੈਪਟਾਪ ਬਰਾਮਦ ਕੀਤਾ ਹੈ।

ਮੁਲਜਮ ਦੀ ਪਛਾਣ ਹਰਵਿੰਦਰ ਸਿੰਘ ਵਾਸੀ ਲੋਹਗੜ੍ਹ ਵਜੋਂ ਹੋਈ ਹੈ। ਇਸ ਮਾਮਲੇ ਵਿੱਚ ਕਾਲੀ ਨਾਮਕ ਵਿਅਕਤੀ ਦਾ ਨਾਮ ਵੀ ਸਾਹਮਣੇ ਆਇਆ ਹੈ ਜੋ ਕਿ ਫਰਾਰ ਦੱਸਿਆ ਜਾ ਰਿਹਾ ਹੈ।

ਮੁਲਜਮ ਹਰਵਿੰਦਰ ਸਿੰਘ ਨੂੰ ਡੇਰਾਬੱਸੀ ਦੀ ਅਦਾਲਤ ਵਿੱਚ ਪੇਸ ਕੀਤਾ ਗਿਆ, ਜਿੱਥੇ ਅਦਾਲਤ ਨੇ ਉਸ ਨੂੰ 2 ਦਿਨ ਦੇ ਪੁਲੀਸ ਰਿਮਾਂਡ 'ਤੇ ਭੇਜ ਦਿੱਤਾ ਹੈ। ਜਾਣਕਾਰੀ ਦਿੰਦਿਆਂ ਥਾਣਾ ਢਕੌਲੀ ਦੇ ਐਸ.ਐਚ.ਓ ਜਤਿਨ ਕਪੂਰ ਨੇ ਦੱਸਿਆ ਕਿ ਉਨ੍ਹਾਂ ਦੀ ਪੁਲਿਸ ਪਾਰਟੀ ਨੂੰ ਖੋਹ ਕੀਤੇ ਮੋਬਾਈਲਾਂ ਦੀ ਖਰੀਦੋ-ਫਰੋਖਤ ਕਰਨ ਵਾਲਿਆਂ ਖਿਲਾਫ ਵੱਡੀ ਸਫਲਤਾ ਮਿਲੀ ਹੈ . ਉਨ੍ਹਾਂ ਦੱਸਿਆ ਕਿ ਕੁਝ ਦਿਨ ਪਹਿਲਾਂ ਆਸ਼ਿਆਨਾ ਕੰਪਲੈਕਸ ਸੈਕਟਰ-26 ਪੰਚਕੂਲਾ ਦੇ ਵਸਨੀਕ ਜੈਕੀ ਤੋਂ ਪੀਰ ਮੁਛੱਲਾ ਵਿੱਚ ਉਸ ਦਾ ਮੋਬਾਈਲ ਫੋਨ ਖੋਹ ਲਿਆ ਗਿਆ ਸੀ।

ਜਾਂਚ ਦੌਰਾਨ ਉਨ੍ਹਾਂ ਨੂੰ ਪਤਾ ਲੱਗਾ ਕਿ ਜੈਕੀ ਦਾ ਫੋਨ ਲੋਹਗੜ੍ਹ ਦੀ ਇੱਕ ਦੁਕਾਨ 'ਤੇ ਵੇਚਿਆ ਗਿਆ ਹੈ। ਪੁਲਿਸ ਨੇ ਜਦੋਂ ਜਾਂਚ ਨੂੰ ਅੱਗੇ ਵਧਾਇਆ ਤਾਂ ਪਾਲ ਕਮਿਊਨੀਕੇਸਨ ਨਾਂ ਦੀ ਦੁਕਾਨ ਦੇ ਮਾਲਕ ਹਰਵਿੰਦਰ ਸਿੰਘ ਦਾ ਨਾਂ ਸਾਹਮਣੇ ਆਇਆ। ਜਦੋਂ ਪੁਲਿਸ ਨੇ ਉਸਦੀ ਦੁਕਾਨ 'ਤੇ ਛਾਪਾ ਮਾਰਿਆ ਤਾਂ ਉਨ੍ਹਾਂ ਨੂੰ ਖੋਹੇ 18 ਸਮਾਰਟਫੋਨ ਅਤੇ ਇੱਕ ਪੁਰਾਣਾ ਲੈਪਟਾਪ ਮਿਲਿਆ। ਹਰਵਿੰਦਰ ਸਿੰਘ ਨੇ ਪੁਲੀਸ ਪੁੱਛਗਿੱਛ ਵਿੱਚ ਦੱਸਿਆ ਕਿ ਉਸ ਨੂੰ ਇਹ ਮੋਬਾਈਲ ਕਾਲੀ ਨਾਮਕ ਵਿਅਕਤੀ ਨੇ ਵੇਚੇ ਸਨ।

ਹਰਵਿੰਦਰ ਨੇ ਅੱਗੇ ਜੈਕੀ ਦਾ ਮੋਬਾਈਲ ਅਰੁਣ ਨਾਂ ਦੇ ਵਿਅਕਤੀ ਨੂੰ ਵੇਚ ਦਿੱਤਾ ਸੀ, ਜਿਸ ਨੂੰ ਪੁਲੀਸ ਨੇ ਬਰਾਮਦ ਕਰ ਲਿਆ ਹੈ। ਥਾਣਾ ਢਕੌਲੀ ਦੀ ਪੁਲੀਸ ਨੇ ਹਰਵਿੰਦਰ ਸਿੰਘ ਅਤੇ ਕਾਲੀ ਖ਼ਿਲਾਫ ਆਈਪੀਸੀ ਦੀ ਧਾਰਾ 379ਬੀ ਤਹਿਤ ਕੇਸ ਦਰਜ ਕਰ ਲਿਆ ਹੈ। ਕਾਲੀ ਦੀ ਭਾਲ ਜਾਰੀ ਹੈ।

# ਇੰਡਸਟਰੀਅਲ ਪੇਂਟਰ ਟਰੇਡ ਸ਼ੁਰੂ ਕਰਨ ਵਾਲੀ ਪੰਜਾਬ ਦੀ ਪਹਿਲੀ ਸੰਸਥਾ ਹੋਵੇਗੀ ਆਈਟੀਆਈ ਬਸੀ ਪਠਾਣਾਂ: ਬਠਲਾਣਾ

**ਰਵਿੰਦਰ ਸਿੰਘ ਢੀਂਡਸਾ**

**ਸ੍ਰੀ ਫ਼ਤਹਿਗੜ੍ਹ ਸਾਹਿਬ/22 ਮਾਰਚ:** ਲੰਮੇ ਅਰਸੇ ਤੋਂ ਵੱਡੀ ਗਿਣਤੀ 'ਚ ਵਿਦਿਆਰਥੀਆਂ ਨੂੰ ਤਕਨੀਕੀ ਸਿੱਖਿਆ ਮੁਹੱਈਆ ਕਰਵਾ ਰਹੀ ਉਦਯੋਗਿਕ ਸਿਖਲਾਈ ਸੰਸਥਾ (ਆਈਟੀਆਈ) ਬਸੀ ਪਠਾਣਾਂ ਵੱਲੋਂ ਜਲਦ ਹੀ ਜਰਮਨ ਦੀ ਕੰਪਨੀ ਕਲਾਸ ਦੇ ਸਹਿਯੋਗ ਨਾਲ ਪੰਜਾਬ ਦੀ ਪਹਿਲੀ ਇੰਡਸਟਰੀਅਲ ਪੇਂਟਰ ਦੀ ਟਰੇਡ ਸ਼ੁਰੂ ਕੀਤੀ ਜਾਵੇਗੀ ਜਿਸ ਨਾਲ ਨਵੀਨਤਮ ਤਕਨੀਕ ਨਾਲ ਰੌਬੋਟਿਕ ਪੇਂਟਿੰਗ ਦੀ ਸਿਖਲਾਈ ਹਾਸਲ ਕਰਨ ਵਾਲੇ ਵਿਦਿਆਰਥੀਆਂ ਲਈ ਆਟੋਮੋਬਾਈਲ ਇੰਡਸਟਰੀ 'ਚ ਰੁਜ਼ਗਾਰ ਦੇ ਨਵੇਂ ਮੌਕੇ ਪੈਦਾ ਹੋਣਗੇ।

ਇਹ ਜਾਣਕਾਰੀ ਅੱਜ ਆਈ.ਟੀ.ਆਈ. ਬਸੀ ਪਠਾਣਾਂ ਦੇ ਪ੍ਰਿੰਸੀਪਲ ਸਤਵਿੰਦਰ ਸਿੰਘ ਬਠਲਾਣਾ ਵੱਲੋਂ ਕਲਾਸ ਕੰਪਨੀ ਦੀ ਮੁਖੀ ਐਂਟਜੇ ਕੁੰਕੀਸ ਵੱਲੋਂ ਆਈ.ਟੀ.ਆਈ. ਬਸੀ ਪਠਾਣਾਂ ਵਿਖੇ ਕਲਾਸ ਵੱਲੋਂ ਤਿਆਰ ਕਰਵਾਈ ਗਈ ਆਟੋ ਵਰਕਸ਼ਾਪ ਦੇ ਕੀਤੇ ਗਏ ਉਦਘਾਟਨ ਉਪਰੰਤ ਗੱਲਬਾਤ ਕਰਦਿਆਂ ਦਿੱਤੀ ਗਈ।

ਇਸ ਮੌਕੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਲਾਸ ਕੰਪਨੀ ਦੀ ਮੁਖੀ ਐਂਟਜੇ ਕੁੰਕੀਸ ਨੇ ਦੱਸਿਆ ਕਿ ਕਲਾਸ ਕੰਪਨੀ ਵੱਲੋਂ ਇਸ ਸੰਸਥਾ ਦੇ ਵਿਦਿਆਰਥੀਆਂ ਦੀ ਪਲੇਸਮੈਂਟ ਅਤੇ ਅਪਰੈਂਟਸਸ਼ਿੱਪ ਲਈ ਵੀ ਸਹਿਯੋਗ ਦਿੱਤਾ ਜਾਂਦਾ ਹੈ ਤੇ ਜਲਦੀ ਹੀ ਤਕਨੀਕੀ ਸਿੱਖਿਆ ਵਿਭਾਗ ਦੇ ਸਹਿਯੋਗ ਨਾਲ ਸਾਡੀ ਕੰਪਨੀ ਇੱਥੇ ਇੰਡਸਟਰੀਅਲ ਪੇਂਟਰ ਦੀ ਟਰੇਡ ਸ਼ੁਰੂ ਕਰਵਾਉਣ ਜਾ ਰਹੀ ਹੈ ਜਿਸ ਨਾਲ ਇਲਾਕੇ ਦੇ ਵਿਦਿਆਰਥੀਆਂ ਨੂੰ ਵੱਡਾ ਲਾਭ ਮਿਲੇਗਾ। ਪ੍ਰਿੰਸੀਪਲ ਸਤਵਿੰਦਰ ਸਿੰਘ ਬਠਲਾਣਾਂ ਵੱਲੋਂ ਐਂਟਜੇ ਕੁੰਕੀਸ ਸਮੇਤ ਕਲਾਸ ਕੰਪਨੀ ਦੇ ਅਧਿਕਾਰੀਆਂ ਦਾ ਅਤੇ ਸਮਾਗਮ 'ਚ ਪਹੁੰਚੇ ਸਾਰੇ ਮਹਿਮਾਨਾਂ ਦਾ ਧੰਨਵਾਦ ਕੀਤਾ ਗਿਆ।

# ਸਰਕਾਰੀ ਕਾਲਜਾਂ ਦੇ ਗੈੱਸਟ ਪ੍ਰੋਫੈਸਰਾਂ ਨੂੰ ਨਵੀਂ ਸਰਕਾਰ ਤੋਂ ਵੱਡੀਆਂ ਆਸਾਂ

## ਬੀਤੇ 3 ਮਹੀਨਿਆਂ ਤੋਂ ਤਨਖਾਹ ਨਾ ਮਿਲਣ ਕਰਕੇ ਫਾਕੇ ਕੱਟਣ ਲਈ ਮਜਬੂਰ

**ਗੁਰਜੀਤ ਸਿੰਘ ਈਸਾਪੁਰ, ਰਾਜੀਵ ਗਾਂਧੀ**

**ਡੇਰਾਬਸੀ/22 ਮਾਰਚ:** ਪੰਜਾਬ ਦੇ ਸਰਕਾਰੀ ਕਾਲਜਾਂ 'ਚ ਕੰਮ ਕਰਦੇ ਗੈੱਸਟ ਫੈਕਲਟੀ ਸਹਾਇਕ ਪ੍ਰੋਫੈਸਰਾਂ ਨੂੰ ਆਮ ਆਦਮੀ ਪਾਰਟੀ ਦੀ ਨਵੀਂ ਸਰਕਾਰ ਤੋਂ ਵੱਡੀਆਂ ਉਮੀਦਾਂ ਹਨ। ਦੋ ਦਹਾਕਿਆਂ ਤੋਂ ਸਰਕਾਰੀ ਕਾਲਜਾਂ 'ਚ ਕੰਮ ਕਰਦੇ 906 ਗੈੱਸਟ ਪ੍ਰੋਫੈਸਰਾਂ ਦਾ ਸਮੇਂ ਸਮੇਂ ਦੀਆਂ ਹਕੂਮਤਾਂ ਨੇ ਵੱਡੇ ਪੱਧਰ 'ਤੇ ਮਾਨਸਿਕ ਤੇ ਆਰਥਿਕ ਸ਼ੋਸ਼ਣ ਕੀਤਾ । ਜਿਨ੍ਹਾਂ ਨੇ ਆਪਣੀ ਜਿੰਦਗੀ ਦਾ ਸੁਨਹਿਰੀ ਸਮਾਂ ਦੇ ਕੇ ਸਰਕਾਰੀ ਕਾਲਜਾਂ ਦੀ ਹੋਂਦ ਨੂੰ ਬਚਾਈ ਰੱਖਿਆ ਹੈ।

ਪੰਜਾਬ ਦੇ ਮੁੱਖ ਮੰਤਰੀ ਸਰਦਾਰ ਭਗਵੰਤ ਮਾਨ ਅਤੇ ਉਚੇਰੀ ਸਿੱਖਿਆ ਮੰਤਰੀ ਗੁਰਮੀਤ ਸਿੰਘ ਮੀਤ ਹੇਅਰ ਨੂੰ ਆਪਣੇ ਹਲਾਤਾਂ ਤੋਂ ਜਾਣੂ ਕਰਵਾਉਣ ਲਈ ਗੈੱਸਟ ਫੈਕਲਟੀ ਸਹਾਇਕ ਪ੍ਰੋਫੈਸਰਾਂ ਨੇ ਕਾਲਜ ਪੱਧਰ 'ਤੇ ਇਕੱਤਰਤਾਵਾਂ ਕਰਕੇ ਮੰਗ ਕੀਤੀ ਹੈ ਕਿ 906 ਗੈੱਸਟ ਫੈਕਲਟੀ ਸਹਾਇਕ ਪ੍ਰੋਫੈਸਰਾਂ ਦੀ ਨੌਕਰੀ ਨੂੰ ਸੁਰੱਖਿਅਤ ਕਰਕੇ 56100 ਰੁਪਿਆ ਸਰਕਾਰੀ ਖ਼ਜਾਨੇ ਵਿੱਚੋਂ ਦਿੱਤਾ ਜਾਵੇ। ਉਨ੍ਹਾਂ ਦੱਸਿਆ ਕਿ ਪਿਛਲੀਆਂ ਸਰਕਾਰਾਂ ਨੇ ਸਰਕਾਰੀ ਕਾਲਜਾਂ ਨੂੰ ਖੁਦ ਨਾ ਚਲਾ ਕੇ ਸਗੋਂ ਮਾਪੇ ਅਧਿਆਪਕ ਫੰਡਾਂ 'ਚੋਂ ਅਧਿਆਪਕਾਂ ਨੂੰ ਤਨਖਾਹਾਂ ਦੇ ਕੇ ਅਧਿਆਪਕਾਂ ਤੇ ਪੰਜਾਬ ਦੇ ਲੋਕਾਂ ਨਾਲ ਧੋਖਾ ਕੀਤਾ ਹੈ। ਗੈੱਸਟ ਪ੍ਰੋਫੈਸਰਾਂ ਨੇ ਦੱਸਿਆ ਕਿ ਅੰਤਾਂ ਦੀ ਮਹਿੰਗਾਈ ,ਚ ਉਨ੍ਹਾਂ ਨੂੰ ਨਿਗੁਣੀਆਂ ਤਨਖਾਹਾਂ ਦੇ ਕੇ ਬੁੱਤਾ ਸਾਰਿਆ ਜਾ ਰਿਹਾ ਹੈ। ਉਨ੍ਹਾਂ ਦੱਸਿਆ ਕਿ ਇਸ ਸਮੇਂ ਗੈੱਸਟ ਪ੍ਰੋਫੈਸਰਾਂ ਨੂੰ 11600 ਰੁਪਏ ਪੀਟੀਏ ਫੰਡ ਵਿੱਚੋਂ ਅਤੇ 12-763 ਰੁਪਏ ਗ੍ਰਾਂਟ ਇੰਨ ਏਡ ਦੇ ਰੂਪ ਵਿਚ ਮਿਲ ਰਹੇ ਹਨ। ਦੁਖਾਂਤ ਇਹ ਹੈ ਕਿ ਬਹੁਤੇ ਕਾਲਜਾਂ ਵਿਚ ਪੀ.ਟੀ.ਏ ਫੰਡ ਖਤਮ ਹੋ ਚੁੱਕਾ ਹੈ ਅਤੇ ਸਰਕਾਰ ਵੱਲੋਂ ਭੇਜੀ ਜਾਂਦੀ ਰਾਸ਼ੀ ਵੀ ਤਿੰਨ ਮਹੀਨਿਆਂ ਤੋ ਜਾਰੀ ਨਹੀਂ ਹੋਈ। ਜਿਸ ਕਰਕੇ ਕਈ ਮਹੀਨਿਆਂ ਤੋਂ ਗੈੱਸਟ ਫੈਕਲਟੀ ਸਹਾਇਕ ਪ੍ਰੋਫੈਸਰਾਂ ਨੂੰ ਤਨਖਾਹ ਨਾ ਮਿਲਣ ਕਰਕੇ ਫਾਕੇ ਕੱਟਣ ਲਈ ਮਜਬੂਰ ਹਨ।

ਗੈੱਸਟ ਫੈਕਲਟੀ ਸਹਾਇਕ ਪ੍ਰੋਫੈਸਰਾਂ ਨੇ ਦੋਸ਼ ਲਾਇਆ ਕਿ ਪੰਜਾਬ ਦਾ ਉਚੇਰੀ ਸਿੱਖਿਆ ਵਿਭਾਗ ਗੈੱਸਟ ਫੈਕਲਟੀ ਸਹਾਇਕ ਪ੍ਰੋਫੈਸਰਾਂ ਤੋਂ ਹਰ ਰੋਜ ਸੱਤ ਘੰਟੇ ਡਿਊਟੀ ਲੈ ਕੇ ਹਰ ਅਕਾਦਮਿਕ ਅਤੇ ਹੋਰ ਅਨੇਕਾਂ ਕੰਮ ਲੈ ਕੇ ਵੀ ਮਤਰੇਈ ਮਾਂ ਵਾਲਾ ਸਲੂਕ ਕਰ ਰਿਹਾ ਹੈ। ਇਕੱਤਰਤਾ ਮੌਕੇ ਪ੍ਰੋ. ਰਵਿੰਦਰ ਸਿੰਘ, ਡਾ. ਗੁਰਪ੍ਰੀਤ ਕੌਰ, ਪ੍ਰੋ. ਹਰਵਿੰਦਰ ਕੌਰ, ਪ੍ਰੋ. ਬੋਮਿੰਦਰ ਕੌਰ, ਪ੍ਰੋ. ਨੈਨਸੀ, ਪ੍ਰੋ. ਪ੍ਰਭਜੋਤ ਕੌਰ, ਪ੍ਰੋ. ਸੁਮਿਤਾ ਕਟੋਚ, ਪ੍ਰੋ. ਮਨਪ੍ਰੀਤ ਕੌਰ, ਪ੍ਰੋ. ਬਲਜਿੰਦਰ ਸਿੰਘ, ਪ੍ਰੋ. ਕਨੂੰ ਗਰਗ, ਪ੍ਰੋ. ਅਵਤਾਰ ਸਿੰਘ, ਪ੍ਰੋ. ਸ਼ਵੇਤਾ ਖਰਬੰਦਾ, ਪ੍ਰੋ. ਕਿਰਨਪ੍ਰੀਤ ਕੌਰ, ਕਾਲਜ ਪ੍ਰੋਫੈਸਰਾਂ ਨੇ ਕਿਹਾ ਕਿ ਆਮ ਆਦਮੀ ਪਾਰਟੀ ਦੇ ਮੋਹਰੀ ਆਗੂਆਂ ਵੱਲੋਂ ਗੈੱਸਟ ਫੈਕਲਟੀ ਸਹਾਇਕ ਪ੍ਰੋਫੈਸਰਾਂ ਦੀ ਨੌਕਰੀ ਤੇ ਤਨਖਾਹਾਂ ਦਾ ਮੁੱਦਾ ਵਿਧਾਨ ਸਭਾ ਵਿੱਚ ਉਠਾ ਕੇ ਇਹ ਤਾਕੀਦ ਕੀਤੀ ਸੀ ਕਿ ਸਾਡੀ ਸਰਕਾਰ ਆਉਣ ਤੇ ਪਹਿਲ ਦੇ ਅਧਾਰ ਤੇ ਗੈੱਸਟ ਫੈਕਲਟੀ ਸਹਾਇਕ ਪ੍ਰੋਫੈਸਰਾਂ ਦੀਆਂ ਸੇਵਾਵਾਂ ਨੂੰ ਸੁਰੱਖਿਅਤ ਕੀਤਾ ਜਾਵੇਗਾ।

# ਘਨੌਰ ਕਾਲਜ 'ਚ ਜਲ ਤੇ ਜੀਵਨ ਵਿਸ਼ੇ 'ਤੇ ਵਿਸ਼ੇਸ਼ ਲੈਕਚਰ

**ਓਮਕਾਰ**

**ਘਨੌਰ/22 ਮਾਰਚ:** ਯੂਨੀਵਰਸਿਟੀ ਕਾਲਜ, ਘਨੌਰ ਵਿਚ ਕਾਲਜ ਪ੍ਰਿੰਸੀਪਲ ਡਾ. ਨੈਨਾ ਸ਼ਰਮਾ ਦੀ ਅਗਵਾਈ ਵਿਚ ਸਮਾਜ ਵਿਗਿਆਨ ਵਿਭਾਗ ਵਲੋਂ 'ਅੰਤਰ-ਰਾਸ਼ਟਰੀ ਪਾਣੀ ਦਿਵਸ' ਨੂੰ ਸਮਰਪਿਤ "ਜਲ ਤੇ ਜੀਵਨ" ਵਿਸ਼ੇ ਤੇ ਵਿਸ਼ੇਸ਼ ਲੈਕਚਰ ਕਰਵਾਇਆ ਗਿਆ। ਪ੍ਰੋਗਰਾਮ ਦਾ ਆਰੰਭ ਕਾਲਜ ਸ਼ਬਦ "ਦੇਹਿ ਸਿਵਾ ਬਰ ਮੋਹਿ ਇਹੈ" ਨਾਲ ਹੋਇਆ। ਇਸ ਪ੍ਰੋਗਰਾਮ ਵਿਚ ਮੁੱਖ ਵਕਤਾ ਵਜੋਂ ਡਾ. ਗੌਤਮ ਸੂਦ, ਅਸਿਸਟੈਂਟ ਪ੍ਰੋਫੈਸਰ, ਸਮਾਜ ਵਿਗਿਆਨ ਅਤੇ ਸਮਾਜਿਕ ਮਾਨਵ ਵਿਗਿਆਨ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਸ਼ਿਰਕਤ ਕੀਤੀ। ਕਾਲਜ ਪ੍ਰਿੰਸੀਪਲ ਡਾ. ਨੈਨਾ ਸ਼ਰਮਾ ਨੇ ਆਏ ਹੋਏ ਮਹਿਮਾਨਾ ਦਾ ਸਵਾਗਤ ਕੀਤਾ ਅਤੇ ਬੋਲਦਿਆਂ ਕਿਹਾ ਕਿ ਜਲ ਤੋਂ ਬਿਨਾਂ ਸਾਡਾ ਜੀਵਨ ਸੰਭਵ ਨਹੀਂ ਹੈ। ਇਸ ਦੀ ਫਾਲਤੂ ਵਰਤੋਂ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਸ਼ਰਾਪ ਸਾਬਿਤ ਹੋਵੇਗੀ। ਸਾਨੂੰ ਇਸ ਦੀ ਵਰਤੋਂ ਸੰਜਮ ਨਾਲ ਕਰਨੀ ਚਾਹੀਦੀ ਹੈ। ਮੁੱਖ ਵਕਤਾ ਡਾ. ਗੌਤਮ ਸੂਦ ਨੇ ਬੋਲਦਿਆਂ ਕਿਹਾ ਕਿ ਜਲ ਸਾਡੇ ਜੀਵਨ ਦਾ ਮੂਲ ਸਰੋਤ ਹੈ। ਇਸ ਨੂੰ ਸੰਭਾਲ ਕੇ ਵਰਤੋਂ ਕੀਤੇ ਬਿਨਾਂ ਅਸੀਂ ਜੀਵਨ ਦੀਆਂ ਖੁਸ਼ੀਆਂ ਪ੍ਰਾਪਤ ਨਹੀਂ ਕਰ ਸਕਦੇ। ਜਲ ਨੂੰ ਬਚਾਉਣ ਲਈ ਸਾਨੂੰ ਖੁਦ ਨੂੰ ਅੱਗੇ ਲਿਆਉਣਾ ਪਵੇਗਾ। ਆਪਣੇ ਅੰਦਰ ਲੀਡਰਸ਼ਿਪ ਦੀ ਗੁਣ ਪੈਦਾ ਕਰਨੇ ਹੋਣਗੇ। ਫਸਲੀ ਤਬਦੀਲੀ ਲਿਆਉਣੀ ਪਵੇਗੀ। ਰੁੱਖਾਂ ਦਾ ਰਕਬਾ ਵਧਾਉਣਾ ਪਵੇਗਾ। ਪ੍ਰੋਗਰਾਮ ਦੇ ਅੰਤ ਵਿਚ ਅਸਿਸਟੈਂਟ ਪ੍ਰੋਫੈਸਰ ਗੁਰਪ੍ਰੀਤ ਕੌਰ ਨੇ ਆਏ ਹੋਏ ਮਹਿਮਾਨਾਂ ਦਾ ਧੰਨਵਾਦ ਕੀਤਾ ਅਤੇ ਕਿਹਾ ਕਿ ਇਹ ਲੈਕਚਰ ਇਸ ਸਮੇਂ ਵਿਦਿਆਰਥੀਆਂ ਨੂੰ ਚੇਤੰਨ ਕਰਨ ਲਈ ਬੇਹੱਦ ਜ਼ਰੂਰੀ ਹੈ ਅਤੇ ਜਿਸ ਤਰੀਕੇ ਨਾਲ ਡਾ. ਗੌਤਮ ਸੂਦ ਨੇ ਵਿਦਿਆਰਥੀਆਂ ਨਾਲ ਇਸ ਵਿਸ਼ੇ ਨੂੰ ਖੋਲ ਕੇ ਬਿਆਨ ਕੀਤਾ ਹੈ, ਉਹ ਕਾਬਿਲ-ਏ-ਤਾਰੀਫ ਹੈ। ਸਟੇਜ਼ ਸੰਚਾਲਨ ਦੀ ਭੂਮਿਕਾ ਅਸਿਸਟੈਂਟ ਪ੍ਰੋਫੈਸਰ ਚੇਤਨਾ ਬਲਕਾਰ ਸਿੱਧੂ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਨਿਭਾਈ। ਇਸ ਮੌਕੇ ਕਾਲਜ ਦਾ ਸਮੁੱਚਾ ਸਟਾਫ ਮੌਜੂਦ ਸੀ

# 'ਆਪ' ਦੀ ਸਰਕਾਰ ਨਾਲ ਹੋਣਗੇ ਆਪਣੇ ਕੰਮ : ਸ਼ੇਰਗਿੱਲ

**ਅਵਤਾਰ ਨਗਲੀਆਂ**

**ਮਾਜਰੀ/ਮੁੱਲਾਂਪੁਰ ਗਰੀਬਦਾਸ/22 ਮਾਰਚ:** ਪੰਜਾਬ ਦੇ ਲੋਕਾਂ ਨੇ ਰਵਾਇਤੀ ਪਾਰਟੀਆਂ ਤੋਂ ਤੰਗ ਆ ਕੇ ਆਮ ਲੋਕਾਂ ਦੀ ਸਰਕਾਰ ਬਣਾਈ ਹੈ ਕਿਉਂ ਕਿ ਲੋਕ ਹੁੰਦੇ ਭ੍ਰਿਸਟਚਾਰ ਤੋਂ ਅੱਕ ਚੁੱਕੇ ਸਨ ਕਿਉਂ ਕਿ ਪੰਜਾਬ ਦੇ ਲੋਕ ਦਿਨ ਪ੍ਰਤੀ ਦਿਨ ਗਰੀਬ ਵੱਲ ਵੱਧ ਰਹੇ ਸਨ ਤੇ ਲੀਡਰਾਂ ਦੇ ਵਪਾਰ ਦਿਨ ਪ੍ਰਤੀ ਦਿਨ ਵੱਧ ਰਹੇ ਸਨ। ਹੁਣ ਆਪ ਦੀ ਸਰਕਾਰ ਚ ਆਪਣੇ ਕੰਮ ਸੌਖਿਆ ਹੋਣਗੇ ।

ਉਪਰੋਕਤ ਸਬਦਾ ਦਾ ਪ੍ਰਗਟਾਵਾ ਆਮ ਆਦਮੀ ਦੇ ਸੀਨੀਅਰ ਆਗੂ ਨਰਿੰਦਰ ਸਿੰਘ ਸੇਰਗਿੱਲ ਨੇ ਪਾਰਟੀ ਦੇ ਆਗੂ ਰਾਘਵ ਚੱਢਾ ਨਾਲ ਮੁਲਾਕਾਤ ਉਪਰੰਤ ਕੀਤਾ ਹੈ। ਸੇਰਗਿੱਲ ਨੇ ਕਿਹਾ ਕਿ ਪੰਜਾਬ ਨੂੰ ਮੁੜ ਪੈਰਾਂ ਤੇ ਕਰਨ ਲਈ ਬਦਲਾਅ ਬਹੁਤ ਜਰੂਰੀ ਸੀ ਤਾਂ ਜੋ ਨੌਜਵਾਨ ਦਾ ਭਵਿੱਖ ਬਚਾਇਆ ਜਾ ਸਕੇ , ਭ੍ਰਿਸਟ ਲੀਡਰਾਂ ਨੇ ਨੌਜਵਾਨਾਂ ਲਈ ਸਭ ਰਸਤੇ ਬੰਦ ਕਰ ਦਿੱਤੇ ਸਨ । ਇਹਨਾਂ ਕਿਹਾ ਕਿ ਦਫਤਰਾਂ ਚੋਂ ਭ੍ਰਿਸਟਾਚਾਰ ਖਤਮ ਕਰਕੇ ਗਰੀਬ ਦੀ ਜੇਬ ਤੇ ਚਾਕਾ ਨਹੀਂ ਪੈਣ ਦਿੱਤਾ ਜਾਵੇਗਾ , ਤਹਿਸੀਲਾਂ ਚ ਤਹਿਸੀਲਦਾਰਾਂ ਦੀਆਂ ਬੋਲੀਆ ਨਹੀਂ ਲੱਗਣਗੀਆ । ਸੇਰਗਿੱਲ ਨੇ ਕਿਹਾ ਕਿ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਆਮ ਘਰ 'ਚ ਪੈਦਾ ਹੋਏ ਨਾ ਕਿ ਮਹਿਲਾ ਚ ਮਾਨ ਨੂੰ ਪਤਾ ਕਿ ਆਮ ਪਰਿਵਾਰਾਂ ਦੀਆ ਮੁਢਲੀਆਂ ਮੁਸਕਲਾਂ ਕੀ ਹੁੰਦੀਆ ਤੇ ਮੁਢਲੀਆਂ ਜਰੂਰਤਾਂ ਕੀ ਹੁੰਦੀਆਂ ਹਨ। ਪਾਣੀ ਚ ਬੱਸਾਂ ਚਲਾ ਕੇ ਵਿਕਾਸ ਨਹੀਂ ਹੁੰਦੇ ਵੱਲ ਕੇ ਹਸਪਤਾਲਾਂ ਚ ਡਾਕਟਰ , ਸਕੂਲਾਂ ਚ ਮਾਸਟਰ ਹੋਣੇ ਜਰੂਰੀ ਹੁੰਦਾ ਹੈ। ਰਾਘਵ ਚੱਢਾ ਨੂੰ ਵਧਾਈ ਦੇਣ ਸਮੇਤ ਉਨ੍ਹਾਂ ਨੌਜਵਾਨ ਆਗੂ ਤੋਂ ਵੱਡੀ ਉਮੀਦ ਵੀ ਪ੍ਰਗਟਾਈ ਹੈ। ਹਲਕਾ ਖਰੜ ਦੇ ਜੰਮਪਲ ਨਰਿੰਦਰ ਸਿੰਘ ਸੇਰਗਿੱਲ ਨੇ ਵਿਰੋਧੀਆਂ ਨੂੰ ਅਪੀਲ ਕਰਦਿਆ ਕਿਹਾ ਕਿ ਤੁਸੀਂ ਬਹੁਤ ਪੰਜਾਬ ਨੂੰ ਲੁੱਟ ਤੇ ਕੁੱਟ ਲਿਆ ਹੁਣ ਆਰਾਮ ਨਾਲ ਘਰ ਬੈਠ ਜਾਉ ਛੱਡੋ ਸਿਆਸਤ ਦਾ ਖਹਿੜਾ ਤੇ ਸੇਵਾ ਕਰਨ ਦੀਆਂ ਗੱਲ ਛੱਡੋ ਹੁਣ ਤੁਹਾਡਾ ਵੇਲਾ ਸੇਵਾ ਕਰਨ ਦਾ ਨਹੀਂ ਸਗੋਂ ਸੇਵਾ ਕਰਵਾਉਣ ਦਾ ਹੈ , ਅਤੇ ਨਵੀਂ ਕੈਬਨਿਟ ਨੂੰ ਨਵੇਂ ਢੰਗ ਨਾਲ ਕੰਮ ਕਰਨ ਦਿਓ ।

# ਪੰਚਕੂਲਾ ਪੁਲਿਸ ਨੇ ਚੋਰੀ ਦੇ 20 ਮੋਟਰਸਾਈਕਲ ਕੀਤੇ ਬਰਾਮਦ, ਦੋ ਗਿਰੋਹਾਂ ਦਾ ਪਰਦਾਫਾਸ਼

**ਪੀਪੀ ਵਰਮਾ**

**ਪੰਚਕੂਲਾ/22 ਮਾਰਚ:** ਪੰਚਕੂਲਾ ਪੁਲੀਸ ਨੇ ਦੋ ਚੋਰ ਗਰੋਹਾਂ ਦਾ ਪਰਦਾਫਾਸ ਕੀਤਾ ਹੈ, 7 ਚੋਰਾਂ ਕੋਲੋਂ 20 ਮੋਟਰਸਾਈਕਲ ਬਰਾਮਦ ਕੀਤੇ ਹਨ। ਪੰਚਕੂਲਾ ਪੁਲੀਸ ਕ੍ਰਾਇਮ ਬ੍ਰਾਂਚ ਡੀਐੱਸਪੀ ਅਮਨ ਕੁਮਾਰ ਦੀ ਟੀਮ ਵੱਲੋਂ ਇਹ ਚੋਰ ਫੜੇ ਗਏ। ਡੀਸੀਪੀ ਮੋਹਿਤ ਹਾਂਡਾ ਵੱਲੋਂ ਦਿੱਤੀ ਜਾਣਕਾਰੀ ਅਨੁਸਾਰ ਦੱਸਿਆ ਗਿਆ ਹੈ ਕਿ ਫੜੇ ਗਏ ਵਿਅਕਤੀਆਂ ਦੀ ਪਹਿਚਾਣ ਸੁਨੀਲ ਉਰਫ ਮੰਨੀ, ਰਮਨਦੀਪ, ਕੁਲਬੀਰ ਸਿੰਘ ਉਰਫ ਮਿੰਟਾ, ਵਿਕਾਸ, ਭਰਤ ਉਰਫ ਨਿਪਾਲੀ, ਧੀਰਜ, ਕਮਲ ਦੱਸੇ ਗਏ ਹਨ। ਡੀਸੀਪੀ ਮੋਹਿਤ ਹਾਂਡਾ ਨੇ ਦੱਸਿਆ ਕਿ ਪੰਚਕੂਲਾ, ਪਿੰਜੌਰ, ਕਾਲਕਾ ਅਤੇ ਆਸਪਾਸ ਦੇ ਇਲਾਕਿਆਂ ਤੋਂ ਇਹਨਾਂ ਚੋਰਾਂ ਨੇ ਮੋਟਰਸਾਈਕਲ ਚੋਰੀ ਕੀਤੇ ਹਨ। ਪੁਲੀਸ ਅਨੁਸਾਰ ਇਹਨਾਂ ਵਿੱਚੋਂ ਕਈਆਂ ਨੇ ਕਾਰਾਂ ਦੇ ਸ਼ੀਸ਼ੇ ਤੋੜ ਕੇ ਵੀ ਚੋਰੀ ਕੀਤੀ ਸੀ। ਫੜੇ ਗਏ ਵਿਅਕਤੀ ਕਾਲਕਾ, ਪਿੰਜੌਰ, ਅੰਬਾਲਾ, ਅੰਬਾਲਾ ਸਿਟੀ ਦੇ ਰਹਿਣ ਵਾਲੇ ਹਨ। ਇਹਨਾਂ ਚੋਰਾਂ ਨੇ ਪੁਲੀਸ ਨੂੰ ਦੱਸਿਆ ਕਿ ਇਹ ਕੁਰਕਸ਼ੇਤਰ, ਅੰਬਾਲਾ ਤੋਂ ਵੀ ਕੁਝ ਮੋਟਰਸਾਈਕਲ ਚੋਰੀ ਕੀਤੇ ਸਨ।

# ਭਗਤ ਸਿੰਘ ਦੀ ਜੀਵਨੀ 'ਤੇ ਆਧਾਰਤ ਕਿਤਾਬਾਂ ਵੰਡੀਆਂ

**ਸੁਭਾਸ਼ ਪਾਠਕ**

**ਸਮਾਣਾ/22 ਮਾਰਚ:** ਸ਼ਹੀਦੇ ਆਜ਼ਮ ਭਗਤ ਸਿੰਘ ਦੇ 91ਵੇ ਸਹੀਦੀ ਦਿਵਸ ਮੌਕੇ ਯੂਥ ਕਾਂਗਰਸ ਸਮਾਣਾ ਦੇ ਪ੍ਰਧਾਨ ਮਨੂ ਸਰਮਾ ਵੱਲੋਂ ਸਰਕਾਰੀ ਸਕੂਲਾਂ ਦੇ ਵਿਦਿਆਰਥੀਆਂ ਨੂੰ ਭਗਤ ਸਿੰਘ ਦੀ ਜੀਵਨੀ ਤੇ ਆਧਾਰਿਤ ਕਿਤਾਬਾਂ ਦਿੱਤੀਆ ਗਈਆਂ , ਤਾਂ ਕਿ ਆਉਣ ਵਾਲੇ ਯੁਵਾ ਪੀੜ੍ਹੀ ਨੂੰ ਇਹ ਪਤਾ ਚਲ ਸਕੇ ਕਿ ਦੇਸ ਨੂੰ ਆਜਾਦ ਕਰਵਾਉਣ ਲਈ ਕੀ ਕੀ ਘਾਲਣਾ ਘਾਲਈਆ। ਕਿੰਨੇ ਹੀ ਕ੍ਰਾਂਤੀਕਾਰੀਆਂ ਨੇ ਸ਼ਹੀਦੀਆਂ ਦੇ ਕੇ ਇਹ ਆਜਾਦੀ ਪ੍ਰਾਪਤ ਕੀਤੀ ਸ਼ਹੀਦੇ ਆਜ਼ਮ ਭਗਤ ਸਿੰਘ ਦੀ ਸ਼ਹੀਦੀ ਤੇ ਉਨ੍ਹਾਂ ਦੀ ਕ੍ਰਾਂਤੀਕਾਰੀ ਵਿਚਾਰਧਾਰਾ ਤੋਂ ਪ੍ਰੇਰਤ ਹੋ ਕੇ ਅਨੇਕਾਂ ਹੀ ਨੌਜਵਾਨ ਆਜ਼ਾਦੀ ਦੀ ਲੜਾਈ ਵਿੱਚ ਕੁੱਦ ਪਏ ਤੇ ਦੇਸ਼ ਨੂੰ ਆਜਾਦ ਕਰਾਉਣ ਵਿੱਚ ਆਪਣਾ ਯੋਗਦਾਨ ਪਾਇਆ । ਅੱਜ ਦੇ [illegible]

ਇਸ ਮੌਕੇ ਸਕੂਲ ਦੇ ਸਟਾਫ ਤੋਂ ਇਲਾਵਾ ਯੂਥ ਕਾਂਗਰਸ ਦੇ ਜਿਲ੍ਹਾ ਜਨਰਲ ਸਕੱਤਰ ਮੰਗਤ ਮਵੀ, ਐਮ ਸੀ ਪਰਦੀਪ ਸਰਮਾ, ਵਿਸਾਲ ਸਰਮਾ, ਮੋਹਿਤ ਕੁਮਾਰ ਮੌਂਟੂ, ਚਾਂਦ ਅਸੀਜਾ ਆਦਿ ਹਾਜ਼ਰ ਸਨ।

# ਮਜ਼ਦੂਰਾਂ ਨੂੰ ਨਰਮੇ ਦਾ ਮੁਆਵਜ਼ਾ ਦੇਣ ਲਈ ਲਗਾਈਆਂ ਸ਼ਰਤਾਂ ਤੁਰੰਤ ਰੱਦ ਕੀਤੀਆਂ ਜਾਣ

**ਗੁਰਜੀਤ ਸ਼ੀਂਹ**

**ਮਾਨਸਾ/22 ਮਾਰਚ :** ਮਜ਼ਦੂਰ ਮੁਕਤੀ ਮੋਰਚਾ ਪੰਜਾਬ ਵੱਲੋਂ ਮਜ਼ਦੂਰਾਂ ਨੂੰ ਨਰਮੇ ਦੀ ਮਾਰ ਦੀ ਮੁਆਵਜ਼ਾ ਦਿਵਾਉਣ ਲਈ ਐੱਸਡੀਐਮ ਦਫਤਰ ਸਰਦੂਲਗੜ੍ਹ ਦੇ ਗੇਟ ਅੱਗੇ ਧਰਨਾ ਦਿੱਤਾ ਗਿਆ। ਇਸ ਮੌਕੇ ਧਰਨੇ ਨੂੰ ਸੰਬੋਧਨ ਕਰਦਿਆਂ ਮਜਦੂਰ ਮੁਕਤੀ ਮੋਰਚਾ ਪੰਜਾਬ ਦੇ ਜਿਲਾ ਪ੍ਰਧਾਨ ਨਿੱਕਾ ਸਿੰਘ ਬਹਾਦਰਪੁਰ ਤਹਿਸੀਲ ਸਰਦੂਲਗੜ੍ਹ ਦੇ ਆਗੂ ਸੁਖਜੀਤ ਰਾਮਾਨੰਦੀ ਅਤੇ ਦਰਸ਼ਨ ਦਾਨੇਵਾਲਾ ਨੇ ਕਿਹਾ ਕਿ ਜਥੇਬੰਦੀ ਵੱਲੋਂ ਲੰਬੇ ਸੰਘਰਸਾਂ ਤੋਂ ਬਾਅਦ ਮਜਦੂਰਾਂ ਲਈ ਜਾਰੀ ਕਰਵਾਏ ਗਏ ਨਰਮੇ ਦਾ ਮੁਆਵਜਾ ਮਜਦੂਰਾਂ ਨੂੰ ਦੇਣ ਲਈ ਅੱਜ ਸਮੇਂ ਦੀਆਂ ਸਰਕਾਰਾਂ ਵੱਲੋਂ ਵੱਖ ਵੱਖ ਪ੍ਰਕਾਰ ਦੀਆਂ ਸ਼ਰਤਾਂ ਲਗਾਈਆਂ ਜਾ ਰਹੀਆਂ ਹਨ ਜਿਸ ਨਾਲ ਵੱਡੀ ਪੱਧਰ ਤੇ ਕਿਰਤੀ ਲੋਕ ਜੋ ਪਹਿਲਾਂ ਹੀ ਲੌਕਡਾਊਨ ਦੀ ਮਾਰ ਦੇ ਕਾਰਨ ਬੇਘਰੇ ਹੋਣ ਲਈ ਮਜਬੂਰ ਹਨ,ਪ੍ਰਸ਼ਾਸਨ ਦੀ ਮਜਦੂਰਾਂ ਨੂੰ ਨਰਮੇ ਦੀ ਮਾਰ ਨਾਂ ਦੇਣ ਦੀ ਨੀਤੀ ਨਾਲ ਉਹਨਾਂ ਦਾ ਆਰਥਿਕ ਪੱਧਰ ਹੋਰ ਹੇਠਾਂ ਚਲਾ ਜਾਵੇਗਾ।

ਸੂਬੇ ਅੰਦਰ ਵੱਖ ਵੱਖ ਸਮਿਆਂ ਤੇ ਬਣੀਆਂ ਸਰਕਾਰਾਂ ਵੱਲੋਂ ਸ਼ਰਮਾਏਦਾਰੀ ਦੇ ਹਿੱਤਾਂ ਦੀ ਪੂਰਤੀ ਲਈ ਮਜਦੂਰਾਂ ਤੋਂ ਸਾਰੇ ਹੱਕ ਖੋਹੇ ਜਾ ਰਹੇ ਹਨ,ਜਿਸ ਨਾਲ ਅੱਜ ਵੱਡੀ ਪੱਧਰ ਤੇ ਮਜਦੂਰ ਖੁਦਕੁਸੀਆਂ ਦੇ ਰਾਹ ਪਏ ਹੋਏ ਹਨ। ਕੇਂਦਰ ਸਰਕਾਰ ਵੱਲੋਂ ਮਜਦੂਰਾਂ ਦੇ ਕੰਮ ਦੇ ਘੰਟੇ ਵਧਾ ਕੇ ਕੰਮ ਕਰਨ ਦਾ ਅਧਿਕਾਰ ਖੋਹਿਆ ਜਾ ਰਿਹਾ ਹੈ। ਅੱਜ ਮੌਜੂਦਾ ਰਾਜ ਪ੍ਰਬੰਧ ਵੱਲੋਂ ਮਜਦੂਰਾਂ ਨੂੰ ਜਿੰਦਗੀ ਜਿਉਣ ਲਈ ਜਰੂਰੀ ਵਸਤਾਂ ਨਾਂ ਦੇ ਕੇ ਮੌਤ ਦੇ ਮੂੰਹ ਵੱਲ ਧੱਕਿਆ ਜਾ ਰਿਹਾ ਹੈ ਅਤੇ ਸਾਡੀ ਜਥੇਬੰਦੀ ਵੱਲੋਂ ਮਜਦੂਰਾਂ ਦੇ ਅਧਿਕਾਰਾਂ ਲਈ ਸੰਘਰਸ਼ ਜਾਰੀ ਰਹੇਗਾ। ਆਗੂਆਂ ਨੇ ਮਜਦੂਰਾਂ ਨੂੰ ਨਰਮੇ ਦੀ ਮਾਰ ਦਾ ਮੁਆਵਜਾ ਦੇਣ ਲਈ ਲਗਾਈਆਂ ਗਈਆਂ ਸ਼ਰਤਾਂ ਰੱਦ ਕਰਕੇ ਮੁਆਵਜਾ ਤੁਰੰਤ ਜਾਰੀ ਕਰਨ ਦੀ ਮੰਗ ਕਰਦਿਆਂ ਕਿਹਾ ਕਿ ਮਜਦੂਰਾਂ-ਕਿਸਾਨਾਂ ਨੂੰ ਨਰਮੇ ਦੀ ਮਾਰ ਦਾ ਮੁਆਵਜਾ ਨਾਂ ਮਿਲਣ ਤੱਕ ਜਥੇਬੰਦੀ ਵੱਲੋਂ ਸੰਘਰਸ਼ ਜਾਰੀ ਰਹੇਗਾ। ਇਸ ਮੌਕੇ ਧਰਨੇ ਵਿੱਚ ਤਹਿਸੀਲਦਾਰ ਸਰਦੂਲਗੜ੍ਹ ਨੇ ਪਹੁੰਚ ਕੇ ਵਿਸ਼ਵਾਸ ਦਵਾਇਆ ਕਿ ਨਰਮੇ ਦਾ ਮੁਆਵਜਾ ਦੇਣ ਲਈ ਲਗਾਈਆਂ ਗਈਆਂ ਸ਼ਰਤਾਂ ਜਲਦੀ ਹਟਾ ਕੇ ਮੁਆਵਜਾ ਜਾਰੀ ਕਰ ਦਿੱਤਾ ਜਾਵੇਗਾ। ਇਸ ਮੌਕੇ ਸੀ ਪੀ ਆਈ(ਐਮ ਐੱਲ)ਲਿਬਰੇਸਨ ਦੇ ਜਿਲਾ ਕਮੇਟੀ ਮੈਂਬਰ ਕਾਮਰੇਡ ਗੁਰਸੇਵਕ ਸਿੰਘ ਮਾਨ,ਮਜਦੂਰ ਮੁਕਤੀ ਮੋਰਚਾ ਪੰਜਾਬ ਦੇ ਹਰਮੇਸ਼ ਸਿੰਘ ਭੰਮੇ ਖੁਰਦ, ਕਮਲਪ੍ਰੀਤ ਕੌਰ ਝੁਨੀਰ,ਬਿੰਦਰ ਕੌਰ ਉੱਡਤ ਭਗਤ ਰਾਮ ਅਤੇ ਪਰਮਜੀਤ ਕੌਰ ਸਰਦੂਲਗੜ੍ਹ ਨੇ ਵੀ ਸੰਬੋਧਨ ਕੀਤਾ।

# ਮਾਨ ਸਰਕਾਰ ਦਾ ਰਿਮੋਟ ਕੰਟਰੋਲ ਦਿੱਲੀ ਦੇ ਹੱਥ 'ਚ : ਕਾਕੜਾ

**ਰਾਜ ਖੁਰਮੀ**

**ਭਵਾਨੀਗੜ੍ਹ/22 ਮਾਰਚ :** ਪੰਜਾਬ ਵਿੱਚੋਂ ਪੰਜ ਰਾਜ ਸਭਾ ਮੈਂਬਰਾਂ ਦੀ ਚੋਣ ਨੇ ਸਿੱਧ ਕਰ ਦਿੱਤਾ ਹੈ। ਕਿ ਮਾਨ ਸਰਕਾਰ ਦਾ ਰਿਮੋਟ ਕੰਟਰੋਲ ਦਿੱਲੀ ਦੇ ਹੱਥ ਵਿੱਚ ਹੈ। ਇਹ ਵਿਚਾਰ ਹਰਵਿੰਦਰ ਸਿੰਘ ਕਾਕੜਾ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਹੇ।ਇਸੇ ਬਦਲਾਅ ਦੀ ਗੱਲ ਆਮ ਆਦਮੀ ਪਾਰਟੀ ਕਰਦੀ ਸੀ। ਜਿਹਨਾਂ ਨੇ ਰਾਜ ਸਭਾ ਲਈ ਤਿੰਨ ਲੋਕਾਂ ਨੂੰ ਨਾਮਜਦ ਕਰਕੇ ਪੰਜਾਬੀਆ ਨਾਲ ਧੋਖਾ ਕੀਤਾ ਹੈ।ਪੰਜਾਬ ਵਿੱਚ 32 ਪ੍ਰਤੀਸਤ ਦਲਿਤ ਵੋਟ ਹੈ। ਕਿੰਨੇ ਸਮਾਜ ਸੇਵੀ ਸਤਿਕਾਰਤ ਚਿਹਰੇ ,ਕਿਸਾਨ ਚਿਹਰੇ ਅਤੇ ਪੰਜਾਬ ਦਾ ਕੁਰਬਾਨੀਆਂ ਭਰਿਆ ਇਤਿਹਾਸ ਹੈ।

ਪੰਜਾਬ ਦੇ ਲੋਕਾਂ ਨੇ ਆਮ ਆਦਮੀ ਪਾਰਟੀ ਵਿੱਚ ਭਰੋਸਾ ਪ੍ਰਗਟ ਕਰਦਿਆਂ ਉਨ੍ਹਾਂ ਦੇ ਹੱਕ ਵਿੱਚ ਫਤਵਾ ਦਿੱਤਾ ਹੈ ਹੁਣ ਪਾਰਟੀ ਵਲੋਂ ਪੰਜਾਬ ਦੇ ਹਿੱਤਾਂ ਦੀ ਰਾਖੀ ਕਰਨੀ ਚਾਹੀਦੀ ਹੈ ।ਕਾਕੜਾ ਨੇ ਕਿਹਾ ਇਹਨਾਂ ਵਿੱਚੋਂ ਕਿਸੇ ਨੇ ਪੰਜਾਬ ਪੰਜਾਬੀਅਤ ਅਤੇ ਸੂਬੇ ਦੇ ਹਿਤਾਂ ਦੀ ਗੱਲ ਨੀ ਕਰਨੀ।ਇਸ ਤਰਾਂ ਲੱਗਦਾ ਆਉਣ ਵਾਲੇ ਸਮੇਂ ਵਿੱਚ ਕੇਜਰੀਵਾਲ ਸਰਕਾਰ ਪੰਜਾਬ ਨਾਲ ਹੋਰ ਧੱਕੇਸਾਹੀਆਂ ਕਰਨਗੇ। ਲੋਕ ਚੋਣਾਂ ਤੋਂ ਪਹਿਲਾਂ ਹੀ ਇਹ ਖਦਸ਼ਾ ਜਾਹਿਰ ਕਰ ਰਹੇ ਸਨ ਕਿ ਭਗਵੰਤ ਮਾਨ ਤੋਂ ਮੋਹਰ ਬਣਾ ਕੇ ਕੰਮ ਲਿਆ ਜਾਵੇਗਾ ਜਦ ਕਿ ਸਮੁੱਚਾ ਕੰਟਰੋਲ ਦਿੱਲੀ ਵਾਲਿਆਂ ਕੋਲ ਹੋਵੇਗਾ ।ਸਰਕਾਰ ਦੇ ਹੋਂਦ ਵਿੱਚ ਆਉਣ ਤੋਂ ਬਾਅਦ ਕੈਬਨਿਟ ਮੰਤਰੀਆਂ ਦੀ ਚੋਣ ਅਤੇ ਹੁਣ ਰਾਜ ਸਭਾ ਲਈ ਪੰਜਾਬ ਤੋਂ ਬਾਹਰ ਦੇ ਉਮੀਦਵਾਰ ਬਣਾਉਣ ਨਾਲ ਇਹ ਖਦਸ਼ਾ ਸੱਚ ਵਿੱਚ ਬਦਲਦਾ ਵਿਖਾਈ ਦਿੰਦਾ ਹੈ । ਲੋਕਾਂ ਨੇ ਪੰਜਾਬ ਦੇ ਹਿੱਤਾਂ ਦੀ ਰਾਖੀ ਲਈ 'ਆਪ' ਦੀ ਸਰਕਾਰ ਬਣਾਈ ਹੈ ਸੂਬੇ ਨੂੰ ਵੇਚਿਆ ਨਹੀਂ ਗਿਆ ਭਗਵੰਤ ਮਾਨ ਸਰਕਾਰ ਨੂੰ ਚਾਹੀਦਾ ਹੈ ,ਕਿ ਉਹ ਪੰਜਾਬ ਦੇ ਹਿੱਤਾਂ ਦੀ ਰਾਖੀ ਕਰੇ ਤੇ ਰਾਜ ਸਭਾ ਮੈਂਬਰ ਪੰਜਾਬ ਵਿੱਚੋ ਹੀ ਭੇਜੇ ਜਾਣ । ਇਸ ਮੌਕੇ ਜਥੇਦਾਰ ਇੰਦਰਜੀਤ ਸਿੰਘ ਤੂਰ ਭਰਭੂਰ ਸਿੰਘ ਫੱਗੂਵਾਲਾ ਹਰਜੀਤ ਸਿੰਘ ਬੀਟਾ ਤੇ ਦਿਲਬਾਗ ਸਿੰਘ ਆਲੋਅਰਖ ਹਾਜ਼ਰ ਸਨ।

# ਬੇਲਾ ਕਾਲਜ ਦਾ ਸਾਲਾਨਾ ਖੇਡ ਮੇਲਾ ਉਤਸ਼ਾਹ ਪੂਰਵਕ ਸਮਾਪਤ

**ਮਨਜੀਤ ਸਿੰਘ ਵਿੱਕੀ**

**ਬੇਲਾ/22 ਮਾਰਚ :** ਅਮਰ ਸ਼ਹੀਦ ਬਾਬਾ ਅਜੀਤ ਸਿੰਘ ਜੁਝਾਰ ਸਿੰਘ ਮੈਮੋਰੀਅਲ ਕਾਲਜ, ਬੇਲਾ ਦਾ 47ਵਾਂ ਖੇਡ ਮੇਲਾ ਬਹੁਤ ਉਤਸ਼ਾਹ ਭਰਪੂਰ ਸਮਾਪਤ ਹੋਇਆ। ਕਾਲਜ ਦੇ 47ਵੇਂ ਸਲਾਨਾ ਖੇਡ ਮੇਲੇ ਤੇ ਮੁੱਖ ਮਹਿਮਾਨ ਦੀ ਭੂਮਿਕਾ ਸ. ਸੁਖਵਿੰਦਰ ਸਿੰਘ ਵਿਸਕੀ ਮੈਨੇਜਰ ਪ੍ਰਬੰਧਕ ਕਮੇਟੀ ਨੇ ਨਿਭਾਈ। ਇਸ ਮੌਕੇ ਮੁੱਖ ਮਹਿਮਾਨ ਵੱਲੋਂ ਝੰਡਾ ਲਹਿਰਾਓਣ ਦੀ ਰਸਮ ਅਦਾ ਕੀਤੀ ਗਈ ਅਤੇ ਬੇਲਾ ਕਾਲਜ ਦੇ 47ਵੇਂ ਖੇਡ ਮੇਲੇ ਨੂੰ ਓਪਨ ਕਰਨ ਦਾ ਐਲਾਨ ਕੀਤਾ। ਵੱਖ-ਵੱਖ ਵਿਭਾਗਾਂ ਵੱਲੋਂ ਐਨ.ਸੀ.ਸੀ. ਦੇ ਕੈਡਿਟਾਂ ਦੀ ਅਗਵਾਈ ਹੇਠ ਮਾਰਚ ਪਾਸਟ ਕੀਤਾ ਗਿਆ। ਵਿਦਿਆਰਥਣ ਮਨਪ੍ਰੀਤ ਕੌਰ ਦੀ ਅਗਵਾਈ ਹੇਠ ਸਾਰੇ ਪ੍ਰਤੀਭਾਗੀਆਂ ਨੇ ਸਹੁੰ ਚੁੱਕੀ। ਸਹੁੰ ਚੁੱਕ ਸਮਾਗਮ ਨੇ ਸਾਰਿਆਂ ਦੇ ਦਿਲਾਂ ਵਿੱਚ ਸੱਚੀ ਖੇਡ ਅਤੇ ਏਕਤਾ ਦੀ ਭਾਵਨਾ ਭਰ ਦਿੱਤੀ। ਮੁੱਖ ਮਹਿਮਾਨ ਸ. ਸੁਖਵਿੰਦਰ ਸਿੰਘ ਵਿਸਕੀ ਨੇ ਖੇਡਾਂ ਦੀ ਮਹੱਤਤਾ ਦਾ ਜਿਕਰ ਕਰਦੇ ਹੋਏ ਕਿਹਾ ਕਿ ਐਥਲੈਟਿਕ ਗਤੀਵਿਧੀਆਂ ਬਹੁ-ਪੱਖੀ ਵਿਕਾਸ ਲਈ ਬਹੁਤ ਜਰੂਰੀ ਹਨ। ਉਹਨਾਂ ਬੇਲਾ ਕਾਲਜ ਦੇ ਨੈਸ਼ਨਲ ਖਿਡਾਰੀ ਗੁਰਜੀਤ ਸਿੰਘ (125 ਕਿਲੋ), ਗੁਰਜੀਤ ਸਿੰਘ (96 ਕਿਲੋ) ਅਤੇ ਪਵਨਦੀਪ (70 ਕਿਲੋ) ਨੂੰ ਸਨਮਾਨਿਤ ਕੀਤਾ। ਪ੍ਰਿੰਸੀਪਲ ਡਾ. ਸਤਵੰਤ ਕੌਰ ਸ਼ਾਹੀ ਨੇ ਦੱਸਿਆ ਖੇਡਾਂ ਮਨੁੱਖ ਦੀ ਅਨੁਸ਼ਾਸਨ, ਲਗਨ, ਦਇਆ ਅਤੇ ਸਮਰਪਣ ਦੀਆਂ ਸੀਮਾਵਾਂ ਨੂੰ ਪਰਖਣ ਅਤੇ ਪਾਰ ਕਰਨ ਦਾ ਤਰੀਕਾ ਹੈ। ਜਿਸ ਵਿੱਚ ਲੜਕਿਆਂ ਦੀ ਕੈਟਾਗਰੀ ਵਿੱਚ ਕੰਪਿਊਟਰ ਵਿਭਾਗ ਨੇ ਟਰਾਫੀ ਜਿੱਤੀ ਅਤੇ ਹਿਊਮੈਨਟੀਜ਼ ਵਿਭਾਗ ਰਨਰ-ਅੱਪ ਰਿਹਾ। ਲੜਕੀਆ ਦੇ ਮੁਕਾਬਲਿਆਂ ਵਿੱਚ ਸਾਇੰਸ ਵਿਭਾਗ ਜੇਤੂ ਰਿਹਾ ਅਤੇ ਮੈਨੇਜਮੈਂਟ ਵਿਭਾਗ ਨੇ ਰਨਰ-ਅੱਪ ਦੀ ਟਰਾਫੀ ਜਿੱਤੀ। ਵੱਖ-ਵੱਖ ਮੁਕਾਬਲਿਆਂ ਜਿਵੇਂ ਲੰਬੀ ਛਾਲ, ਟ੍ਰਿਪਲ ਜੰਪ, ਸ਼ਾਟ-ਪੁੱਟ, ਡਿਸਕਸ ਥ੍ਰੋਅ, ਨਿੰਬੂ ਚਮਚਾ ਰੇਸ, ਥ੍ਰੀ ਲੈਗ ਰੇਸ ਆਦਿ ਦੇ ਜੇਤੂ ਵਿਦਿਆਰਥੀਆਂ ਨੂੰ ਕਾਲਜ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਸੰਗਤ ਸਿੰਘ ਲੌਂਗੀਆ ਨੇ ਮੈਡਲ ਪਾ ਕੇ ਸਨਮਾਨਿਤ ਕੀਤਾ। ਉਹਨਾਂ ਕਾਲਜ ਦੇ ਹੋਣਹਾਰ ਖਿਡਾਰੀ ਸੈਫ ਉਲਾ (65 ਕਿਲੋ) ਅਤੇ ਜਗਵਿੰਦਰ ਸਿੰਘ (85 ਕਿਲੋ) ਨੂੰ ਵੀ ਸਨਮਾਨਿਤ ਕੀਤਾ। ਲੜਕਿਆਂ ਵਿੱਚ ਰਸ਼ਮਪ੍ਰੀਤ ਸਿੰਘ (ਬੀ.ਬੀ.ਏ) ਨੂੰ ਸਰਬੋਤਮ ਅਥਲੀਟ ਚੁਣਿਆ ਗਿਆ। ਲੜਕੀਆਂ ਵਿੱਚੋ ਦੋ ਵਿਦਿਆਰਥਣਾਂ ਕੋਮਲਪ੍ਰੀਤ ਕੌਰ (ਬੀ.ਏ) ਅਤੇ ਪ੍ਰਤਿਮਾ ਚੌਹਾਨ (ਬੀ-ਵਾਕ ਆਰ.ਐਮ ਆਈ.ਟੀ.) ਨੇ ਬਰਾਬਰ ਅੰਕ ਲੈ ਕੇ ਸਰਬੋਤਮ ਖਿਡਾਰਣਾਂ ਦਾ ਖਿਤਾਬ ਜਿੱਤਿਆ। ਇਹਨਾਂ ਸਰਬੋਤਮ ਵਿਦਿਆਰਥੀਆਂ ਨੂੰ ਕਾਲਜ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਜਗਵਿੰਦਰ ਸਿੰਘ ਪੰਮੀ ਨੇ ਇਨਾਮ ਦੇ ਕੇ ਸਨਮਾਨਿਤ ਕੀਤਾ ਅਤੇ ਸਹਾਇਕ ਪ੍ਰੋਫੈਸਰ ਅਮਰਜੀਤ ਸਿੰਘ ਅਤੇ ਸਹਾਇਕ ਪ੍ਰੋਫੈਸਰ ਪ੍ਰਿਤਪਾਲ ਸਿੰਘ ਦੀ ਇਸ ਐਥਲੈਟਿਕ ਮੀਟ ਨੂੰ ਸਿਰੇ ਚੜਾਉਣ ਲਈ ਪ੍ਰਸੰਸਾ ਕੀਤੀ। ਸਹਾਇਕ ਪ੍ਰੋਫੈਸਰ ਪ੍ਰਿਤਪਾਲ ਸਿੰਘ ਤੇ ਡਾ. ਮਮਤਾ ਅਰੋੜਾ ਨੇ ਸਟੇਜ ਸਕੱਤਰ ਦੀ ਭੂਮਿਕਾ ਨਿਭਾਈ। ਇਸ ਮੌਕੇ ਵਿਭਾਗਾਂ ਦੇ ਮੁਖੀ ਡਾ. ਬਲਜੀਤ ਸਿੰਘ, ਸਹਾਇਕ ਪ੍ਰੋਫੈਸਰ ਸੁਨੀਤਾ ਰਾਣੀ, ਸਹਾਇਕ ਪ੍ਰੋਫੈਸਰ ਇਸ਼ੂ ਬਾਲਾ, ਸਹਾਇਕ ਪ੍ਰੋਫੈਸਰ ਰਾਕੇਸ਼ ਜੋਸ਼ੀ, ਸਹਾਇਕ ਪ੍ਰੋਫੈਸਰ ਗੁਰਲਾਲ ਸਿੰਘ, ਸਹਾਇਕ ਪ੍ਰੋਫੈਸਰ ਪਰਮਿੰਦਰ ਕੌਰ, ਡਾ. ਅਣਖ ਸਿੰਘ ਤੇ ਸਟਾਫ਼ ਹਾਜ਼ਰ ਸੀ।

# ਕੁਲਤਾਰ ਬਰਾੜ ਨਾਲ ਹਮਦਰਦੀ ਦਾ ਪ੍ਰਗਟਾਵਾ

**ਰਿੰਕੂ ਮਲਹੋਤਰਾ**

**ਕੋਟਕਪੂਰਾ/22 ਮਾਰਚ :** ਬੀਤੇ ਦਿਨੀ ਸਾਬਕਾ ਜਿਲਾ ਪ੍ਰੀਸ਼ਦ ਚੇਅਰਮੈਨ ਕੁਲਤਾਰ ਸਿੰਘ ਬਰਾੜ ਦੀ ਪਤਨੀ ਸਿਮਰਨਜੀਤ ਕੌਰ ਬਰਾੜ ਦੀ ਬੇਵਕਤੀ ਮੌਤ ਤੇ ਪਰਿਵਾਰ ਤੇ ਇਸ ਦੁਖ਼ੀ ਭਰੇ ਸਮੇ ਦੌਰਾਨ ਵੱਖ ਵੱਖ ਸਿਆਸੀ ਪਾਰਟੀਆ ਦੇ ਆਗੂ ਵਰਕਰ ਤੇ ਸ਼ਹਿਰੀ ਤੇ ਪੇਂਡੂ ਹਲਕੇ ਤੋ ਸਮਾਜਸੇਵੀਆਂ ਤੋ ਇਲਾਵਾ ਵੱਡੇ ਪੱਧਰ ਤੇ ਇਲਾਕਾ ਵਾਸੀ ਦੁਖ਼ ਦਾ ਇਜਾਰ ਕਰਨ ਉਨਾ ਦੇ ਘਰ ਪੁੱਜ ਰਹੇ ਹਨ। ਇਸ ਦੌਰਾਨ ਰਿਟਾਇਰਡ ਜਿਲਾ ਸਿੱਖਿਆ ਅਫ਼ਸਰ ਪਰਮਿੰਦਰ ਸਿੰਘ ਬਰਾੜ, ਵਿੱਕੀ ਬਾਜਵਾ, ਹੈਪੀ ਬਰਾੜ ਖਾਰਾ ਸਰਕਲ ਪ੍ਰਧਾਨ, ਗੁਰਪਿਆਰ ਸਿੰਘ ਢੀਮਾਵਾਲੀ ਸਾਬਕਾ ਸਰਪੰਚ, ਸੁਰਜੀਤ ਸਿੰਘ ਜੈਲਦਾਰ, ਸ਼ਬਦਲ ਸਿੰਘ, ਨੌਨੀ ਚਿਸ਼ਤੀ, ਮਿਕੂ ਮੱਕੜ ਆੜਤੀ, ਗੋਰਾ ਗਿੱਲ ਆੜਤੀ, ਪ੍ਰੇਮ ਚੰਦ ਗੁਪਤਾ, ਜਗਸੀਰ ਸਿੰਘ ਬਰਾੜ ਪ੍ਰਧਾਨ ਕ੍ਪਿਊਟਰ ਯੂਨੀਅਨ ਫ਼ਰੀਦਕੋਟ, ਗੁਰਜੀਤ ਸਿੰਘ ਰਿਟਾਇਰਡ ਅਧਿਆਪਕ, ਬਲਵਿੰਦਰ ਸਿੰਘ ਪ੍ਰਧਾਨ ਸਾਬਕਾ ਸੁਸਾਇਟੀ ਹਰੀਨੌਂ, ਪਵਨ ਮਿੱਤਲ ਸਮੇਤ ਬਾਬਾ ਮਲਕੀਤ ਦਾਸ ਤੇ ਬਾਬਾ ਮੋਹਨ ਚਿਸ਼ਤੀ ਨੇ ਦੱਸਿਆ ਕਿ ਕੁਲਤਾਰ ਬਰਾੜ ਦੀ ਪਤਨੀ ਸਿਮਰਨਜੀਤ ਕੌਰ ਬਰਾੜ ਇਕ ਧਾਰਮਿਕ ਵਿਚਾਰਾਂ ਵਾਲੀ ਸ਼ਖਸ਼ੀਅਤ ਸਨ।

ਉਨਾ ਹਮੇਸ਼ਾਂ ਸੇਵਾਭਾਵਨਾ ਨਾਲ ਕੰਮ ਕਰਨਾ ਤੇ ਹੋਰਨਾਂ ਨੂੰ ਵੀ ਪ੍ਰਰਿਤ ਕਰਨਾ। ਇਸ ਕੈਂਸਰ ਦੀ ਨਾਮੁਰਾਦ ਬਿਮਾਰੀ ਨੇ ਇਕ ਹਸਦੇ ਖੇਡਦੇ ਪਰਿਵਾਰ ਨੂੰ ਸਦਮੇ ਵਿਚ ਪਾ ਦਿੱਤਾ ਹੈ।

# ਕੇਜਰੀਵਾਲ ਤੇ ਭਗਵੰਤ ਸਿੰਘ ਮਾਨ ਨੇ 'ਮਲਕ ਭਾਗੋ' ਨੂੰ ਰਾਜ ਸਭਾ ਮੈਂਬਰ ਬਣਾ ਕੇ 'ਭਾਈ ਲਾਲੋ' ਦੀ ਸੋਚ ਤੇ ਸੱਚ ਨੂੰ ਪਿੱਠ ਦਿੱਤੀ : ਟਿਵਾਣਾ

**ਰਵਿੰਦਰ ਸਿੰਘ ਢੀਂਡਸਾ**

**ਸ੍ਰੀ ਫ਼ਤਹਿਗੜ੍ਹ ਸਾਹਿਬ/ 22 ਮਾਰਚ :** "ਜਿਨ੍ਹਾਂ ਪੰਜਾਬੀਆਂ ਅਤੇ ਸਿੱਖਾਂ ਨੇ ਆਮ ਆਦਮੀ ਪਾਰਟੀ ਦੇ ਅੰਨ੍ਹੇ ਭਗਤ ਬਣਕੇ, ਵੋਟਾਂ ਪਾ ਕੇ 92 ਵਿਧਾਨ ਸਭਾ ਹਲਕਿਆ ਉਤੇ ਵੱਡੀ ਜਿੱਤ ਦਿੱਤੀ ਹੈ, ਉਨ੍ਹਾਂ ਨੂੰ ਆਖਿਰ ਆਪਣੇ ਵੱਲੋਂ ਕੀਤੇ ਗਏ ਫੈਸਲੇ ਤੇ ਇਕ ਦਿਨ ਪਛਤਾਵਾ ਕਰਨਾ ਪਵੇਗਾ । ਕਿਉਂਕਿ ਗੁਰੂ ਸਾਹਿਬਾਨ ਜੀ ਦੀ ਚਰਨ ਛੋਹ ਪ੍ਰਾਪਤ ਅਤੇ ਭਾਈ ਲਾਲੋਆ ਦੀ ਗੱਲ ਤੇ ਅਮਲ ਕਰਨ ਵਾਲੀ ਪੰਜਾਬ ਦੀ ਪਵਿੱਤਰ ਧਰਤੀ ਉਤੇ ਕੇਜਰੀਵਾਲ ਤੇ ਭਗਵੰਤ ਸਿੰਘ ਮਾਨ ਮੁੱਖ ਮੰਤਰੀ ਪੰਜਾਬ ਵੱਲੋਂ ਹੁਣੇ ਹੀ ਬਣਾਏ ਗਏ ਪਰ ਇਨ੍ਹਾਂ ਵੱਲੋਂ ਰਾਜ ਸਭਾ ਮੈਬਰਾਂ ਦੀ ਕੀਤੀ ਗਈ ਪੱਖਪਾਤੀ ਚੋਣ ਨੇ ਇਹ ਵੀ ਸਾਬਤ ਕਰ ਦਿੱਤਾ ਹੈ ਕਿ ਭਗਵੰਤ ਸਿੰਘ ਮਾਨ ਆਪਣੇ ਤੌਰ ਤੇ ਕੋਈ ਵੀ ਪੰਜਾਬ ਪੱਖੀ ਫੈਸਲਾ ਨਹੀਂ ਕਰ ਸਕਣਗੇ।" ਇਹ ਵਿਚਾਰ ਇਕਬਾਲ ਸਿੰਘ ਟਿਵਾਣਾ ਮੁੱਖ ਬੁਲਾਰਾ ਸਿਆਸੀ ਤੇ ਮੀਡੀਆ ਸਲਾਹਕਾਰ ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ) ਨੇ ਗੈਰ-ਤੁਜਰਬੇਕਾਰ, ਪੰਜਾਬ ਸੂਬੇ ਅਤੇ ਪੰਜਾਬੀਆਂ ਦੀਆਂ ਮੁਸ਼ਕਿਲਾਂ ਸੰਬੰਧੀ ਕੋਈ ਜਾਣਕਾਰੀ ਨਾ ਰੱਖਣ ਵਾਲੇ, ਧਨਾਢਾਂ, ਅਮੀਰਾਂ, ਉਦਯੋਗਪਤੀਆਂ ਨੂੰ ਭਗਵੰਤ ਸਿੰਘ ਮਾਨ ਦੀ ਸਰਕਾਰ ਵੱਲੋਂ ਰਾਜ ਸਭਾ ਮੈਬਰ ਬਣਾਉਣ ਉਤੇ ਤਿੱਖਾ ਪ੍ਰਤੀਕਰਮ ਅਤੇ ਡੂੰਘਾਂ ਦੁੱਖ ਜਾਹਰ ਕਰਦੇ ਹੋਏ ਪ੍ਰਗਟ ਕੀਤੇ । ਉਨ੍ਹਾਂ ਕਿਹਾ ਕਿ ਬਣਾਏ ਗਏ ਰਾਜ ਸਭਾ ਮੈਂਬਰਾਂ ਵਿਚੋਂ ਸੰਦੀਪ ਪਾਠਕ ਬਿਹਾਰੀ ਹਨ, ਰਾਘਵ ਚੱਢਾ ਦਿੱਲੀ ਦੇ ਕੇਜਰੀਵਾਲ ਦਾ ਯੈਸਮੈਨ ਹੈ, ਹਰਭਜਨ ਸਿੰਘ ਬੇਸ਼ੱਕ ਖਿਡਾਰੀ ਤੇ ਪੰਜਾਬੀ ਹਨ, ਪਰ ਉਨ੍ਹਾਂ ਨੂੰ ਪੰਜਾਬ ਦੀ ਸਿਆਸੀ ਫਿਜਾ ਤੇ ਇਥੋ ਦੇ ਨਿਵਾਸੀਆ ਦੀਆਂ ਮੁਸ਼ਕਿਲਾਂ ਅਤੇ ਸੈਂਟਰ ਦੇ ਹੁਕਮਰਾਨਾਂ ਦੀ ਸਾਜ਼ਸੀ ਸੋਚ ਸੰਬੰਧੀ ਕੋਈ ਜਾਣਕਾਰੀ ਨਹੀਂ, ਅਸੋਕ ਮਿੱਤਲ ਜੋ ਲਵਲੀ ਯੂਨੀਵਰਸਿਟੀ ਜਲੰਧਰ ਦੇ ਚਾਂਸਲਰ ਹਨ ਅਤੇ ਸੰਜੀਵ ਅਰੋੜਾ ਉਦਯੋਗਪਤੀ ਪੰਜਾਬ ਵਿਰੋਧੀ ਬੀਜੇਪੀ-ਆਰ.ਐਸ.ਐਸ. ਦੇ ਖਾਸਮਖਾਸ ਹਨ । ਇਨ੍ਹਾਂ ਪੰਜਾਂ ਦੀ ਪੰਜਾਬ ਸੂਬੇ, ਪੰਜਾਬੀਆਂ ਅਤੇ ਸਿੱਖ ਕੌਮ ਪ੍ਰਤੀ ਕੀ ਦੇਣ ਹੈ ? ਜਿਸ ਲਈ ਬਣੇ ਵਜ਼ੀਰਾਂ ਨੂੰ ਛੱਡਕੇ ਬਾਕੀ ਦੇ 82 ਬਣੇ ਐਮ.ਐਲ.ਏ. ਜਾਂ ਪੰਜਾਬ ਸੂਬੇ ਦਾ ਦਰਦ ਰੱਖਣ ਵਾਲੀਆਂ ਉੱਚ ਤਾਲੀਮ ਹਾਸਿਲ ਅਤੇ ਤੁਜਰਬੇਕਾਰ ਨਾਮਵਰ ਸਖਸ਼ੀਅਤਾਂ ਨੂੰ ਨਜ਼ਰ ਅੰਦਾਜ ਕਰਕੇ ਰਾਜ ਸਭਾ ਵਿਚ ਸੌਣ ਵਾਲੇ ਮੈਬਰਾਂ ਅਤੇ ਅੱਖਾ ਮੀਟਕੇ ਪੰਜਾਬ ਵਿਰੋਧੀ ਫੈਸਲਿਆ ਤੇ ਦਸਤਖਤ ਕਰਨ ਵਾਲਿਆ ਨੂੰ ਰਾਜ ਸਭਾ ਮੈਬਰ ਨਿਯੁਕਤ ਕਰਨ ਦੀ ਸੋਚ ਤੋ ਪ੍ਰਤੱਖ ਹੋ ਜਾਂਦਾ ਹੈ ਕਿ ਇਹ 'ਆਪ' ਦੀ ਸਰਕਾਰ ਵੀ ਪਹਿਲੀਆ ਪੰਜਾਬ ਸਰਕਾਰਾਂ ਦੀ ਤਰ੍ਹਾਂ ਦਿੱਲੀ ਤੋਂ ਹੁਕਮ ਲੈਕੇ ਰਿਮੋਟ ਕੰਟਰੋਲ ਰਾਹੀ ਹੀ ਚੱਲੇਗੀ ਜਿਸਦੇ ਨਤੀਜੇ ਕਦੀ ਵੀ ਪੰਜਾਬ, ਪੰਜਾਬੀ, ਪੰਜਾਬੀਅਤ ਤੇ ਪੰਜਾਬ ਨਿਵਾਸੀਆ ਪੱਖੀ ਨਹੀਂ ਹੋ ਸਕਣਗੇ।

# ਖੇਤੀਬਾੜੀ ਵਿਭਾਗ ਵੱਲੋਂ ਕਿਸਾਨ ਸਿਖਲਾਈ ਕੈਂਪ ਲਗਾਇਆ

## ਕੈਂਪ ਦੌਰਾਨ ਰਸਾਇਣਕ ਖਾਦਾਂ 'ਤੇ ਨਿਰਭਰਤਾ ਘਟਾਉਣ 'ਤੇ ਜ਼ੋਰ

**ਬਲਵੀਰ ਲਹਿਰਾ**

**ਮੱਖੂ/22 ਮਾਰਚ :** ਖੇਤੀਬਾੜੀ ਵਿਚ ਖਾਦਾਂ ਦੀ ਅੰਧਾ ਧੁੰਦ ਵਰਤੋਂ ਰੋਕਣ ਦੇ ਮੱਦੇਨਜਰ ਬਲਾਕ ਪੱਧਰ ਕਿਸਾਨ ਸਿਖਲਾਈ ਕੈਂਪ ਪਿੰਡ ਮੁੰਡੀ ਛੁਰੀ ਮਾਰਾਂ 'ਚ ਬਲਾਕ ਖੇਤੀਬਾੜੀ ਅਫਸਰ ਮਖੂ ਦੀ ਸੁਚਜੀ ਅਗਵਾਈ ਹੇਠ ਲਗਾਇਆ ਗਿਆ। ਜਿਸ ਵਿਚ ਵੱਖ ਵੱਖ ਪਿੰਡਾਂ ਦੇ ਅਗਾਂਹਵਧੂ ਕਿਸਾਨ ਅਨੂਪ ਸਿੰਘ, ਮੰਗਲ ਸਿੰਘ, ਪੂਰਨ ਸਿੰਘ, ਸਬੇਗ ਸਿੰਘ, ਪ੍ਰਮਜੀਤ ਸਿੰਘ ਪਿੰਡ ਖੰਨਾ, ਪ੍ਰਕਾਸ ਸਿੰਘ ਰੰਗ ਟਿੱਬੀ, ਜਸਵਿੰਦਰ ਸਿੰਘ ਲਾਲੂ ਵਾਲਾ, ਜਗੀਰ ਸਿੰਘ ਅਕਬਰ ਵਾਲਾ ਅਤੇ ਹੋਰ ਕਿਸਾਨਾਂ ਨੂੰ ਸੰਬੋਧਨ ਕਰਦਿਆਂ ਡਾ. ਬਲਵਿੰਦਰ ਸਿੰਘ ਬਲਾਕ ਖੇਤੀਬਾੜੀ ਅਫਸਰ ਵੱਲੋਂ ਫਸਲਾਂ ਵਿਚ ਰਸਾਇਣਕ ਖਾਦਾਂ ਦੀ ਵਰਤੋਂ ਘਟਾਉਣ ਲਈ ਕਣਕ ਤੋਂ ਸੱਠੀ ਮੂੰਗੀ ਦੀ ਕਾਸਤ, ਢੈਂਚੇ ਦੀ ਕਾਸਤ ਅਤੇ ਫਸਲਾਂ ਦੀ ਰਹਿੰਦ ਖੂਹੰਦ ਨੂੰ ਅੱਗ ਲਗਾਉਣ ਦੀ ਬਿਜਾਏ ਖੇਤਾਂ ਵਿਚ ਮਿਲਾਉਣ ਲਈ ਪ੍ਰੇਰਿਤ ਕੀਤਾ ਤਾਂ ਜੋ ਫਸਲਾਂ ਦੇ ਤੱਤਾਂ ਦੀ ਲੋੜ ਨੂੰ ਇਨ੍ਹਾਂ ਫਲੀਦਾਰ ਫਸਲਾਂ ਤੋਂ ਪੂਰਾ ਕੀਤਾ ਜਾ ਸਕੇ। ਅਮਿਤ ਪੂੰਜ ਏ ਡੀ ਓ ਜੀਰਾ ਨੇ ਕਿਸਾਨਾਂ ਨੂੰ ਇੰਨੀ ਦਿਨੀਂ ਮੌਸਮ ਵਿਚ ਆਈ ਅਚਾਨਕ ਤਬਦੀਲੀ ਦੇ ਬੁਰੇ ਪ੍ਰਭਾਵਾਂ ਤੋਂ ਬਚਣ ਲਈ ਅਤੇ ਕਣਕ ਦੀ ਚੰਗੀ ਪੈਦਾਵਾਰ ਲਈ ਸਾਮ ਦੇ ਸਮੇਂ ਹਲਕਾ ਹਲਕਾ ਪਾਣੀ ਲਾਉਣ ਦੀ ਸਲਾਹ ਦਿੱਤੀ। ਡਾ. ਬਚਿੱਤਰ ਸਿੰਘ ਏ ਡੀ ਓ ਮਖੂ ਨੇ ਕਿਸਾਨਾਂ ਨੂੰ ਦਾਲਾਂ ਹੇਠ ਰਕਬਾ ਵਧਾਉਣ 'ਤੇ ਜੋਰ ਦਿੱਤਾ ਤਾਂ ਜੋ ਤੀਜੀ ਸਫਲ ਵਜੋਂ ਵਾਧੂ ਆਮਦਨ ਲਈ ਜਾ ਸਕੇ। ਆਖਿਰ ਵਿਚ ਭੁਪਿੰਦਰ ਸਿੰਘ ਉਪ ਨਿਰੀਖਕ ਨੇ ਆਏ ਹੋਏ ਕਿਸਾਨਾਂ ਦਾ ਧੰਨਵਾਦ ਕਰਦਿਆਂ ਵਿਭਾਗ ਤੋਂ ਸੱਠੀ ਮੂੰਗੀ ਦਾ ਬੀਜ ਅਤੇ ਜਮੀਨ ਦੇ ਸੁਧਾਰ ਲਈ ਜਿਪਸਮ ਖਾਦ ਲੈਣ ਦੀ ਸਿਫਾਰਸ ਕੀਤੀ।

# ਲਾਲਜੀਤ ਸਿੰਘ ਭੁੱਲਰ ਨੂੰ ਟਰਾਂਸਪੋਰਟ ਮੰਤਰੀ ਬਣਨ 'ਤੇ ਵਧਾਈਆ

## ਘੜੱਮ ਚੌਧਰੀਆਂ ਦੇ ਰਾਜ ਦਾ ਯੁੱਗ ਖਤਮ ਹੋ ਗਿਆ : ਪਟਵਾਰੀ

**ਹਰਭਜਨ**

**ਪੱਟੀ/22 ਮਾਰਚ :** ਆਮ ਆਦਮੀ ਪਾਰਟੀ ਦੇ ਸੁਪਰੀਮੋ ਅਤੇ ਦਿੱਲੀ ਦੇ ਮੁੱਖ ਮੰਤਰੀ ਅਰਵਿੰਦ ਕੇਜਰੀਵਾਲ ਅਤੇ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਵੱਲੋਂ ਵਿਧਾਨ ਸਭਾ ਹਲਕਾ ਪੱਟੀ ਤੋਂ ਸ਼੍ਰੋਮਣੀ ਅਕਾਲੀ ਦਲ (ਬਾਦਲ) ਅਤੇ ਕਾਂਗਰਸ ਦੋਵਾਂ ਵਿਧਾਇਕਾਂ ਨੂੰ ਹਰਾਕੇ 10999 ਵੋਟਾਂ ਨਾਲ ਜਿੱਤ ਪ੍ਰਾਪਤ ਕਰਨ ਵਾਲੇ ਸ੍ਰ: ਲਾਲਜੀਤ ਸਿੰਘ ਭੁੱਲਰ ਨੂੰ ਟਰਾਂਸਪੋਰਟ ਮੰਤਰੀ ਬਣਾ ਕੇ ਮਾਝਾ ਨਿਵਾਸੀਆਂ ਖ਼ਾਸ ਕਰਕੇ ਬਾਰਡਰ ਦੀ ਬੈਲਟ ਵਾਲੇ ਨਿਵਾਸੀਆਂ ਦਾ ਮਾਣ ਰੱਖਣ ਤੇ ਦੀ ਰੈਵੀਨਿਊ ਪਟਵਾਰ ਯੂਨੀਅਨ ਦੇ ਸਾਬਕਾ ਆਗੂ ਧਰਮਵੀਰ ਸਿੰਘ ਪਟਵਾਰੀ ਨੇ ਲਾਲਜੀਤ ਸਿੰਘ ਭੁੱਲਰ ਨੂੰ ਵਧਾਈਆਂ ਦਿੱਤੀਆਂ ਅਤੇ ਆਪ ਦੇ ਸੁਪਰੀਮੋ ਅਰਵਿੰਦ ਕੇਜਰੀਵਾਲ ਤੇ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਦਾ ਤਹਿ ਦਿਲੋਂ ਧੰਨਵਾਦ ਕੀਤਾ

ਪਟਵਾਰੀ ਨੇ ਪੱਤਰਕਾਰਾਂ ਨੂੰ ਜਾਣਕਾਰੀ ਦਿੰਦਿਆਂ ਦੱਸਿਆ ਕਿ ਪਹਿਲਾਂ ਪੰਜਾਬ ਅੰਦਰ ਦੋ ਹੀ ਪਾਰਟੀਆਂ ਦਾ ਰਾਜ ਸੀ ਜੋ ਆਪਸ ਵਿੱਚ ਰਲ ਕੇ ਖੇਡਾਂ ਖੇਡਦਿਆ ਆਪਣੇ ਘਰ ਭਰੇ, ਲੋਕਾਂ ਦੀਆਂ ਦੁੱਖ ਤਕਲੀਫਾਂ ਨੂੰ ਅਣਗੌਲਿਆਂ ਕੀਤਾ। ਜਿਸ ਕਾਰਨ ਪੰਜਾਬ ਵਾਸੀਆਂ ਨੇ ਸ੍ਰੋਮਣੀ ਅਕਾਲੀ (ਬਾਦਲ) ਕਾਂਗਰਸੀ ਦੋਵਾਂ ਨੂੰ ਨਕਾਰ ਦਿੱਤਾ । ਪੰਜਾਬ ਦੇ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਦੀ ਅਗਵਾਈ ਹੇਠ ਲੋੜਵੰਦ ਪਰਿਵਾਰਾਂ ਦੀਆ ਲੋੜਾਂ ਪੂਰੀਆਂ ਹੋਣਗੀਆਂ ।

# ਡੀ.ਐੱਸ.ਪੀ. ਕੋਟਕਪੂਰਾ ਨੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਖ਼ੂਨਦਾਨ ਕੈਂਪ ਦਾ ਪੋਸਟਰ ਕੀਤਾ ਜਾਰੀ

## ਕੈਂਪ ਦੌਰਾਨ 101 ਵਿਅਕਤੀਆਂ ਵੱਲੋਂ ਕੀਤਾ ਜਾਵੇਗਾ ਖ਼ੂਨਦਾਨ

**ਰਾਜ ਥਾਪਰ**

**ਕੋਟਕਪੂਰਾ/22 ਮਾਰਚ :** ਪੀ.ਬੀ.ਜੀ. ਵੈਲਫੇਅਰ ਕਲੱਬ ਵੱਲੋਂ ਪ੍ਰਧਾਨ ਰਜੀਵ ਮਲਿਕ ਦੀ ਅਗਵਾਈ ਹੇਠ ਸ਼ਹੀਦ-ਏ-ਆਜਮ ਸ.ਭਗਤ ਸਿੰਘ, ਸ਼ਹੀਦ ਸੁਖਦੇਵ ਅਤੇ ਸ਼ਹੀਦ ਰਾਜਗੁਰੂ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ 23 ਮਾਰਚ ਨੂੰ ਚੰਡੀਗੜ੍ਹ ਬੱਚਿਆਂ ਦੇ ਹਸਪਤਾਲ ਵਿਖੇ ਲਗਾਏ ਜਾ ਰਹੇ ਵਿਸ਼ਾਲ ਖ਼ੂਨ ਦਾਨ ਕੈਂਪ ਦਾ ਇੱਕ ਪੋਸਟਰ ਰਮਨਦੀਪ ਸਿੰਘ ਭੁੱਲਰ ਡੀ.ਐੱਸ.ਪੀ. ਕੋਟਕਪੂਰਾ ਵੱਲੋਂ ਜਾਰੀ ਕੀਤਾ ਗਿਆ। ਪੋਸਟਰ ਜਾਰੀ ਕਰਦੇ ਹੋਏ ਰਮਨਦੀਪ ਸਿੰਘ ਭੁੱਲਰ ਡੀ.ਐੱਸ.ਪੀ. ਨੇ ਕਿਹਾ ਕਿ ਸੰਸਥਾ ਵੱਲੋਂ ਸ਼ਹੀਦਾ ਦੀ ਸੋਚ 'ਤੇ ਪਹਿਰਾ ਦਿੰਦੇ ਹੋਏ ਨੌਜਵਾਨਾਂ ਨੂੰ ਖ਼ੂਨਦਾਨ ਵਰਗੇ ਮਹਾਨ ਕਾਰਜ ਵੱਲ ਉਤਸ਼ਾਹਿਤ ਕੀਤੇ ਜਾ ਰਹੇ ਯਤਨ ਸ਼ਲਾਘਾਯੋਗ ਹਨ। ਉਨ੍ਹਾਂ ਸਮੂਹ ਇਲਾਕਾ ਵਾਸੀਆਂ ਨੂੰ ਇਸ ਕੈਂਪ ਵਿੱਚ ਸਹਿਯੋਗ ਦੇਣ ਦੀ ਵੀ ਅਪੀਲ ਕੀਤੀ। ਇਸ ਦੌਰਾਨ ਪ੍ਰਧਾਨ ਰਜੀਵ ਮਲਿਕ, ਉਦੇ ਰੰਧੇਵ, ਰਵੀ ਅਰੋੜਾ, ਅਮਨਦੀਪ ਸਿੰਘ ਗੁਲਾਟੀ, ਬਲਜੀਤ ਸਿੰਘ ਖੀਵਾ, ਪੱਪੂ ਨੰਬਰਦਾਰ, ਜਤਿੰਦਰ ਸਿੰਘ ਸੰਨੀ ਅਤੇ ਰਜਤ ਛਾਬੜਾ ਨੇ ਦੱਸਿਆ ਕਿ ਕੈਂਪ ਦੌਰਾਨ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ ਦੇ ਬਲੱਡ ਬੈਂਕ ਅਤੇ ਸਿਵਲ ਹਸਪਤਾਲ ਕੋਟਕਪੂਰਾ ਦੇ ਬਲੱਡ ਬੈਂਕ ਦੀਆਂ ਟੀਮਾਂ ਵੱਲੋਂ ਖ਼ੂਨ ਦਾਨੀਆਂ ਦਾ ਖ਼ੂਨ ਇਕੱਤਰ ਕੀਤਾ ਜਾਵੇਗਾ। ਇਸ ਦੌਰਾਨ ਕਲੱਬ ਦੇ ਲੇਡੀਜ ਵਿੰਗ ਦੀ ਨੈਨਸੀ ਅਰੋੜਾ, ਮਨਜੋਤ ਗੁਲਾਟੀ ਅਤੇ ਸਿਮਰਨ ਕੌਰ ਨੇ ਦੱਸਿਆ ਕਿ ਕੈਂਪ ਦੌਰਾਨ 101 ਯੂਨਿਟ ਖ਼ੂਨ ਦਾਨ ਕਰਨ ਦਾ ਟੀਚਾ ਮਿਥਿਆ ਗਿਆ ਹੈ, ਜਿਸਨੂੰ ਪੂਰਾ ਕਰਨ ਲਈ ਲੇਡੀਜ ਵਿੰਗ ਵੱਲੋਂ ਪੂਰਨ ਸਹਿਯੋਗ ਦਿੱਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਸੰਸਥਾ ਵੱਲੋਂ ਪਿਛਲੇ ਸਾਲ ਸ਼ਹੀਦਾਂ ਦੇ ਦਿਹਾੜੇ ਨੂੰ ਸਮਰਪਿਤ ਲਗਾਏ ਗਏ ਕੈਂਪ ਦੌਰਾਨ 201 ਯੂਨਿਟ ਖ਼ੂਨ ਦਾਨ ਕੀਤਾ ਗਿਆ ਸੀ ਅਤੇ ਇਸ ਵਾਰ ਵੀ ਕੈਂਪ ਨੂੰ ਲੈ ਕੇ ਲੋਕਾਂ ਵਿੱਚ ਭਾਰੀ ਉਤਸ਼ਾਹ ਪਾਇਆ ਜਾ ਰਿਹਾ ਹੈ। ਇਸ ਦੌਰਾਨ ਪ੍ਰਧਾਨ ਰਜੀਵ ਮਲਿਕ ਅਤੇ ਜਤਿੰਦਰ ਸੰਨੀ ਦੀ ਅਗਵਾਈ ਹੇਠ ਸ਼ਹਿਰ ਦੀਆਂ ਵੱਖ-ਵੱਖ ਥਾਵਾਂ 'ਤੇ ਪੋਸਟਰ ਵੀ ਲਗਾਏ ਗਏ।

# ਨਾਕਾਬੰਦੀ ਦੌਰਾਨ ਨਸ਼ਾ ਤਸਕਰ ਕਾਬੂ

**ਅਮਰੀਕ ਸਿੰਘ ਛਾਬੜਾ**

**ਧਰਮਕੋਟ/22 ਮਾਰਚ :** ਮਾਣਯੋਗ ਐਸ ਐਸ ਪੀ ਮੋਗਾ ਦੇ ਦਿਸਾ ਨਿਰਦੇਸਾਂ ਅਨੁਸਾਰ ਮਾੜੇ ਅਨਸਰਾਂ ਖ਼ਿ?ਲਾਫ ਵਿੱਢੀ ਗਈ ਕਾਰਵਾਈ ਤਾਹਿਤ ਇਸਪੈਕਟਰ ਜਸਵਰਿੰਦਰ ਸਿੰਘ ਮੁੱਖ ਅਫਸਰ ਥਾਣਾ ਧਰਮਕੋਟ ਵੱਲੋਂ ਮਿਤੀ 20 03 2022 ਨੂੰ ਨਸਾ ਰੋਕਣ ਦੀ ਵਿਸੇਸ ਮੁਹਿੰਮ ਤਹਿਤ ਨਾਕਾਬੰਦੀ ਦੌਰਾਨ ਰਾਹੀ ਅਮਰਜੀਤ ਸਿੰਘ ਪੁੱਤਰ ਅਵਤਾਰ ਸਿੰਘ ਅਤੇ ਪਰਵਿੰਦਰ ਸਿੰਘ ਪੁੱਤਰ ਸੁਰਜੀਤ ਸਿੰਘ ਵਾਸੀ ਨੂਰਪੁਰ ਹਕੀਮਾਂ ਨੂੰ ਗ੍ਰਿਫਤਾਰ ਕੀਤਾ ਗਿਆ ਜਿਨ੍ਹਾਂ ਪਾਸੋਂ ਵੀਹ ਗਰਾਮ ਹੀਰੋਇਨ ਤੇ ਮੋਟਰ ਸਾਇਕਲ ਡੀਲੈਕਸ ਬਰਾਮਦ ਕੀਤਾ ਗਿਆ ਜਿਨ੍ਹਾਂ ਨੂੰ ਅੱਜ ਮਾਣਯੋਗ ਅਦਾਲਤ ਵਿਚ ਪੇਸ ਕੀਤਾ ਗਿਆ ਜਿਨ੍ਹਾਂ ਦਾ ਦੋ ਦਿਨਾ ਦਾ ਪੁਲੀਸ ਰਿਮਾਂਡ ਹਾਸਲ ਕੀਤਾ ਗਿਆ ਏਸੇ ਦੌਰਾਨ ਇਕ ਵਿਸੇਸ ਨਾਕਾਬੰਦੀ ਰਾਹੀਂ ਲਖਵੀਰ ਸਿੰਘ ਪੁੱਤਰ ਜੀਤ ਸਿੰਘ ਰਿੱਕੂ ਪੁੱਤਰ ਦਰਸਨ ਸਿੰਘ ਕਾਲਾ ਪੁੱਤਰ ਜਗਨਨਾਥ ਵਾਸੀ ਬਸਤੀ ਜੋਗੀਆਂ ਧਰਮਕੋਟ ਅਤੇ ਸਤਨਾਮ ਸਿੰਘ ਪੁੱਤਰ ਦਲੀਪ ਸਿੰਘ ਵਾਸੀ ਸੰਘੇੜਾ ਨੂੰ ਗ੍ਰਿਫਤਾਰ ਕੀਤਾ ਗਿਆ ਜਿਨ੍ਹਾਂ ਪਾਸੋਂ 2 ਪਲਟੀਨਾ ਮੋਟਰਸਾਇਕਲ ਚੋਰੀ ਦੇ ਬਰਾਮਦ ਕੀਤੇ ਗਏ ਮੁਕੱਦਮਾ ਨੰਬਰ 57 ਮਿਤੀ 20 03 2022 ਅਧੀਨ 37 411 ਭ,ਦ ਥਾਣਾ ਧਰਮਕੋਟ ਦਰਜ ਰਜਿਸਟਰ ਕੀਤਾ ਗਿਆ।

# ਲੋਹਾ ਚੋਰੀ ਕਰਕੇ ਕਬਾੜੀਏ ਨੂੰ ਵੇਚਣ ਵਾਲੇ ਡਰਾਈਵਰ ਸਮੇਤ ਪੰਜ ਖ਼ਿਲਾਫ਼ ਪਰਚਾ ਦਰਜ

**ਕਿਰਨਵੀਰ ਸਿੰਘ ਮਾਂਗਟ**

**ਲੁਧਿਆਣਾ /22 ਮਾਰਚ :** ਥਾਣਾ ਫੋਕਲ ਪੁਆਇੰਟ ਦੀ ਪੁਲਿਸ ਵਲੋਂ ਇਕ ਪਾਰਟਸ ਬਣਾਉਣ ਵਾਲੀ ਫੈਕਟਰੀ ਦੇ ਹੀ ਮਹਿੰਦਰਾ ਜੀਪ ਡਰਾਇਵਰ ਵਲੋ ਲੱਖਾਂ ਰੁਪਏ ਦੀ ਕੀਮਤ ਦੀਆਂ ਪਿੰਨਾਂ ਕਬਾੜੀਏ ਨੂੰ ਵੇਚਣ ਵਾਲੇ ਡਰਾਇਵਰ ਸਮੇਤ ਕਬਾੜੀਆਂ ਤੇ ਪਰਚਾ ਦਰਜ ਕਰ ਕੇ ਤਿੰਨ ਦੋਸ਼ੀਆਂ ਨੂੰ ਕਾਬੂ ਕਰ ਲਿਆ ਅਤੇ ਬਾਕੀ ਫਰਾਰ ਦੋਸ਼ੀਆਂ ਦੀ ਪੁਲਿਸ ਤਲਾਸ਼ ਵਿੱਚ ਜੁੱਟ ਗਈ । ਦੋਸ਼ੀਆਂ ਦੀ ਪਹਿਚਾਣ ਡਰਾਇਵਰ ਬਬੱਲੂ ਤ੍ਰਿਪਾਠੀ ਵਾਸੀ ਢੰਡਾਰੀ ਕਲਾਂ / ਉਮ ਪ੍ਰਕਾਸ਼ / ਧਰਮਿੰਦਰ ਵਾਸੀ ਸੁਰਜੀਤ ਨਗਰ ਗਿਆਸਪੁਰਾ / ਅਭੈ ਕੁਮਾਰ ਵਾਸੀ ਸਤਿਗੁਰੂ ਨਗਰ ਦੇ ਰੂਪ ਵਿੱਚ ਹੋਈ ਹੈ। ਜਾਣਕਾਰੀ ਅਨੁਸਾਰ ਥਾਣਾ ਫੋਕਲਪੁਆਇੰਟ ਦੇ ਸਬ ਇੰਸਪੈਕਟਰ ਭੁਪਿੰਦਰ ਸਿੰਘ ਨੇ ਦਸਿਆ ਕਿ ਉਹਨਾਂ ਕੋਲ ਫਰੈਂਡਜ ਕਲੋਨੀ ਵਾਸੀ ਅਰਸ਼ਪ੍ਰੀਤ ਸਿੰਘ ਨੇ ਸ਼ਿਕਾਇਤ ਵਿੱਚ ਦਸਿਆ ਕਿ ਉਹਨਾ ਦੀ ਫੈਕਟਰੀ ਵਿੱਚ ਸਪੇਅਰਪਾਟਸ ਬਣਦਾ ਹੈ ਜਿਸ ਵਿੱਚ ਉਹਨਾ ਨੇ ਅਪਣੀ ਫੈਕਟਰੀ ਦਾ ਮਾਲ ਸਪਲਾਈ ਕਰਨ ਲਈ ਬਬੱਲੂ ਨੂੰ ਡਰਾਇਵਰ ਰਖਿੱਆ ਹੋਇਆ ਸੀ ਉਹਨਾ ਨੇ ਡਰਾਇਵਰ ਨੇ ਫੈਕਟਰੀ ਵਿੱਚੋ ਲੱਖਾਂ ਰੁਪਏ ਦਾ ਤਿਆਰ ਮਾਲ ਲੋੜ ਕਰ ਕੇ ਕਬਾੜੀਆਂ ਨੂੰ ਬੈਚ ਦਿਤਾ ਹੈ । ਪੁਲਿਸ ਵਲੋ ਅਰਸ਼ਪ੍ਰੀਤ ਸਿੰਘ ਦੀ ਸ਼ਿਕਾਇਤ ਤੇ ਜਾਂਚ ਕਰ ਉਹਨਾ ਦੇ ਡਰਾਈਵਰ ਅਤੇ ਚੋਰੀ ਦਾ ਸਮਾਨ ਖ੍ਰੀਦ ਕਰਨ ਵਾਲੇ ਕਬਾੜੀਆਂ ਖਿਲਾਫ ਮਾਮਲਾ ਦਰਜ ਕਰ ਕੇ ਦੋਸ਼ੀ ਪਵਨ ਕੁਮਾਰ ਅਤੇ ਅਭੈ ਕੁਮਾਰ ਤੇ ਧਰਮਿੰਦਰ ਨੂੰ ਗ੍ਰਿਫਤਾਰ ਕਰ ਲਿਆ ਹੈ ਜਲਦੀ ਹੀ ਦੋਸ਼ੀ ਡਰਾਇਵਰ ਤੇ ਦੂਸਰੇ ਦੋਸ਼ੀਆਂ ਨੂੰ ਵੀ ਕਾਬੂ ਕਰਕੇ ਕਾਰਵਾਈ ਕੀਤੀ ਜਾਵੇਗੀ।

# ਹਲਕਾ ਲਹਿਰਾ ਦੇ ਸਰਕਾਰੀ ਹਸਪਤਾਲਾਂ 'ਚ ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਸਿਹਤ ਮੰਤਰੀ ਨਾਲ ਮੁਲਾਕਾਤ

**ਲੱਕੀ ਖੋਖਰ**

**ਲ਼ਹਿਰਾਗਾਗਾ/22 ਮਾਰਚ :** ਵਿਧਾਨ ਸਭਾ ਹਲਕਾ ਲਹਿਰਾ ਵਿੱਚ ਆਉਂਦੇ ਸਰਕਾਰੀ ਹਸਪਤਾਲ ਲਹਿਰਾਗਾਗਾ, ਮੂਣਕ, ਖਨੌਰੀ ਵਿੱਚ ਖਾਲੀ ਪਈਆਂ ਡਾਕਟਰਾਂ, ਸਟਾਫ਼, ਨਰਸਾਂ ਤੋਂ ਇਲਾਵਾ ਹੋਰ ਅਸਾਮੀਆਂ ਦੀ ਪੂਰਤੀ ਦੇ ਮਾਮਲੇ ਨੂੰ ਲੈ ਕੇ ਅੱਜ ਹਲਕਾ ਵਿਧਾਇਕ ਐਡਵੋਕੇਟ ਬਰਿੰਦਰ ਕੁਮਾਰ ਗੋਇਲ ਨੇ ਪੰਜਾਬ ਦੇ ਨਵੇਂ ਬਣੇ ਸਿਹਤ ਮੰਤਰੀ ਸ਼੍ਰੀ ਵਿਜੇ ਸਿੰਗਲਾ ਨਾਲ ਵਿਸ਼ੇਸ਼ ਮੁਲਾਕਾਤ ਕਰਕੇ ਇਹ ਮਾਮਲਾ ਉਨ੍ਹਾਂ ਦੇ ਧਿਆਨ ਵਿੱਚ ਲਿਆਂਦਾ । ਇਸ ਸਬੰਧੀ ਸ਼੍ਰੀ ਗੋਇਲ ਨੇ ਫੋਨ ਤੇ ਵਿਸ਼ੇਸ਼ ਗੱਲਬਾਤ ਕਰਦਿਆਂ ਦੱਸਿਆਂ ਕਿ ਸਿਹਤ ਮੰਤਰੀ ਸ਼੍ਰੀ ਸਿੰਗਲਾ ਵੱਲੋਂ ਇਸ ਮਾਮਲੇ ਨੂੰ ਬੜੀ ਹਮਦਰਦੀ ਨਾਲ ਵਿਚਾਰਦਿਆਂ ਵਿਸ਼ਵਾਸ਼ ਦਿਵਾਇਆ ਕਿ ਉਹ ਜਲਦੀ ਹੀ ਇੰਨ੍ਹਾਂ ਹਸਪਤਾਲਾਂ ਵਿੱਚ ਵੱਖ-2 ਕਰਮਚਾਰੀ ਦੀਆਂ ਖਾਲੀ ਪਈਆਂ ਅਸਾਮੀਆਂ ਨੂੰ ਪਹਿਲ ਦੇ ਅਧਾਰ ਤੇ ਪੂਰਾ ਕਰਵਾਉਣ ਦਾ ਹਰ ਸੰਭਵ ਯਤਨ ਕਰਨਗੇ ।

# ਸ਼੍ਰੋਮਣੀ ਅਕਾਲੀ ਦਲ ਤੇ ਸਰਗਰਮ ਰਾਜਨੀਤੀ ਨੂੰ ਅਲਵਿਦਾ : ਅਸ਼ਵਨੀ ਕੁਮਾਰ ਪਿੰਟੂ

## ਕਿਹਾ, ਅਰੋੜਾ ਬਰਾਦਰੀ ਤੇ ਸਮੁੱਚੇ ਸਮਾਜ ਦੀ ਸੇਵਾ ਹੋਵੇਗਾ ਮੁੱਖ ਮਕਸਦ

**ਜੀਤਾ ਸਿੰਘ ਨਾਰਗੰ, ਜੋਗਿੰਦਰਪਾਲ ਮਾਲੜਾ**

**ਕੋਟ ਈਸੇ ਖਾਂ/22 ਮਾਰਚ :** ਅਰੋੜਾ ਮਹਾਂਸਭਾ ਪੰਜਾਬ (ਭਾਰਤ) ਦੇ ਮੌਜੂਦਾ ਪ੍ਰਧਾਨ ਅਤੇ ਨਗਰ ਕੌਂਸਲ ਕੋਟ ਈਸੇ ਖਾਂ ਦੇ ਸਾਬਕਾ ਪ੍ਰਧਾਨ ਅਸ਼ਵਨੀ ਕੁਮਾਰ ਪਿੰਟੂ ਨੇ ਸਰਗਰਮ ਰਾਜਨੀਤੀ ਤੋਂ ਕਿਨਾਰਾ ਕਰਦੇ ਹੋਏ। ਅੱਜ ਸ਼੍ਰੋਮਣੀ ਅਕਾਲੀ ਦਲ ਦੀ ਮੁੱਢਲੀ ਮੈਂਬਰਸ਼ਿਪ ਤੋਂ ਅਸਤੀਫਾ ਦੇ ਦਿੱਤਾ। ਪ੍ਰੈੱਸ ਨੋਟ ਜਾਰੀ ਕਰਦੇ ਹੋਏ ਪਿੰਟੂ ਨੇ ਕਿਹਾ ਕਿ ਅੱਜ ਤੋਂ ਬਾਅਦ ਮੇਰਾ ਕਿਸੇ ਵੀ ਰਾਜਨੀਤਕ ਪਾਰਟੀ ਨਾਲ ਕੋਈ ਸਬੰਧ ਨਹੀਂ ਹੈ ਮੈਂ ਮਾਨਯੋਗ ਜਥੇਦਾਰ ਤੋਤਾ ਸਿੰਘ ਅਤੇ ਸਰਦਾਰ ਬਰਜਿੰਦਰ ਸਿੰਘ ਬਰਾੜ ਜੀ ਵੱਲੋਂ ਦਿੱਤੇ ਮਾਣ ਸਨਮਾਨ ਲਈ ਹਮੇਸ਼ਾ ਰਿਣੀ ਰਹਾਂਗਾ। ਮੈਨੂੰ ਖੁਸ਼ੀ ਹੈ ਕਿ ਮੈਂ ਪ੍ਰਮਾਤਮਾ ਦੇ ਅਸ਼ੀਰਵਾਦ ਅਤੇ ਕੋਟ ਈਸੇ ਖਾਂ ਸ਼ਹਿਰ ਨਿਵਾਸੀਆਂ ਦੇ ਭਰਪੂਰ ਸਹਿਯੋਗ ਅਤੇ ਪਿਆਰ ਸਦਕਾ ਸ਼ਹਿਰ ਨੂੰ ਸੁੰਦਰ ਬਣਾਉਣ ਅਤੇ ਲੋਕ ਸੇਵਾ ਕਰਨ ਦਾ ਸੁਪਨਾ ਪੂਰਾ ਕਰ ਸਕਿਆ। ਮੈਂ ਆਪਣੇ ਸਾਰੇ ਸਾਥੀਆਂ ਪਰਿਵਾਰਕ ਮੈਂਬਰਾਂ ਰਿਸ਼ਤੇਦਾਰਾਂ ਅਤੇ ਸਾਬਕਾ ਕੌਂਸਲਰ ਸਾਹਿਬਾਨ ਦਾ ਵੀ ਤਹਿ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਸ਼ਹਿਰ ਦੀ ਸੇਵਾ ਕਰਨ ਲਈ ਮੇਰਾ ਮੋਢੇ ਨਾਲ ਮੋਢਾ ਜੋੜ ਕੇ ਸਾਥ ਦਿੱਤਾ। ਅਰੋੜਾ ਬਰਾਦਰੀ ਅਤੇ ਸਮੁੱਚੇ ਸਮਾਜ ਦੀ ਤਨਦੇਹੀ ਨਾਲ ਸੇਵਾ ਕਰਨਾ ਹੀ ਮੇਰਾ ਅਗਲਾ ਮੁੱਖ ਮਕਸਦ ਹੋਵੇਗਾ।

# ਆਸ਼ਾ ਵਰਕਰਾਂ ਨੂੰ ਸਾਬਕਾ ਮੁੱਖ ਮੰਤਰੀ ਚਰਨਜੀਤ ਚੰਨੀ ਵੱਲੋਂ ਐਲਾਨੀ ਤਨਖਾਹ ਜਾਰੀ ਕਰਨ ਦੀ ਮੰਗ ਜ਼ੋਰ ਫੜਨ ਲੱਗੀ

## ਹੱਕੀ ਮੰਗਾਂ ਮਨਵਾਉਣ ਲਈ 28-29 ਮਾਰਚ ਦੀ ਦੇਸ਼ ਵਿਆਪੀ ਹੜਤਾਲ 'ਚ ਸ਼ਾਮਲ ਹੋਣ ਦਾ ਫੈਸਲਾ

**ਅਸਵਨੀ**

**ਗੁਰਦਾਸਪੁਰ/22 ਮਾਰਚ :** ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਦੀਆਂ ਮੁਲਾਜਮ ਅਤੇ ਮਜਦੂਰ ਵਿਰੋਧੀ ਨੀਤੀਆਂ ਖ਼ਿ?ਲਾਫ 28ਮਾਰਚ ਤੋਂ 29 ਮਾਰਚ ਤੱਕ ਹੋ ਰਹੀ ਦੇਸ ਪੱਧਰੀ ਹੜਤਾਲ ਵਿੱਚ ਡੈਮੋਕ੍ਰੇਟਿਕ ਮੁਲਾਜਮ ਫੈਡਰੇਸਨ ਦੀ ਅਗਵਾਈ ਹੇਠ ਪੰਜਾਬ ਦੀਆਂ ਸਮੂਹ ਆਸਾ ਵਰਕਰਾਂ ਹੜਤਾਲ ਵਿੱਚ ਸਾਮਲ ਹੋਣਗੀਆਂ।

ਮੋਦੀ ਸਰਕਾਰ ਵੱਲੋਂ ਲਏ ਕਿਰਤ ਕਾਨੂੰਨ ਵਿਰੋਧੀ ਫੈਸਲਿਆਂ ਕਾਰਨ ਮਜਦੂਰ ਜਮਾਤ ਵਿਚ ਰੋਸ ਫੈਲ ਗਿਆ ਹੈ। ਉਥੇ ਪੰਜਾਬ ਸਰਕਾਰ ਵੱਲੋਂ ਆਸਾ ਵਰਕਰਾਂ ਦੀਆਂ ਹੱਕੀ ਮੰਗਾਂ ਤੋ ਲਗਾਤਾਰ ਟਾਲਾ ਵੱਟਣਾ ਰੋਸ ਦਾ ਕਾਰਨ ਹੈ। ਕਿਉਂਕਿ ਸਾਬਕਾ ਮੁੱਖ ਮੰਤਰੀ ਚਰਨਜੀਤ ਸਿੰਘ ਚੰਨੀ ਵਲੋਂ ਚਮਕੌਰ ਸਾਹਿਬ ਵਿਖੇ ਆਸਾ ਵਰਕਰਾਂ, ਫੈਸੀਲੀਟੇਟਰਜ ਦੇ ਵੱਡੇ ਇਕੱਠ ਵਿੱਚ ਹੋਰ ਸਹੂਲਤਾਂ ਦੇਣ ਦੇ ਨਾਲ ਨਾਲ 2500 ਰੁਪਏ ਮਹੀਨਾ ਤਨਖਾਹ ਦੇਣ ਦਾ ਐਲਾਨ ਕੀਤਾ ਸੀ।

ਇਸ ਸਬੰਧੀ ਸਿਹਤ ਵਿਭਾਗ ਵੱਲੋਂ 7 ਜਨਵਰੀ ਨੂੰ ਚੋਣ ਜਾਬਤੇ ਦੇ ਐਲਾਨ ਤੋਂ ਪਹਿਲਾਂ ਬਾਕਾਇਦਾ ਪੱਤਰ ਜਾਰੀ ਕਰਕੇ ਇਸ ਦੀ ਪੁਸਟੀ ਕਰ ਦਿੱਤੀ ਸੀ। ਪੰਜਾਬ ਦੀਆਂ 35000 ਦੇ ਲੱਗ ਭੱਗ ਆਸਾ ਵਰਕਰਜ ਅਤੇ ਫੈਸੀਲੀਟੇਟਰਜ ਖਾਤਿਆਂ ਵਿਚ ਤਨਖਾਹ ਨਾ ਪੈਣ ਕਾਰਨ ਆਪਣੇ ਆਪ ਨੂੰ ਠੱਗੀਆਂ ਮਹਿਸੂਸ ਕਰ ਰਹੀਆਂ ਹਨ। ਇਸ ਦੇ ਉਲਟ ਮੁੱਖ ਚੋਣ ਕਮਿਸਨਰ ਦੀਆਂ ਹਿਦਾਇਤਾਂ ਅਨੁਸਾਰ ਸਮੁੱਚੇ ਵੋਟਰਾਂ ਦਾ ਕੋਵਿਡ ਟੀਕਾਕਰਨ ਵਾਸਤੇ ਐਲਾਨੀ ਪਰ ਉਤਸਾਹਿਤ ਰਾਸੀ ਵੀ ਵਰਕਰਾਂ ਨੂੰ ਨਸੀਬ ਨਹੀਂ ਹੋਈ।

ਭਾਵੇਂ ਮੌਜੂਦਾ ਆਮ ਆਦਮੀ ਪਾਰਟੀ ਦੀ ਸਰਕਾਰ ਵੱਲੋਂ ਆਸਾ ਵਰਕਰਾਂ ਦੀ ਉਜਰਤ ਦੁਗਣੀ ਕਰਨ ਦੀ ਗਰੰਟੀ ਦੇ ਕੇ ਸੱਤਾ ਹਾਸਲ ਕੀਤੀ ਹੈ। ਅਤੇ ਵਿਧਾਨ ਸਭਾ ਇਜਲਾਸ ਵਿੱਚ ਮਾਨਯੋਗ ਰਾਜਪਾਲ ਜੀ ਦੇ ਭਾਸਣ ਦੌਰਾਨ ਇਸ ਦਾ ਜ਼ਿ?ਕਰ ਵੀ ਕੀਤਾ ਹੈ। ਜਿਸ ਦਾ ਜਥੇਬੰਦੀ ਵੱਲੋਂ ਸੁਆਗਤ ਕੀਤਾ ਹੈ। ਆਸਾ ਵਰਕਰਜ ਅਤੇ ਫੈਸੀਲੀਟੇਟਰਜ ਯੂਨੀਅਨ ਗੁਰਦਾਸਪੁਰ ਵਲੋਂ ਬਲਵਿੰਦਰ ਕੌਰ ਅਲੀ ਸੇਰ ਦੀ ਪ੍ਰਧਾਨਗੀ ਹੇਠ ਮੀਟਿੰਗ ਕਰਕੇ ਸਿਹਤ ਮੰਤਰੀ ਪੰਜਾਬ ਮੰਗ ਕੀਤੀ ਹੈ ਕਿ ਪਿਛਲੀ ਸਰਕਾਰ ਨਾਲ ਵਰਕਰਾਂ ਦੀ ਮਹੀਨਾਵਾਰ ਤਨਖਾਹ ਲਗਵਾਉਣ ਦੇ ਫੈਸਲੇ ਨੂੰ ਲਾਗੂ ਕਰਨ ਦੀ ਮੰਗ ਕੀਤੀ ਹੈ। ਅਤੇ ਘੱਟੋ ਘੱਟ ਉਜਰਤ ਕਾਨੂੰਨ ਅਨੁਸਾਰ ਬਣਦਾ ਮਿਹਨਤਾਨੇ ਦੀ ਰਾਸੀ ਜਾਰੀ ਕਰਨ, ਸਿਵਲ ਹਸਪਤਾਲ ਗੁਰਦਾਸਪੁਰ ਵਿਖੇ ਵਰਕਰਾਂ ਦੀ ਖਜਲ ਖੁਆਰੀ ਰੋਕਣ ਦਾ ਮੁੱਦਾ ਵੀ ਉਠਾਇਆ ਗਿਆ ਹੈ।

ਜਥੇਬੰਦੀ ਦੀ ਜਰਨਲ ਸਕੱਤਰ ਗੁਰਵਿੰਦਰ ਕੌਰ ਬਹਿਰਾਮਪੁਰ ਨੇ ਸਮੂਹ ਆਸਾ ਵਰਕਰਾਂ ਨੂੰ 28 ਮਾਰਚ ਨੂੰ ਹੜਤਾਲ ਕਰਕੇ ਸੁੱਕਾ ਤਲਾਅ ਗੁਰਦਾਸਪੁਰ ਵਿਖੇ ਮਜਦੂਰ ਜਮਾਤ ਨਾਲ ਇਕਮੁੱਠਤਾ ਪ੍ਰਗਟ ਕਰਨ ਲਈ ਗਿਆਰਾਂ ਵਜੇ ਪੁੱਜਣ ਦਾ ਸੱਦਾ ਦਿੱਤਾ ਹੈ।

ਇਸ ਮੌਕੇ ਡੈਮੋਕ੍ਰੇਟਿਕ ਮੁਲਾਜਮ ਫੈਡਰੇਸਨ ਦੀ ਸੂਬਾਈ ਪ੍ਰਚਾਰ ਸਕੱਤਰ ਬਲਵਿੰਦਰ ਕੌਰ ਰਾਵਲਪਿੰਡੀ, ਕਾਂਤਾ ਦੇਵੀ ਬਟਾਲਾ, ਮੀਰਾਂ ਦੇਵੀ ਕਾਹਨੂੰਵਾਨ, ਗੁਰਵਿੰਦਰ ਕੌਰ ਦੁਰਾਗਲਾ, ਹਰਪ੍ਰੀਤ ਕੌਰ ਤੁੰਗ ਅਤੇ ਅਮਰਜੀਤ ਸਾਸਤਰੀ ਮੁੱਖ ਸਲਾਹਕਾਰ ਨੇ ਹੜਤਾਲ ਦੀ ਤਿਆਰੀ ਲਈ ਪਿੰਡ ਪਿੰਡ ਮੀਟਿੰਗਾਂ ਕਰਨ ਦੀ ਅਪੀਲ ਕੀਤੀ।

# 'ਭਗਵੰਤ ਮਾਨ ਜੀ .ਗੈਰ ਪੰਜਾਬੀਆਂ ਨੂੰ ਪੰਜਾਬੀਆਂ ਦੇ ਸਿਰ 'ਤੇ ਬਿਠਾਉਣਾ ਸੂਬੇ ਦੇ ਹਿੱਤ 'ਚ ਨਹੀਂ'

**ਹਰਮੀਤ ਸਿੰਘ ਮਹਿਰਾਜ**

**ਰਾਮਪੁਰਾ ਫੂਲ/22 ਮਾਰਚ:** ਪੰਜਾਬ ਦੇ ਵੋਟਰਾਂ ਨੇ ਆਮ ਆਦਮੀ ਪਾਰਟੀ ਨੂੰ ਬੇਮਿਸਾਲ ਫਤਵਾ ਇਕੱਲੇ ਕੇਜਰੀਵਾਲ ਕਰਕੇ ਹੀ ਨਹੀਂ ਦਿੱਤਾ ਮਾਨ ਸਾਹਿਬ, ਪੰਜਾਬੀਆਂ ਦਾ ਫਤਵਾ ਭ੍ਰਿਸ਼ਟ ਬਾਦਲ ਦਲ ਅਤੇ ਕਾਂਗਰਸ ਦੀ ਸਰਕਾਰ ਦੇ ਉਲਟ ਤੀਜੇ ਬਦਲ ਨੂੰ ਦਿੱਤਾ ਹੈ ਜਿਸ ਦੀ ਅਗਵਾਈ ਤੁਸੀਂ ਕਰ ਰਹੇ ਸੀ। ਹੁਣ ਇਹ ਤੁਹਾਡੀ ਜਿੰਮੇਵਾਰੀ ਹੈ ਕਿ ਤੁਸੀਂ 3 ਕਰੋੜ ਪੰਜਾਬੀਆਂ ਦੀਆਂ ਭਾਵਨਾਵਾਂ ਤੇ ਖਰਾ ਕਿਵੇਂ ਉਤਰਨਾ ਹੈ। ਇਥੇ ਇਹ ਕਹਿਣ ਵਿੱਚ ਕੋਈ ਹਿੱਚਕਾਹਟ ਨਹੀਂ ਕਿ ਆਪ ਜੀ ਅੱਗੇ ਆਏ ਪਹਿਲੇ ਹੀ ਇਮਤਿਹਾਨ ਵਿਚੋਂ ਆਪ ਜੀ ਫੇਲ੍ਹ ਹੀ ਨਹੀਂ ਬੁਰੀ ਤਰ੍ਹਾ ਫੇਲ੍ਹ ਹੋਏ ਹੋ।

ਮਾਨ ਸਾਹਿਬ ਰਾਜ ਸਭਾ ਇਕ ਬਹੁਤ ਵੱਡਾ ਪਲੇਟ ਫਾਰਮ ਹੈ ਜਿਥੋਂ ਸੂਬੇ ਦੇ ਬਹੁਤ ਵੱਡੇ ਵੱਡੇ ਮਸਲਿਆਂ ਤੇ ਅਵਾਜ਼ ਉਠਣੀ ਹੈ ਅਤੇ ਉਥੋਂ ਮਸਲਿਆਂ ਦੇ ਹੱਲ ਵੀ ਹੋਣੇ ਹਨ ਇਸ ਮਸਲੇ ਤੇ ਆਪ ਜੀ ਅਤੇ ਆਪ ਜੀ ਦੀ ਸਮੁੱਚੀ ਟੀਮ ਨੇ ਕੇਜਰੀਵਾਲ ਸਾਹਿਬ ਅੱਗੇ ਅੱਖਾਂ ਮੀਚੀਆਂ ਹਨ ਜੋ ਕਿ ਪੰਜਾਬ ਦੇ ਹਿੱਤ ਵਿੱਚ ਨਹੀਂ ਇਹ ਜੋ ਗੈਰ ਪੰਜਾਬੀ ਪੰਜਾਬ ਵਿਧਾਨ ਸਭਾ ਦੀ ਤਰਫੋਂ ਰਾਜ ਸਭਾ ਲਈ ਭੇਜੇ ਹਨ ਇਨ੍ਹਾਂ ਵਿਚੋਂ ਇਕ ਵੀ ਦੱਸ ਦੇਵੋ ਜੋ ਕਦੇ ਪੰਜਾਬ ਲਈ ਧਿਰ ਬਣਕੇ ਖੜਿਆ ਹੋਵੇ ਜਾਂ ਖੜ ਸਕਦਾ ਹੋਵੇ। ਦਿੱਲੀ ਜਾਂ ਬਾਹਰਲਿਆਂ ਨੂੰ ਪੰਜਾਬ ਲਈ ਖੜਣ ਦੀ ਕੀ ਲੋੜ ਹੈ, ਅੱਗੇ ਵੀ ਬਹੁਤ ਸਾਰੇ ਇਮਤਿਹਾਨ ਆਪ ਜੀ ਲਈ ਆਉਣੇ ਹਨ ਜੇਕਰ ਇਸੇ ਤਰਾਂ ਹੀ ਆਪ ਜੀ ਨੇ ਜੀ ਹਜੂਰੀਏ ਬਣਕੇ ਕੇਜਰੀਵਾਲ ਸਾਹਿਬ ਦਾ ਹੁਕਮ ਮੰਨਣਾ ਹੈ ਤਾਂ ਆਉਣ ਵਾਲੇ ਦਿਨਾਂ ਵਿੱਚ ਐਸ ਵਾਈ ਐਲ ਨਹਿਰ ਦਾ ਪਾਣੀ ਹਰਿਆਣੇ ਨੂੰ ਦੇਣ ਲਈ ਤਿਆਰ ਰਹੋ।

ਭਗਵੰਤ ਮਾਨ ਸਾਹਿਬ ਜਿਹੜੇ ਪੰਜਾਬੀਆਂ ਨੇ ਆਪ ਜੀ ਨੂੰ ਚੁਣਿਆ ਹੈ ਇਹ ਉਸ ਗੁਰੂ ਦੇ ਵਾਰਿਸ ਹਨ ਜੋ ਸਰੀਰ ਦੇ ਮਰ ਜਾਣ ਨੂੰ ਮੌਤ ਨਹੀਂ ਮੰਨਦੇ ਸਗੋਂ ਜਮੀਰ ਦੇ ਮਰ ਜਾਣ ਨੂੰ ਮੌਤ ਮੰਨਦੇ ਹਨ। ਸੋ ਮਾਨ ਸਾਹਿਬ ਜੇ ਜ਼ਮੀਰ ਮਾਰਕੇ ਹੀ ਰਾਜ ਕਰਨਾ ਹੈ ਤਾਂ ਉਹ ਕਾਹਦਾ ਰਾਜ ਹੈ। ਪੰਜਾਬੀਆਂ ਦੀ ਖਾਸੀਅਤ ਹੀ ਇਹ ਹੈ ਕਿ ਉਹ ਜਿਉਂਦੇ ਹੀ ਅਣਖ ਲਈ ਹਨ ਕਮਾਲ ਦੀ ਗੱਲ ਹੈ ਕਿ ਆਪ ਜੀ ਦੀ ਟੀਮ ਦੇ 92 ਮੈਂਬਰਾਂ ਵਿਚੋਂ ਇਕ ਨੇ ਵੀ ਇਸ ਧੱਕੇਸ਼ਾਹੀ ਖਿਲਾਫ ਅਵਾਜ਼ ਨਹੀਂ ਉਠਾਈ ਕਿ ਗੈਰ ਪੰਜਾਬੀਆਂ ਦੀ ਥਾਂ ਪੰਜਾਬੀਆਂ ਨੂੰ ਰਾਜ ਸਭਾ ਵਿੱਚ ਭੇਜਣਾ ਜਰੂਰੀ ਹੈ।

ਮੰਤਰੀ ਮੰਡਲ ਦਾ ਗਠਣ ਭਾਵੇਂ ਇਹ ਆਪ ਜੀ ਦਾ ਅੰਦਰੂਨੀ ਮਸਲਾ ਹੈ ਪ੍ਰੰਤੂ ਇਸ ਦੇ ਮੰਤਰੀਆਂ ਦੀ ਚੋਣ ਵੀ ਪੰਜਾਬ ਦੀ ਤਰੱਕੀ ਤੋਂ ਕੋਹਾਂ ਦੂਰ ਹੈ। ਅਣ ਤਜਰਬੇਕਾਰ ਵਿਅਕਤੀਆਂ ਤੋਂ ਪੰਜਾਬ ਦੇ ਭਲੇ ਦੀ ਆਸ ਕਰਨਾ ਵੀ ਮੂਰਖਤਾ ਹੀ ਹੋਵੇਗੀ। ਕੇਜਰੀਵਾਲ ਸਾਹਿਬ ਠੀਕ ਹੈ ਤੁਹਾਡੀ ਪਾਰਟੀ ਦੇ ਕਨਵੀਨਰ ਹਨ ਪਰ ਪੰਜਾਬ ਸਰਕਾਰ ਵਿੱਚ ਉਨ੍ਹਾਂ ਦੀ ਲੋੜ ਤੋਂ ਜਿਆਦਾ ਦਖਲ ਅੰਦਾਜੀ ਤਬਾਹ ਕੁੰਨ ਸਾਬਿਤ ਹੋਵੇਗੀ ਕਿਉਂ ਕਿ ਪੰਜਾਬੀ ਸ਼ੁਰੂ ਤੋਂ ਹੀ ਵੱਧ ਅਧਿਕਾਰਾਂ ਦੇ ਮੁਦੱਈ ਹਨ ਪਰ ਪਿਛਲੇ ਸਮੇਂ ਵਿੱਚ ਕੇਜਰੀਵਾਲ ਸਾਹਿਬ ਦੀ ਪਾਰਟੀ ਨੇ ਹਮੇਸ਼ਾਂ ਘੱਟ ਗਿਣਤੀਆਂ ਦੇ ਖਿਲਾਫ ਵੋਟ ਪਾਈ ਹੈ ਚਾਹੇ ਉਹ ਸੀਏਏ ਜਾਂ ਐਨਆਰਸੀ ਦਾ ਮੁੱਦਾ ਹੋਵੇ ਜਾਂ ਜੰਮੂ ਕਸ਼ਮੀਰ ਦੀ ਧਾਰਾ 370 ਦਾ ਮਾਮਲਾ ਹੋਵੇ। ਮਾਨ ਸਾਹਿਬ ਇਹ ਤਾਂ ਅਜੇ ਸ਼ੁਰੂਆਤ ਹੀ ਹੈ ਵਾਟਾਂ ਲੰਮੀਆਂ ਹਨ ਤੁਸੀਂ ਤਾਂ ਹੀ ਬਚ ਸਕੋਗੇ ਜੇਕਰ ਆਪਣੇ ਫੈਸਲੇ ਆਪ ਅਤੇ ਪੰਜਾਬ ਦੇ ਹਿੱਤ ਵਿੱਚ ਲਵੋਂਗੇ।

# ਗਿਰਦਾਵਰੀ ਤਹਿਤ 4.5 ਲੱਖ ਖਸਰਾ ਐਂਟਰੀਆਂ ਆਨਲਾਈਨ ਕੀਤੀਆਂ

**ਬਲਕਾਰ ਸਿੰਘ ਬੱਲ**

**ਨਵਾਂਸ਼ਹਿਰ/22 ਮਾਰਚ:** ਡਿਪਟੀ ਕਮਿਸਨਰ ਵਿਸੇਸ ਸਾਰੰਗਲ ਨੇ ਮੰਗਲਵਾਰ ਨੂੰ ਦੱਸਿਆ ਕਿ ਜ਼ਿਲ੍ਹਾ ਪ੍ਰਸਾਸਨ ਨੇ ਫਸਲਾਂ ਦੀ ਈ-ਗਿਰਦਾਵਰੀ ਦੇ ਤਹਿਤ 4.5 ਲੱਖ ਖਸਰਾ ਐਂਟਰੀਆਂ ਆਨਲਾਈਨ ਕੀਤੀਆਂ ਹਨ। ਉਨ੍ਹਾਂ ਨੇ ਬਕਾਇਆ ਪਈਆਂ 1.80 ਲੱਖ ਐਂਟਰੀਆਂ ਨੂੰ ਪੂਰਾ ਕਰਨ ਲਈ ਅਧਿਕਾਰੀਆਂ ਨੂੰ 25 ਮਾਰਚ ਤੱਕ ਦੀ ਸਮਾਂ ਸੀਮਾ ਨੀਯਤ ਕੀਤੀ ਹੈ।

ਡਿਪਟੀ ਕਮਿਸਨਰ ਨੇ ਦੱਸਿਆ ਕਿ ਜ਼ਿਲ੍ਹੇ ਦੀਆਂ ਤਿੰਨ ਸਬ-ਡਵੀਜਨਾਂ ਵਿੱਚ ਵਾਧੂ ਮਾਨਵੀ ਸਕਤੀ ਤਾਇਨਾਤ ਕੀਤੀ ਗਈ ਹੈ ਤਾਂ ਜੋ ਇਹ ਯਕੀਨੀ ਬਣਾਇਆ ਜਾ ਸਕੇ ਕਿ ਬਾਕੀ ਰਹਿੰਦੀਆਂ ਐਂਟਰੀਆਂ 25 ਮਾਰਚ ਤੋਂ ਪਹਿਲਾਂ ਪੂਰੀਆਂ ਕੀਤੀਆਂ ਜਾ ਸਕਣ। ਉਨ੍ਹਾਂ ਕਿਹਾ ਕਿ ਫਸਲਾਂ ਦੀ ਈ-ਗਿਰਦਾਵਰੀ 2020 ਵਿੱਚ ਸੁਰੂ ਕੀਤੀ ਗਈ ਸੀ ਤਾਂ ਜੋ ਵਧੇਰੇ ਕੁਸਲਤਾ, ਸੁੱਧਤਾ ਅਤੇ ਪਾਰਦਰਸਤਾ ਲਿਆਉਣ ਲਈ ਮਾਲੀਆ ਰਿਕਾਰਡਾਂ ਦੀ ਡਿਜੀਟਾਈਜੇਸਨ ਪ੍ਰਕਿਰਿਆ ਨੂੰ ਅਗਲੇ ਪੜਾਅ ਤੇ ਪਹੁੰਚਾਇਆ ਜਾ ਸਕੇ। ਸ੍ਰੀ ਸਾਰੰਗਲ ਨੇ ਦੱਸਿਆ ਕਿ ਐਸ.ਬੀ.ਐਸ.ਨਗਰ ਵਿੱਚ 6.3 ਲੱਖ ਦੇ ਕਰੀਬ ਖਸਰਾ ਨੰਬਰ ਹਨ ਅਤੇ ਉਨ੍ਹਾਂ ਕਿਹਾ ਕਿ ਮਾਲ ਵਿਭਾਗ ਨੇ ਇੱਕ ਸਾਫਟਵੇਅਰ ਅਤੇ 'ਈ-ਗਿਰਦਾਵਰੀ' ਮੋਬਾਈਲ ਐਪ ਤਿਆਰ ਕੀਤੀ ਹੈ ਤਾਂ ਜੋ ਖੇਤਾਂ ਵਿੱਚ ਉਗਾਈ ਜਾ ਰਹੀ ਫਸਲ ਦੇ ਵੇਰਵੇ ਹਾਸਲ ਕੀਤੇ ਜਾ ਸਕਣ।

ਉਨ੍ਹਾਂ ਦੱਸਿਆ ਕਿ ਇਸ ਜਾਣਕਾਰੀ ਨਾਲ ਸਰਕਾਰ ਵਲੋਂ ਫਸਲਾਂ ਦੀ ਆਨਲਾਈਨ ਅਦਾਇਗੀ ਨੂੰ ਲਿੰਕ ਕੀਤਾ ਗਿਆ ਹੈ। ਡਿਪਟੀ ਕਮਿਸਨਰ ਨੇ ਦੱਸਿਆ ਕਿ ਜਿਲ੍ਹਾ ਪ੍ਰਸਾਸਨ ਇਸ ਕਾਰਜ ਨੂੰ ਤੈਅ ਸਮਾਂ ਸੀਮਾ ਦੇ ਅੰਦਰ ਪੂਰਾ ਕਰਨ ਨੂੰ ਯਕੀਨੀ ਬਣਾਉਣ ਲਈ 24 ਘੰਟੇ ਕੰਮ ਕਰ ਰਿਹਾ ਹੈ। ਉਨ੍ਹਾਂ ਨੇ ਐਸ.ਡੀ.ਐਮਜ ਨੂੰ ਡਾਟਾ ਐਂਟਰੀ ਆਪਰੇਟਰਾਂ ਅਤੇ ਹੋਰ ਸਾਖਾਵਾਂ ਦੇ ਸਟਾਫ ਦੁਆਰਾ ਡਾਟਾ ਅਪਲੋਡ ਕਰਨ ਦੀ ਨਿੱਜੀ ਤੌਰ 'ਤੇ ਨਿਗਰਾਨੀ ਕਰਨ ਲਈ ਵੀ ਕਿਹਾ।

# ਕਿਸਾਨਾਂ ਨੂੰ ਗੁਲਾਬੀ ਸੁੰਡੀ ਦੇ ਸੰਭਾਵੀ ਹਮਲੇ ਤੋਂ ਬਚਾਅ ਲਈ ਕੀਤਾ ਜਾਗਰੂਕ

**ਯਾਦਵਿੰਦਰ ਸਿੰਘ ਤਪਾ**

**ਤਪਾ ਮੰਡੀ/22 ਮਾਰਚ:** ਮੁੱਖ ਖੇਤੀਬਾੜੀ ਅਫਸਰ ਬਰਨਾਲਾ ਡਾ. ਬਲਬੀਰ ਚੰਦ ਦੇ ਦਿਸ਼ਾ ਨਿਰਦੇਸ਼ਾਂ 'ਤੇ ਬਲਾਕ ਸ਼ਹਿਣਾ ਦੇ ਕਿਸਾਨਾਂ ਨੂੰ ਨਰਮੇ ਦੀ ਫ਼ਸਲ ਉੱਪਰ ਗੁਲਾਬੀ ਸੁੰਡੀ ਦੇ ਸੰਭਾਵਿਤ ਹਮਲੇ ਪ੍ਰਤੀ ਸੁਚੇਤ ਕਰਨ ਲਈ ਚਲਾਈ ਵਿਸ਼ੇਸ਼ ਮੁਹਿੰਮ ਤਹਿਤ ਖੇਤੀਬਾੜੀ ਅਫਸਰ ਸ਼ਹਿਣਾ ਡਾ. ਗੁਰਚਰਨ ਸਿੰਘ ਦੀ ਅਗਵਾਈ ਹੇਠ ਪਿੰਡ ਘੁੰਨਸ ਵਿਖੇ ਕਿਸਾਨ ਜਾਗਰੁਕ ਕੈਂਪ ਲਗਾਇਆ ਗਿਆ।

ਇਸ ਕੈਂਪ ਵਿਚ ਖੇਤੀਬਾੜੀ ਵਿਕਾਸ ਅਫਸਰ ਤਪਾ ਡਾ. ਜਸਵਿੰਦਰ ਸਿੰਘ ਸਿੱਧੂ ਨੇ ਮੌਕੇ 'ਤੇ ਹਾਜ਼ਰ ਕਿਸਾਨਾਂ ਨੂੰ ਗੁਲਾਬੀ ਸੁੰਡੀ ਤੋਂ ਬਚਣ ਲਈ ਅਗਾਊਂ ਪ੍ਰਬੰਧਾਂ ਤਹਿਤ ਖੇਤਾਂ ਵਿੱਚ ਪਈਆਂ ਨਰਮੇ ਦੀਆਂ ਛਟੀਆਂ ਨੂੰ ਝਾੜਨ ਉਪਰੰਤ ਬਚੀਆਂ ਹੋਈਆਂ ਸਿੱਕਰੀਆਂ ਅਤੇ ਹੋਰ ਰਹਿੰਦ-ਖੂਹਦ ਨੂੰ ਅੱਗ ਲਗਾ ਕੇ ਨਸ਼ਟ ਕਰਨ ਦੀ ਅਪੀਲ ਕੀਤੀ ਅਤੇ ਨਰਮੇ ਦੀ ਸਫਲ ਕਾਸ਼ਤ ਲਈ ਡੂੰਗੀ ਵਹਾਈ, ਭਰਵੀ ਰੌਣੀ ਤੇ ਇੱਕਸਾਰ ਬਿਜਾਈ ਨੂੰ ਪਿੰਡ ਪੱਧਰ 'ਤੇ ਅਪਣਾਉਣ ਦੀ ਅਪੀਲ ਕੀਤੀ। ਖੇਤੀਬਾੜੀ ਵਿਕਾਸ ਅਫਸਰ ਭਦੌੜ ਡਾ. ਸੁਖਦੀਪ ਸਿੰਘ ਨੇ ਕਿਸਾਨਾਂ ਨੂੰ ਮਿੱਟੀ ਅਤੇ ਪਾਣੀ ਪਰਖ ਦੀ ਮਹੱਤਤਾ ਅਤੇ ਤਰੀਕੇ ਬਾਰੇ ਜਾਣੂ ਕਰਵਾਇਆ ਅਤੇ ਨਾਲ ਹੀ ਫ਼ਸਲਾਂ ਨੂੰ ਲੋੜੀਦੇ ਤੱਤਾਂ ਦੀਆਂ ਘਾਟਾਂ ਦੀਆਂ ਨਿਸ਼ਾਨੀਆਂ ਅਤੇ ਉਸ ਦੇ ਹੱਲ ਬਾਰੇ ਵੀ ਜਾਣਕਾਰੀ ਦਿੱਤੀ।

ਇਸ ਮੌਕੇ ਖੇਤੀਬਾੜੀ ਵਿਕਾਸ ਅਫਸਰ ਪੱਖੋ ਕੇ ਡਾ. ਨਵਜੀਤ ਸਿੰਘ ਨੇ ਆਉਣ ਵਾਲੇ ਸਾਉਣੀ ਸੀਜ਼ਨ ਦੌਰਾਨ ਕਿਸਾਨਾਂ ਨੂੰ ਘੱਟ ਸਮਾਂ ਲੈਣ ਵਾਲੀਆਂ ਝੋਨੇ ਦੀਆਂ ਕਿਸਮਾਂ ਅਪਨਾ ਕੇ ਕੁਦਰਤੀ ਸੋਮੇ ਸਾਂਭਣ ਦਾ ਹੋਕਾ ਦਿੱਤਾ। ਏ ਟੀ ਐਮ (ਸਹਾਇਕ ਤਕਨਾਲੋਜੀ ਮੈਨੇਜਰ) ਸਹਿਣਾ ਦੀਪਕ ਕੁਮਾਰ ਨੇ ਹਾਜ਼ਰ ਕਿਸਾਨਾਂ ਦਾ ਧੰਨਵਾਦ ਕੀਤਾ।

# ਟਰਾਂਸਪੋਰਟ ਮੰਤਰੀ ਬਣਾਉਣ 'ਤੇ ਲਾਲਜੀਤ ਭੁੱਲਰ ਨੇ ਕੀਤਾ ਹਾਈ ਕਮਾਂਡ ਦਾ ਧੰਨਵਾਦ

**ਹਰਭਜਨ**

**ਪੱਟੀ/22 ਮਾਰਚ** ਟਰਾਂਸਪੋਰਟ ਮੰਤਰੀ ਬਣਾਉਣ ਤੇ ਕੈਬਨਿਟ ਮੰਤਰੀ ਲਾਲਜੀਤ ਭੁੱਲਰ ਨੇ ਹਾਈ ਕਮਾਂਡ ਦਾ ਧੰਨਵਾਦ ਦਿੰਦਿਆ ਕਿਹਾ ਕੀ ਜੋ ਹਾਈ ਕਮਾਂਡ ਨੇ ਟਰਾਂਸਪੋਰਟ ਮੰਤਰੀ ਦੀ ਸੇਵਾ ਦਿੱਤੀ ਹੈ ਉਹ ਮੈ ਪੂਰੀ ਤਨਦੇਹੀ ਨਾਲ ਨਿਭਾਵਾਗਾ। ਉਨ੍ਹਾਂ ਕਿਹਾ ਟਰਾਂਸਪੋਰਟ ਵਿਭਾਗ ਨੂੰ ਬੁਲੰਦੀਆਂ ਤੱਕ ਪਹੁੰਚਾਉਣ ਵਾਸਤੇ ਦਿਨ ਰਾਤ ਇੱਕ ਕਰ ਦਿੱਤਾ ਜਾਵੇਗਾ।

ਉਨ੍ਹਾਂ ਕਿਹਾ ਹਾਈ ਕਮਾਨ ਵੱਲੋਂ ਜੋ ਮੇਰੇ ਉਪਰ ਭਰੋਸਾ ਕਰਕੇ ਟਰਾਂਸਪੋਰਟ ਮੰਤਰੀ ਦਾ ਅਹੁੰਦਾ ਦਿੱਤਾ ਮੈ ਹਾਈ ਕਮਾਡ ਦੀਆਂ ਆਸਾ ਤੇ ਪੂਰਾ ਉਤਰਾਗਾ। ਮੈਂ ਪੰਜਾਬ ਦੇ ਲੋਕਾਂ ਦੀ ਸੇਵਾ ਲਈ ਦਿਨ ਰਾਤ ਇੱਕ ਕਰ ਦਿਆਂਗਾ। ਪੰਜਾਬ ਵਿੱਚ ਇਨ੍ਹਾਂ ਦੋਵਾਂ ਰਵਾਇਤੀ ਪਾਰਟੀਆਂ ਨੇ ਬਹੁਤ ਮਾੜੇ ਹਾਲਾਤ ਬਣਾ ਦਿੱਤੇ ਹਨ ਪੰਜਾਬ ਸਿਰ ਬਹੁਤ ਜ਼ਿਆਦਾ ਕਰਜਾ ਚੜ੍ਹਾ ਦਿੱਤਾ ਹੈ ਹੁਣ ਪੰਜਾਬ ਵਿੱਚ ਆਮ ਆਦਮੀ ਦੀ ਸਰਕਾਰ ਬਣ ਚੁੱਕੀ ਹੈ। ਹੁਣ ਪੰਜਾਬ ਨੂੰ ਫੇਰ ਬੁਲੰਦੀਆਂ ਤਕ ਪਹੁੰਚਾਇਆ ਜਾਵੇਗਾ ਉਨ੍ਹਾਂ ਪੰਜਾਬ ਵਾਸੀਆਂ ਨੂੰ ਸੱਦਾ ਦਿੱਤਾ ਕਿ ਆਮ ਆਦਮੀ ਪਾਰਟੀ ਦਾ ਸਹਿਯੋਗ ਕਰਨ ਪੰਜਾਬ ਦੇ ਸਰਕਾਰੀ ਦਫਤਰਾਂ ਅੰਦਰ ਫੇਲੇ ਭ੍ਰਿਸ਼ਟਾਚਾਰ ਨੂੰ ਨੱਥ ਪਾਈ ਜਾਵੇਗੀ।

ਇਸ ਮੌਕੇ ਸੁਖਦੇਵ ਸਿੰਘ ਭੁੱਲਰ ,ਪੀ ਏ ਦਿਲਬਾਗ ਸਿੰਘ ਸੰਧੂ , ਲਾਲੀ ਵਿਰਕ , ਹੀਰਾ ਭੁੱਲਰ, ਗੁਰਪ੍ਰੀਤ ਸਿੰਘ ਭੁੱਲਰ, ਪਰਗਟ ਸਿੰਘ ,ਨਛੱਤਰ ਸਿੰਘ ਰਾੜੀਆ, ਕੌਂਸਲਰ ਕੁਲਵੰਤ ਸਿੰਘ ਕਲਸੀ , ਵਿੱਕੀ ਸਪੇਅਰ ਪਾਰਟ , ਗੁਰਪਿੰਦਰ ਉੱਪਲ , ਸਰਬਜੀਤ ਸਿੰਘ ਭੁੱਲਰ, ਬਲਕਾਰ ਸਿੰਘ ਸੋਹਲ, ਬਿੱਲਾ ਧਿਗਾਣਾ, ਦਫਤਰ ਇੰਚਾਰਜ ਗੁਰਵਿੰਦਰ ਸਿੰਘ ਸੰਧੂ, ਭੋਲਾ ਜੋਤੀ ਸ਼ਾਹ ਜਗਦੀਪ ਮਹਿਤਾ ਆਦਿ ਹਾਜਰ ਸਨ।

# ਪਿੰਡ ਭਬਾਤ ਤੋਂ ਚੰਡੀਗੜ੍ਹ ਬੈਰੀਅਰ ਤੱਕ ਜਾਂਦੀ ਸੜਕ ਦਾ ਬੁਰਾ ਹਾਲ

## ਜ਼ੀਰਕਪੁਰ-ਚੰਡੀਗੜ੍ਹ ਸੜਕ ਬਣਨ ਕਾਰਨ ਸੈਂਕੜੇ ਲੋਕ ਰੋਜ ਕਰਦੇ ਹਨ ਸੜਕ ਦਾ ਉਪਯੋਗ

**ਵਿੱਕੀ ਭਬਾਤ**

**ਜ਼ੀਰਕਪੁਰ/22 ਮਾਰਚ:** ਨਗਰ ਕੌਂਸਲ ਜ਼ੀਰਕਪੁਰ ਵਿੱਚ ਪੈਂਦੇ ਪਿੰਡ ਭਬਾਤ ਤੋਂ ਏਅਰਪੋਰਟ ਦੀ ਦੀਵਾਰ ਦੇ ਨੇੜੇ ਚੰਡੀਗੜ੍ਹ ਬੈਰੀਅਰ ਤਕ ਜਾਂਦੀ ਸੜਕ ਦਾ ਬਹੁਤ ਬੁਰਾ ਹਾਲ ਹੈ। ਇਸ ਲਈ ਸੱਤ ਮਹੀਨੇ ਤੋਂ ਇਹ ਸੜਕ ਬਿਲਕੁਲ ਟੁੱਟੀ ਹੋਈ ਹੈ ਜਿਸ ਕਾਰਨ ਇੱਥੋਂ ਲੰਘਣ ਵਾਲੇ ਰਾਹਗੀਰਾਂ ਨੂੰ ਬਹੁਤ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਚੰਡੀਗੜ੍ਹ ਜ਼ੀਰਕਪੁਰ ਸੜਕ ਤੇ ਬਣ ਰਹੇ ਫਲਾਈਓਵਰ ਕਾਰਨ ਉਥੇ ਜਾਮ ਲੱਗਿਆ ਰਹਿੰਦਾ ਹੈ ਅਤੇ ਭਬਾਤ ਦੇ ਨਾਲ ਲੱਗਦੀਆਂ ਦਰਜਨਾਂ ਕਾਲੋਨੀਆਂ ਦੇ ਵਾਸੀ ਜੋ ਚੰਡੀਗੜ੍ਹ ਨੌਕਰੀ ਕਰਦੇ ਹਨ ਇਸ ਸੜਕ ਦਾ ਇਸਤੇਮਾਲ ਚੰਡੀਗੜ੍ਹ ਜਾਣ ਲਈ ਕਰਦੇ ਹਨ, ਕਿਉਂਕਿ ਇਹ ਸੜਕ ਚੰਡੀਗੜ੍ਹ ਬੈਰੀਅਰ ਤੇ ਨਿਕਲਦੀ ਹੈ ਅਤੇ ਲੋਕਾਂ ਨੂੰ ਜਾਮ ਵਿੱਚ ਨਹੀਂ ਫਸਣਾ ਪੈਂਦਾ।

ਇਸ ਤੋਂ ਇਲਾਵਾ ਇਸੇ ਸੜਕ ਤੇ ਪੂਰਾ ਗੁਦਾਮ ਏਰੀਆ ਵੀ ਪੈਂਦਾ ਹੈ ਜਿੱਥੇ ਸੈਂਕੜੇ ਟਰੱਕ ਅਤੇ ਛੋਟੇ ਵਾਹਨ ਸਾਮਾਨ ਲੈ ਕੇ ਹਰ ਰੋਜ਼ ਇਸ ਸੜਕ ਤੋਂ ਲੰਘਦੇ ਹਨ। ਇਹ ਸੜਕ ਇੰਨੀ ਬੁਰੀ ਤਰ੍ਹਾਂ ਟੁੱਟੀ ਹੋਈ ਹੈ ਕਿ ਮੋਟਰਸਾਈਕਲ ਸਕੂਟਰ ਤਾਂ ਦੂਰ ਪੈਦਲ ਵੀ ਇਸ ਸੜਕ ਤੋਂ ਨਹੀਂ ਲੰਘਿਆ ਜਾ ਸਕਦਾ। ਸੜਕ ਖ਼ਰਾਬ ਹੋਣ ਕਾਰਨ ਲੋਕ ਨੇੜੇ ਹੀ ਇੱਕ ਦਸ ਫੁੱਟ ਦੀ ਸਡਕ ਦਾ ਇਸਤੇਮਾਲ ਕਰਦੇ ਹਨ ਜਿੱਥੇ ਜੇਕਰ ਅੱਗੇ ਤੋਂ ਇਕ ਕਾਰ ਆ ਜਾਵੇ ਤਾਂ ਜਾਮ ਲੱਗ ਜਾਂਦਾ ਹੈ ਅਤੇ ਲੋਕਾਂ ਵਿਚ ਅਕਸਰ ਝਗੜਾ ਹੋ ਜਾਂਦਾ ਹੈ।

ਗੱਲ ਕਰਨ ਤੇ ਵਾਰਡ ਦੇ ਕੌਂਸਲਰ ਨਵਤੇਜ ਸਿੰਘ ਨਵੀਂ ਨੇ ਵੀ ਆਪਣੇ ਹੱਥ ਖੜ੍ਹੇ ਕਰ ਦਿੱਤੇ ਅਤੇ ਕਿਹਾ ਕਿ ਪਤਾ ਨਹੀਂ ਇਹ ਸੜਕ ਕਦੋਂ ਤਕ ਬਣੇਗੀ ਕਿਉਂਕਿ ਸੜਕ ਬਣਾਉਣ ਲਈ ਫੰਡ ਨਹੀਂ ਹਨ।

# ਛੋਟਾ ਘੱਲੂਘਾਰਾ ਸਮਾਰਕ ਕਾਹਨੂੰਵਾਨ ਛੰਬ ਵਿਖੇ ਆਜ਼ਾਦੀ ਘੁਲਾਟੀਆਂ ਤੇ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਸ਼ਰਧਾਂਜਲੀ ਸਮਾਗਮ ਅੱਜ

**ਅਸ਼ਵਨੀ**

**ਗੁਰਦਾਸਪੁਰ/22 ਮਾਰਚ:** ਛੋਟਾ ਘੱਲੂਘਾਰਾ ਸਮਾਰਕ, ਕਾਹਨੂੰਵਾਨ ਛੰਬ ਵਿਖੇ ਅੱਜ ਅਜਾਦੀ ਘੁਲਾਟੀਆਂ ਅਤੇ ਸ਼ਹੀਦ ਭਗਤ ਸਿੰਘ ਜੀ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਸਰਧਾਂਜਲੀ ਸਮਾਗਮ ਕਰਵਾਇਆ ਜਾਵੇਗਾ। ਇਹ ਜਾਣਕਾਰੀ ਦਿੰਦਿਆਂ ਡਿਪਟੀ ਕਮਿਸ਼ਨਰ ਗੁਰਦਾਸਪੁਰ ਜਨਾਬ ਮੁਹੰਮਦ ਇਸ਼ਫਾਕ ਨੇ ਦੱਸਿਆ ਕਿ ਜ਼ਿਲ੍ਹਾ ਹੈਰੀਟੇਜ ਸੁਸਾਇਟੀ ਵਲੋਂ ਸਮਾਗਮ ਕਰਵਾਇਆ ਜਾ ਰਿਹਾ ਹੈ। ਇਸ ਮੌਕੇ ਅਮਨਪ੍ਰੀਤ ਸਿੰਘ ਐਸ.ਡੀ.ਐਮ ਗੁਰਦਾਸਪੁਰ ਵੀ ਮੌਜੂਦ ਸਨ।

ਡਿਪਟੀ ਕਮਿਸ਼ਨਰ ਨੇ ਦੱਸਿਆ ਕਿ 23 ਮਾਰਚ ਨੂੰ ਛੋਟਾ ਘੱਲੂਘਾਰਾ ਸਮਾਰਕ, ਕਾਹਨੂੰਵਾਨ ਛੰਬ ਵਿਖੇ ਸਵੇਰੇ 11 ਵਜੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਸ਼ੁਰੂ ਕਰਵਾਇਆ ਜਾਵੇਗਾ। ਉਪਰੰਤ ਗੁਰਬਾਣੀ ਕੀਰਤਨ ਬਾਅਦ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਅਰਪਨ ਕੀਤੇ ਜਾਣਗੇ। ਇਸ ਮੌਕੇ ਗੁਰੂ ਦਾ ਲੰਗਰ ਅਤੁੱਟ ਵਰਤਾਇਆ ਜਾਵੇਗਾ। ਉਨਾਂ ਅੱਗੇ ਦੱਸਿਆ ਕਿ ਇਹ ਸਮਾਗਮ ਆਜ਼ਾਦੀ ਘੁਲਾਟੀਆਂ ਅਤੇ ਸ਼ਹੀਦ ਭਗਤ ਸਿੰਘ ਦੀ ਸ਼ਹੀਦੀ ਨੂੰ ਸਮਰਪਿਤ ਹੋਵੇਗਾ ਅਤੇ ਮਹਾਨ ਅਸਥਾਨ ਛੋਟਾ ਘੱਲੂਘਾਰਾ ਸਮਾਰਕ, ਕਾਹਨੂੰਵਾਨ ਵਿਖੇ ਸ਼ਹੀਦਾਂ ਨੂੰ ਯਾਦ ਕੀਤਾ ਜਾਵੇਗਾ।

# ਖੇਤੀਬਾੜੀ ਦਫ਼ਤਰ ਮਮਦੋਟ ਨੇ ਲਗਾਇਆ ਕਿਸਾਨ ਸਿਖਲਾਈ ਕੈਂਪ

**ਜੋਗਿੰਦਰ ਸਿੰਘ ਭੋਲਾ**

**ਮਮਦੋਟ/22 ਮਾਰਚ:** ਮੁੱਖ ਖੇਤਬਾੜੀ ਅਫਸਰ ਡਾ ਪਿਰਥੀ ਸਿੰਘ ਦੇ ਦਿਸਾ ਨਿਰਦੇਸਾਂ ਅਨੁਸਾਰ ਡਾ ਜੰਗੀਰ ਸਿੰਘ ਦੀ ਯੋਗ ਅਗਵਾਈ ਹੇਠ ਪਿੰਡ ਮੁਰਕਵਲਾ ਵਿਖੇ ਕਿਸਾਨ ਸਿਖਲਾਈ ਕੈਂਪ ਲਗਾਇਆ ਗਿਆ। ਇਸ ਮੌਕੇ ਡਾਕਟਰ ਸੁਖਪ੍ਰੀਤ ਸਿੰਘ ਵੱਲੋਂ ਕਿਸਾਨਾਂ ਨੂੰ ਮੌਕੇ ਦੀਆਂ ਫਸਲਾਂ ਦੀਆਂ ਬਿਮਾਰੀਆਂ ਅਤੇ ਕੀੜੇ ਮਕੌੜਿਆਂ ਦੇ ਹਮਲੇ ਸੰਬੰਧੀ ਅਤੇ ਇਹਨਾਂ ਦੀ ਰੋਕਥਾਮ ਬਾਰੇ ਜਾਣਕਾਰੀ ਦਿੱਤੀ ਅਤੇ ਅੱਜ ਵਿਸਵ ਪਾਣੀ ਦਿਵਸ ਦੀ ਮਹੱਤਤਾ ਬਾਰੇ ਦੱਸਿਆ ਅਤੇ ਸਮੂ੍ਹ ਖੇਤੀਬਾੜੀ ਸਟਾਫ ਮਮਦੋਟ ਨੇ ਕਿਸਾਨਾਂ ਨੂੰ ਅਪੀਲ ਕੀਤੀ ਕਿ ਪਾਣੀ ਦੀ ਸੁਚੱਜੀ ਵਰਤੋਂ ਕੀਤੀ ਜਾਵੇ ਅਤੇ ਆਉਣ ਵਾਲੀਆਂ ਪੀੜਿਆ ਵਾਸਤੇ ਪਾਣੀ ਬਚਾਇਆ ਜਾਵੇ .

ਇਸ ਮੌਕੇ ਡਾਕਟਰ ਮਨਿੰਦਰ ਸਿੰਘ ਨੇ ਕਿਸਾਨ ਨੂੰ ਖੇਤੀਬਾੜੀ ਵਿਭਾਗ ਦੀਆਂ ਸਕੀਮ ਬਾਰੇ ਜਾਣਕਾਰੀ ਦਿੱਤੀ ਅਤੇ ਅਸ਼ਵ ਬਜਾਜ ਬਜਾਜ ਨੇ ਕਿਸਾਨ ਨੂੰ ਆਤਮਾ ਸਕੀਮ ਬਾਰੇ ਜਾਣਕਾਰੀ ਦਿੱਤੀ ਅਤੇ ਕਿਸਾਨ ਨੂੰ ਅਪੀਲ ਕੀਤੀ ਕਿ ਵੱਧ ਤੋਂ ਵੱਧ ਖੇਤੀ ਦੇ ਨਾਲ ਸਹਾਇਕ ਧੰਦੇ ਅਪਨਇਆ ਜਾਣ। ਇਸ ਮੌਕੇ ਕਿਸਾਨ ਨੂੰ ਘਰੇਲੂ ਬਗੀਚੀ ਨੂੰ ਉਤਸਾਹਤ ਕਰਨ ਲਈ ਆਤਮਾ ਸਕੀਮ ਤਹਿਤ ਸਬਜੀ ਦੀਆ ਬੀਜ ਕਿੱਟਾਂ ਫਰੀ ਵੰਡਿਆ ਗਇਆ. ਇਸ ਮੌਕੇ ਸ੍ਰੀ ਤਰਲੋਚਨ ਸਿੰਘ ਏ ਈ ਓ, ਗੁਰਮੀਤ ਸਿੰਘ ,ਬਲਜਿੰਦਰ ਸਿੰਘ ਏ ਟੀ ਐੱਮ ਅਤੇ ਗੁਰਮੇਜ ਸਿੰਘ, ਬਲਜਿੰਦਰ ਪਾਲ ਸਿੰਘ ਜੇ ਟੀ ਹਾਜਰ ਸਨ।

# ਹਲਕਾ ਮਲੇਰਕੋਟਲਾ ਤੋਂ ਵਿਧਾਇਕ ਡਾ. ਜਮੀਲ-ਉਰ-ਰਹਿਮਾਨ ਨੂੰ ਕੈਬਨਿਟ ਮੰਤਰੀ ਬਨਾਉਣ ਦੀ ਕੀਤੀ ਮੁਸਲਿਮ ਭਾਈਚਾਰੇ ਨੇ ਮੰਗ

**ਸਲੀਮ**

**ਮਲੇਰਕੋਟਲਾ/22 ਮਾਰਚ:** ਪੰਜਾਬ 'ਚ ਆਮ ਆਦਮੀ ਪਾਰਟੀ ਨੂੰ ਮਿਲੀ ਹੂੰਝਾ ਫੇਰ ਜਿੱਤ ਤੋਂ ਬਾਅਦ ਪੰਜਾਬ ਸਰਕਾਰ ਦੀ ਨਵੀਂ ਕੈਬਨਿਟ ਦੇ ਪਹਿਲੇ ਦਸ ਮੰਤਰੀਆਂ ਨੇ ਸਹੁੰ ਚੁੱਕ ਲਈ ਹੈ ਅਤੇ ਹੁਣ ਦੂਸਰੀ ਲਿਸਟ ਆਉਣ ਦੀਆਂ ਵੀ ਤਿਆਰੀਆਂ ਹਨ।

ਪੰਜਾਬ ਦੇ ਨਵੇਂ ਬਣੇ ਮੁੱਖ ਮੰਤਰੀ ਭਗਵੰਤ ਮਾਨ ਦੀ ਕੈਬਨਿਟ 'ਚ ਹੁਣ ਤੱਕ ਕਰੀਬ ਹਰ ਖਿੱਤੇ ਅਤੇ ਹਰ ਵਰਗ ਨੂੰ ਸ਼ਾਮਲ ਕੀਤੇ ਜਾਣ ਦੀ ਕੋਸ਼ਿਸ ਕੀਤੀ ਗਈ ਹੈ ਪਰ ਪਹਿਲੀ ਸੂਚੀ 'ਚ ਮੁਸਲਿਮ ਭਾਈਚਾਰੇ ਨੂੰ ਨੁਮਾਇੰਦਗੀ ਨਹੀਂ ਦਿੱਤੀ ਗਈ। ਇਨ੍ਹਾਂ ਗੱਲਾਂ ਦਾ ਪ੍ਰਗਟਾਵਾ ਸਥਾਨਕ ਸਬਜੀ ਮੰਡੀ 'ਚ ਆਮ ਆਦਮੀ ਪਾਰਟੀ ਦੇ ਦਫਤਰ ਵਿਖੇ ਪਾਰਟੀ ਦੇ ਆਗੂਆਂ ਨੇ ਕੀਤਾ।

ਉਨ੍ਹਾਂ ਸਰਕਾਰ ਤੋਂ ਮੰਗ ਕੀਤੀ ਕਿ ਸੂਬੇ ਦੇ ਮੁਸਲਿਮ ਭਾਈਚਾਰੇ ਦੀਆਂ ਭਾਵਨਾਵਾਂ ਦਾ ਖਿਆਲ ਰੱਖਦੇ ਹੋਏ ਹਾਈਕਮਾਨ ਮਲੇਰਕੋਟਲਾ ਜਿਲੇ ਅਤੇ ਸੂਬੇ ਦੇ ਇੱਕੋ ਇੱਕ ਮੁਸਲਿਮ ਵਿਧਾਇਕ ਡਾ. ਜਮੀਲ-ਉਰ- ਰਹਿਮਾਨ ਨੂੰ ਮੰਤਰੀ ਮੰਡਲ ਵਿੱਚ ਸਾਮਿਲ ਕੀਤਾ ਜਾਵੇ ਤਾਂ ਜੋ ਪੂਰੇ ਪੰਜਾਬ 'ਚ ਵਸਦੇ ਮੁਸਲਿਮ ਭਾਈਚਾਰੇ ਦੇ ਲੋਕਾਂ ਦੇ ਮਸਲੇ ਹੱਲ ਹੋ ਸਕਣ।ਪਾਰਟੀ ਆਗੂਆਂ ਨੇ ਪੱਤਰਕਾਰਾਂ ਨਾਲ ਗੱਲ ਬਾਤ ਕਰਦਿਆਂ ਕਿਹਾ ਕਿ ਜੋ ਵਾਅਦੇ ਆਮ ਆਦਮੀ ਪਾਰਟੀ ਨੇ ਲੋਕਾਂ ਨਾਲ ਕੀਤੇ ਸਨ ਉਨ੍ਹਾਂ ਚੋਂ ਕੁਝ ਵਾਅਦੇ ਆਪ ਦੀ ਸਰਕਾਰ ਦੇ ਬਣਨ ਸਾਰ ਹੀ ਪੂਰੇ ਕਰ ਦਿੱਤੇ ਹਨ ਇਸ ਲਈ ਅਸੀਂ ਸ੍ਰੀ ਅਰਵਿੰਦ ਕੇਜਰੀਵਾਲ ਅਤੇ ਮੁੱਖ ਮੰਤਰੀ ਸ੍ਰੀ ਭਗਵੰਤਮਾਨ ਜੀ ਦਾ ਬਹੁਤ ਬਹੁਤ ਧੰਨਵਾਦ ਕਰਦੇ ਹਾਂ ਇਸ ਨੂੰ ਲੈ ਕੇ ਪੂਰੇ ਪੰਜਾਬ ਅੰਦਰ ਖੁਸੀ ਦਾ ਮਾਹੌਲ ਹੈ।

ਭਗਵੰਤ ਮਾਨ ਦੀ ਅਗਵਾਈ 'ਚ ਹੋਈ ਮੰਤਰੀ ਮੰਡਲ ਦੀ ਪਹਿਲੀ ਮੀਟਿੰਗ 'ਚ ਪੰਜਾਬ 'ਚ 25000 ਸਰਕਾਰੀ ਨੌਕਰੀਆਂ ਦੇਣ ਦਾ ਐਲਾਨ ਕੀਤਾ ਗਿਆ ਹੈ ਜਿਸ ਵਿੱਚ ਦਸ ਹਜਾਰ ਅਸਾਮੀਆਂ ਪੰਜਾਬ ਪੁਲਿਸ ਵਿੱਚ ਅਤੇ ਪੰਦਰਾਂ ਹਜਾਰ ਨੌਕਰੀਆਂ ਬਾਕੀ ਵਿਭਾਗਾਂ ਵਿੱਚ ਦਿੱਤੀਆਂ ਜਾਣਗੀਆਂ ਜਿਸ ਨਾਲ ਬੇਰੁਜਗਾਰੀ ਨੂੰ ਠੱਲ ਪਵੇਗੀ।

ਇਸ ਸਮੇਂ ਆਮ ਆਦਮੀ ਪਾਰਟੀ ਦੇ ਦਫਤਰ ਇੰਚਾਰਜ ਮਾਸਟਰ ਮੁਹੰਮਦ ਜਮੀਲ, ਸਕੀਲ ਨੰਦਨ, ਪ੍ਰਧਾਨ ਸਕੂਰ ਕਿਲ੍ਹਾ, ਦਾਊਦ ਅਲੀ, ਸਾਬਰ ਅਲੀ ਰਤਨ ਤੋਂ ਇਲਾਵਾ ਪਾਰਟੀ ਦੇ ਹੋਰ ਵੀ ਵਰਕਰ ਸਾਮਿਲ ਸਨ।

# ਲਲਹੇੜੀ 'ਚ ਮਨਾਇਆ ਭਗਤ ਧੰਨਾ ਜੀ ਦਾ ਜਨਮ ਦਿਹਾੜਾ

**ਪਰਮਜੀਤ ਸਿੰਘ ਧੀਮਾਨ**

**ਖੰਨਾ/22 ਮਾਰਚ** ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਸਥਾਨਕ ਚੰਡੀਗੜ੍ਹ ਰੋਡ ਸਥਿਤ ਪਿੰਡ ਲਲਹੇੜੀ ਸਥਿਤ ਖੰਨਾ ਪਬਲਿਕ ਸਕੂਲ ਦੇ ਨੇੜੇ ਗੁਰਦੁਆਰਾ ਸ਼੍ਰੀ ਦਸ਼ਮੇਸ਼ ਦਰਬਾਰ ਸਾਹਿਬ ਕੁਟੀਆਂ ਵਿਖੇ ਸ਼੍ਰੋਮਣੀ ਭਗਤ ਧੰਨਾ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ ਸਲਾਨਾ ਧਾਰਮਿਕ ਸਮਾਗਮ ਆਯੋਜਤ ਕੀਤਾ ਗਿਆ। ਇਸ ਮੌਕੇ ਸ਼੍ਰੀ ਅਖੰਡ ਪਾਠ ਸਾਹਿਬ ਤੇ ਭੋਗ ਪਾਏ ਗਏ। ਪ੍ਰਸਿੱਧ ਰਾਗੀ ਤੇ ਢਾਡੀ ਜੱਥਿਆਂ ਵੱਲੋਂ ਗੁਰਬਾਣੀ ਕੀਰਤਨ ਅਤੇ ਕਥਾ ਵਖਿਆਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਗਿਆ।

ਇਸ ਮੌਕੇ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਇਲਾਕੇ ਦੀ ਪ੍ਰਸਿੱਧ ਵਿਦਿਅਕ ਸੰਸਥਾ ਹਿਊਮਨ ਵੈਲਫੇਅਰ ਬਲੱਡ ਡੋਨਰ ਐਸੋਸੀਏਸ਼ਨ ਖੰਨਾ ਦੇ ਪ੍ਰਧਾਨ ਹਰਜੀਤ ਸਿੰਘ ਖਰ੍ਹੇ ਦੀ ਅਗਵਾਈ ਹੇਠਾਂ ਖ਼ੂਨਦਾਨ ਕੈਂਪ ਲਗਾਇਆ ਗਿਆ। ਜਿਸ ਵਿਚ ਖੰਨਾ ਨਰਸਿੰਗ ਹੋਮ ਦੇ ਬਲੱਡ ਬੈਂਕ ਦੀ ਟੀਮ ਵੱਲੋਂ 02 ਦਰਜ਼ਨ ਦੇ ਕਰੀਬ ਯੂਨਿਟ ਇਕੱਤਰ ਕੀਤੇ।

ਇਸ ਮੌਕੇ ਕੁਟੀਆ ਦੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪੁਸ਼ਕਰਰਾਜ ਸਿੰਘ ਰੂਪਰਾਏ ਨੇ ਕਿਹਾ ਕਿ ਕੁਟੀਆ ਵਿਚ ਸੰਗਤਾਂ ਦੇ ਸਹਿਯੋਗ ਨਾਲ ਹਰ ਸਾਲ ਵੱਖ ਵੱਖ ਸਮਾਗਮਾਂ ਦਾ ਆਯੋਜਨ ਕੀਤਾ ਜਾਂਦਾ ਹੈ। ਉਨ੍ਹਾਂ ਪਿੰਡ ਤੇ ਇਲਾਕੇ ਦੇ ਸੰਗਤ ਨੂੰ ਪੁਰਾਤਨ ਕੁਟੀਆ ਨਾਲ ਜੁੜਣ ਦਾ ਸੱਦਾ ਦਿੱਤਾ। ਇਸ ਮੌਕੇ ਐਸੋਸੀਏਸ਼ਨ ਦੇ ਪ੍ਰਧਾਨ ਹਰਜੀਤ ਸਿੰਘ ਖਰ੍ਹੇ ਨੇ ਦੱਸਿਆ ਕਿ ਸੰਸਥਾ ਵੱਲੋਂ ਇਹ 90ਵਾਂ ਖ਼ੂਨਦਾਨ ਕੈਂਪ ਸੀ ਅਤੇ ਭਵਿੱਖ ਵਿਚ ਵੀ ਸੰਸਥਾ ਵੱਲੋਂ ਸਮਾਜਸੇਵੀ ਕਾਰਜ ਜਾਰੀ ਰਹਿਣਗੇ।

ਇਸ ਮੌਕੇ ਐਸੋਸੀਏਸ਼ਨ ਦੇ ਮੀਤ ਪ੍ਰਧਾਨ ਭੁਪਿੰਦਰ ਸਿੰਘ ਸੌਂਦ ਤੇ ਜਨਰਲ ਸਕੱਤਰ ਮੁਕੇਸ਼ ਸਿੰਘੀ ਨੇ ਦੱਸਿਆਂ ਕਿ ਜਲਦ ਹੀ ਸੰਸਥਾ ਵੱਲੋਂ ਅੱਖਾਂ ਦੀ ਜਾਂਚ ਦਾ ਕੈਂਪ ਲਗਾ ਕੇ ਲੋੜਵੰਦਾਂ ਨੂੰ ਐਨਕਾਂ ਅਤੇ ਦਵਾਈਆਂ ਮੁਹੱਈਆਂ ਕਰਵਾਈਆਂ ਜਾਣਗੀਆਂ। ਸਮਾਗਮ ਦੀ ਸਮਾਪਤੀ ਮੌਕੇ ਗੁਰੂ ਕੇ ਲੰਗਰ ਅਤੁੱਟ ਵਰਤਾਏ ਗਏ।

ਇਸ ਮੌਕੇ ਏ. ਐਸ. ਹਾਈ ਸਕੂਲ ਮੈਨੇਜਮੈਂਟ ਟਰੱਸਟ ਖੰਨਾ ਦੇ ਪ੍ਰਧਾਨ ਸ਼ਮਿੰਦਰ ਸਿੰਘ ਮਿੰਟੂ, ਸ੍ਰੀ ਵਿਸ਼ਵਕਰਮਾ ਐਜੂਕੇਸ਼ਨਲ ਐਂਡ ਵੈਲਫੇਅਰ ਸਭਾ ਖੰਨਾ ਦੇ ਚੇਅਰਮੈਨ ਹਰਜੀਤ ਸਿੰਘ ਸੋਹਲ, ਗੁਰਨਾਮ ਸਿੰਘ ਭਮਰਾ, ਸ਼ਸ਼ੀ ਵਰਧਨ, ਮਨਪ੍ਰੀਤ ਸਿੰਘ ਸੋਹਲ, ਸੁੱਚਾ ਸਿੰਘ ਐਨ. ਆਰ. ਆਈ., ਨਾਜਰ ਸਿੰਘ, ਪਵਨ ਜੈਦਕਾ, ਰਾਹੁਲ ਸ਼ਰਮਾ, ਚੰਦਨ ਨੇਗੀ, ਰਾਹੁਲ ਗਰਗ ਬਾਵਾ, ਪਵਨ ਕੁਮਾਰ, ਨਿਰਮਲ ਸਿੰਘ, ਹਰਬੰਸ ਸਿੰਘ, ਮਹਾਂ ਸਿੰਘ, ਖੁਸ਼ਪਾਲ ਸਿੰਘ, ਗੁਰਮੁੱਖ ਸਿੰਘ, ਇੰਜ. ਹਰਜਿੰਦਰ ਸਿੰਘ, ਨਿਰਮਲ ਸਿੰਘ ਯੂਐਸਏ, ਮਨਵੀਰ ਸਿੰਘ, ਬੂਟਾ ਸਿੰਘ, ਗੁਰਦਿਆਲ ਸਿੰਘ, ਦਵਿੰਦਰ ਸਿੰਘ, ਸੁਖਵਿੰਦਰ ਸਿੰਘ ਗ੍ਰੰਥੀ, ਕਬਨੈਲ ਸਿੰਘ ਗੋਹ ਆਦਿ ਹਾਜ਼ਰ ਸਨ।

# ਟਰੈਫਿਕ ਪੁਲਿਸ ਨੇ ਕਰਵਾਇਆ ਜਾਗਰੂਕਤਾ ਸੈਮੀਨਾਰ

**ਸੁਖਵਿੰਦਰ ਸਿੰਘ ਗਿੱਲ**

**ਲੁਧਿਆਣਾ/22 ਮਾਰਚ:** ਸਹਾਇਕ ਕਮਿਸਨਰ ਪੁਲਿਸ ਟ੍ਰੈਫਿਕ -2 ਕਰਨੈਲ ਸਿੰਘ ਵੱਲੋਂ ਗੁਰਪ੍ਰੀਤ ਸਿੰਘ ਭੁੱਲਰ ਕਮਿਸਨਰ ਪੁਲਿਸ ਦੇ ਦਿਸਾ - ਨਿਰਦੇਸਾ ਤਹਿਤ , ਸ੍ਰੀ ਸੋਮਿਆ ਮਿਸਰਾ ਡਿਪਟੀ ਕਮਿਸਨਰ ਪੁਲਿਸ ਟ੍ਰੈਫਿਕ ਦੀਆ ਹਦਾਇਤਾਂ ਅਨੁਸਾਰ ਟ੍ਰੈਫਿਕ ਨਿਯਮਾਂ ਅਤੇ ਸੜਕ ਸੁਰੱਖਿਆ ਸਬੰਧੀ ਸਪੈਸਲ ਜਾਗਰੂਕਤਾ ਮੁਹਿੰਮ ਚਲਾਈ ਗਈ ਹੈ ਇਸ ਮੁਹਿੰਮ ਦੇ ਤਹਿਤ ਅੱਜ ਕਮਲਾਲੋਟੀਆ ਕਾਲਜ ਲੁਧਿਆਣਾ ਵਿਚ ਟ੍ਰੈਫਿਕ ਨਿਯਮਾਂ ਅਤੇ ਸੜਕ ਸੁਰੱਖਿਆ ਸਬੰਧੀ ਜਾਗਰੂਕਤਾ ਸੈਮੀਨਾਰ ਲਗਾਇਆ ਗਿਆ ਇਸ ਸੈਮੀਨਾਰ ਦੌਰਾਨ ਕਰਨੈਲ ਸਿੰਘ ਸਹਾਇਕ ਕਮਿਸਨਰ ਪੁਲਿਸ ਟ੍ਰੈਫਿਕ -2 ਵੱਲੋ ਹਾਜਰੀਨ ਬੱਚਿਆ ਅਤੇ ਕਾਲਜ ਸਟਾਫ ਨੂੰ ਵੱਖ - ਵੱਖ ਸੜਕ ਸੁਰੱਖਿਆ ਨਿਯਮਾਂ ਬਾਰੇ ਜਾਗਰੂਕ ਕੀਤਾ ਸੜਕ ਹਾਦਸਿਆ ਨੂੰ ਸਭ ਤੋ ਵੱਡਾ ਗੈਰ ਕੁਦਰਤੀ ਮੌਤਾਂ ਦਾ ਕਾਰਨ ਦੱਸਦੇ ਹੋਏ ਨੌਜਵਾਨ ਵਿਦਿਆਰਥੀਆ ਨੂੰ ਜਿੰਮੇਵਾਰੀ ਦੀ ਭਾਵਨਾ , ਇਕਾਗਰਤਾ , ਆਸ , ਧੀਰਜ , ਆਤਮ ਵਿਸਵਾਸ ਅਤੇ ਮਸੀਨਰੀ ਗਿਆਨ ਨੂੰ ਗ੍ਰਹਿਣ ਕਰਦੇ ਹੋਏ ਡਰਾਈਵਿੰਗ ਲਈ ਸਹੀ ਰਵੱਈਆ ਵਿਕਸਿਤ ਕਰਨ ਦੀ ਸਲਾਹ ਦਿੱਤੀ ਗਈ ਅਤੇ ਕਿਹਾ ਕਿ ਟ੍ਰੈਫਿਕ ਨਿਯਮਾ ਦੀ ਪਾਲਣਾ ਪੁਲਿਸ ਦੇ ਡਰ ਤੋਂ ਨਹੀਂ ਆਪਣੀ ਜਾਨ ਦੀ ਹਿਫਾਜਤ ਲਈ ਕਰਨੀ ਹੈ। ਇਸ ਸੈਮੀਨਾਰ ਦੌਰਾਨ ਵਿਦਿਆਰਥੀਆਂ ਨੂੰ ਟ੍ਰੈਫਿਕ ਨਿਯਮਾਂ ਦੀ ਪਾਲਣਾ ਕਰਨ ਲਈ ਆਪਣੇ ਦੋਸਤਾ ਮਿੱਤਰਾਂ ਅਤੇ ਪਰਿਵਾਰਕ ਮੈਂਬਰਾਂ ਨੂੰ ਜਾਗਰੂਕ ਕਰਨ ਦੀ ਵੀ ਸਲਾਹ ਦਿੱਤੀ ਗਈ ਅਤੇ ਕਰਨੈਲ ਸਿੰਘ ਅਤੇ ਉਹਨਾ ਦੀ ਟੀਮ ਹੌਲਦਾਰ ਜਸਵੀਰ ਸਿੰਘ ਅਤੇ ਹੌਲਦਾਰ ਗੁਰਪ੍ਰੀਤ ਸਿੰਘ ਵੱਲੋਂ ਉਹਨਾਂ ਵਿਦਿਆਰਥੀਆ ਨੂੰ ਡਰਾਈਵਿੰਗ ਲਾਈਸਿੰਸ , ਬੀਮਾ ਸਰਟੀਫਿਕੇਟ ਅਤੇ ਪ੍ਰਦੂਸਣ ਸਰਟੀਫਿਕੇਟ ਸਮੇਤ ਡਰਾਈਵਿੰਗ ਸਬੰਧੀ ਜਰੂਰੀ ਦਸਤਾਵੇਜ ਮੁਕੰਮਲ ਰੱਖਣ ਲਈ ਪ੍ਰੇਰਿਤ ਕੀਤਾ ਜਿਸ ਸਬੰਧੀ ਕਮਲਾਲੋਟੀਆ ਕਾਲਜ ਦੇ ਪ੍ਰਿੰਸੀਪਲ ਡਾ . ਰਜੇਸ ਕੁਮਾਰ ਮਰਵਾਹਾ ਨੇ ਇਸ ਜਾਗਰੂਕਤਾ ਸੈਮੀਨਾਰ ਦੀ ਪਹਿਲ ਕਦਮੀ ਤੇ ਆਪਣੀ ਸਹਿਮਤੀ ਪ੍ਰਗਟ ਕਰਦਿਆ ਵਿਦਿਆਰਥੀਆ ਨੂੰ ਡਰਾਈਵਿੰਗ ਕਰਦੇ ਸਮੇ ਟ੍ਰੈਫਿਕ ਨਿਯਮਾਂ ਦੀ ਪੂਰੀ ਤਰ੍ਹਾਂ ਪਾਲਣਾ ਕਰਨ ਲਈ ਕਿਹਾ।

# ਬਾਬਾ ਗਾਂਧਾ ਸਿੰਘ ਪਬਲਿਕ ਸਕੂਲ ਮਹਿਲ ਕਲਾਂ ਦੇ ਨਤੀਜੇ ਰਹੇ ਸ਼ਾਨਦਾਰ

**ਜਗਸੀਰ ਸਿੰਘ ਸਹਿਜੜਾ**

**ਮਹਿਲ ਕਲਾਂ/22 ਮਾਰਚ:** ਇਲਾਕੇ ਦੀ ਨਾਮਵਾਰ ਵਿਦਿਅਕ ਸੰਸਥਾ ਕਸਬਾ ਮਹਿਲ ਕਲਾਂ ਦੇ ਬਾਬਾ ਗਾਂਧਾ ਸਿੰਘ ਪਬਲਿਕ ਸਕੂਲ ਮਹਿਲ ਕਲਾਂ ਵਿਖੇ ਕਲਾਸ ਨਰਸਰੀ ਤੋਂ ਲੈ ਕੇ ਨੌਵੀ ਜਮਾਤ ਦੇ ਸਾਲਾਨਾ ਨਤੀਜੇ ਮਿਤੀ 22-03-2022 ਨੂੰ ਐਲਾਨੇ ਗਏ। ਸਕੂਲ ਦੇ ਐਮ.ਡੀ. ਸ ਰਣਪ੍ਰੀਤ ਸਿੰਘ ਜੀ ਨੇ ਇਸ ਮੌਕੇ ਨਤੀਜੇ 'ਚੋਂ ਪਹਿਲਾ, ਦੂਜਾ ਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਅਤੇ ਉਨ੍ਹਾਂ ਦੀ ਸਲਾਘਾ ਕਰਦਿਆਂ ਉਨ੍ਹਾਂ ਨੂੰ ਅੱਗੇ ਤੋਂ ਹੋਰ ਮਿਹਨਤ ਕਰਨ ਲਈ ਪ੍ਰੇਰਿਆ। ਇਸ ਮੌਕੇ ਸਕੂਲ ਦੇ ਪ੍ਰਿੰਸੀਪਲ ਡਾਂ ਹਿਮਾਂਸੂ ਦੱਤ ਨੇ ਬੱਚਿਆਂ ਨੂੰ ਸਾਬਾਸ ਦਿੰਦਿਆਂ ਅਤੇ ਹੌਸਲਾ ਅਫਜਾਈ ਕਰਦਿਆਂ ਹੋਰਨਾਂ ਬੱਚਿਆਂ ਨੂੰ ਵੀ ਪ੍ਰੇਰਿਤ ਕੀਤਾ ਤਾਂਕਿ ਉਹ ਵੀ ਅੱਗੇ ਤੋਂ ਹੋਰ ਸਖਤ ਮਿਹਨਤ ਕਰਨ। ਇਸ ਮੌਕੇ ਸਕੂਲ 'ਚ ਪਹੁੰਚੇ ਬੱਚਿਆਂ ਦੇ ਮੰਨੋਰੰਜਨ ਲਈ ਨਵੇਕਲੀ ਤਰ੍ਹਾਂ ਦੇ ਝੂਲਿਆਂ ਦਾ ਪ੍ਰਬੰਧ ਕੀਤਾ ਗਿਆ ਜਿਸ ਤੇ ਬੱਚਿਆਂ ਨੇ ਭਰਭੂਰ ਆਨੰਦ ਮਾਣਿਆ ਅਤੇ ਮੌਜੂਦ ਮਾਪਿਆਂ ਵਿੱਚ ਵੀ ਉਤਸਾਹ ਪਾਇਆ ਗਿਆ। ਇਸ ਮੌਕੇ ਵਾਇਸ ਪ੍ਰਿੰਸੀਪਲ ਹਰਸਿਮਰਨ ਕੌਰ, ਮਹਿੰਦਰ ਸਿੰਘ ਸਹੌਰ, ਮਨਦੀਪ ਸਿੰਘ ਗੰਡੇਵਾਲ ਅਤੇ ਸਮੂਹ ਸਟਾਫ ਹਾਜਰ ਸਨ।

# ਇੰਸਪੈਕਟਰ ਵਿਜੇ ਕੁਮਾਰ ਨੇ ਸੰਭਾਲਿਆ ਥਾਣਾ ਦਿੜਬਾ ਦਾ ਚਾਰਜ

**ਰਾਜਵਿੰਦਰ ਖੁਰਮੀਂ**

**ਸੂਲਰ ਘਰਾਟ/22 ਮਾਰਚ:** ਪੰਜਾਬ ਪੁਲਿਸ ਦੇ ਨਿਧੱੜਕ ਅਫਸਰ ਸ਼੍ਰੀ ਵਿਜੇ ਕੁਮਾਰ ਨੇ ਥਾਣਾ ਦਿੜ੍ਹਬਾ ਦਾ ਚਾਰਜ ਸੰਭਾਲ ਲਿਆ ਹੈ। ਇਸ ਤੋਂ ਪਹਿਲਾਂ ਉਹ ਲਹਿਰਾ ਥਾਣੇਂ ਵਿਚ ਤਾਇਨਾਤ ਸਨ। ਪਤੱਰਕਾਰਾਂ ਨਾਲ ਗੱਲਬਾਤ ਕਰਦੇ ਹੋਏ ਉਹਨਾਂ ਕਿਹਾ ਕਿ ਇਲਾਕੇ ਵਿੱਚ ਗੈਰ ਕਾਨੂੰਨੀ ਕੰਮ ਕਰਨ ਵਾਲੇ ਮਾੜੇ ਅੰਨਸਰਾਂ ਨੂੰ ਬਖਸ਼ਿਆ ਨਹੀਂ ਜਾਵੇਗਾ। ਬੁਲੱਟ ਮੋਟਰਸਾਇਕਲ ਦੇ ਪੜਾਕੇ ਪਵਾਉਣ ਵਾਲੇ ਮਨਚਲਿਆਂ ਨੂੰ ਤਾੜਨਾਂ ਕਰਦੇ ਹੋਏ ਉਹਨਾਂ ਕਿਹਾ ਕਿ ਉਹ ਆਪਣੇਂ ਮੌਡੀਫਾਈ ਕੀਤੇ ਸਾਈਲੈਂਸਰਾਂ ਨੂੰ ਜਲਦੀ ਬਦਲਾ ਲੈਣ। ਉਹਨਾਂ ਕਿਹਾ ਕਿ ਇਲਾਕੇ ਵਿੱਚ ਜੇਕਰ ਕੋਈ ਕਿਸੇ ਵੀ ਤਰਾਂ ਦੇ ਨਸ਼ੇ ਦਾ ਕਾਰੋਬਾਰ ਕਰਦਾ ਹੈ ਤਾਂ ਉਹ ਤੁਰੰਤ ਇਸ ਨੂੰ ਬੰਦ ਕਰ ਦੇਵੇ ਕਿਉਕਿਂ ਪੰਜਾਬ ਸਰਕਾਰ ਦੇ ਨਿਰਦੇਸ਼ਾਂ ਦੇ ਤਹਿਤ ਜਲਦ ਹੀ ਪੰਜਾਬ ਵਿਚੋਂ ਨਸ਼ਿਆਂ ਦਾ ਖਾਤਮਾਂ ਕੀਤਾ ਜਾਵੇਗਾ। ਉਹਨਾਂ ਕਿਹਾ ਕਿ ਕਿਸੇ ਨੂੰ ਜੇਕਰ ਕੋਈ ਵੀ ਸਮਸਿਆ ਹੈ ਤਾਂ ਉਹ ਬੇਝਿਜਕ ਪੁਲਿਸ ਨਾਲ ਸਪੰਰਕ ਕਰ ਸਕਦੇ ਹਨ।

# ਰਾਮਗੜ੍ਹੀਆ ਸਭਾ ਵੱਲੋਂ ਸੰਧਵਾਂ ਨੂੰ ਸਪੀਕਰ ਬਣਾਉਣ 'ਤੇ ਮੁੱਖ ਮੰਤਰੀ ਦਾ ਧੰਨਵਾਦ

**ਹਰਬੰਸ ਬਾਗੜੀ**

**ਮੋਹਾਲੀ/22 ਮਾਰਚ:** ਰਾਮਗੜ੍ਹੀਆ ਸਭਾ (ਰਜਿ:) ਮੋਹਾਲੀ ਦੇ ਪ੍ਰਧਾਨ ਸ ਕਰਮ ਸਿੰਘ ਬਬਰਾ, ਪ੍ਰਬੰਧਕ ਕਮੇਟੀ ਅਤੇ ਸਭਾ ਦੇ ਸਮੂਹ ਮੈਂਬਰਾਂ ਵੱਲੋਂ ਭਗਵੰਤ ਸਿੰਘ ਮਾਨ ਮੁੱਖ ਮੰਤਰੀ ਪੰਜਾਬ ਸਰਕਾਰ ਜੀ ਦਾ ਰਾਮਗੜ੍ਹੀਆ ਭਾਈਚਾਰੇ ਵਿੱਚੋਂ ਸਤਿਕਾਰਯੋਗ ਕੁਲਤਾਰ ਸਿੰਘ ਸੰਧਵਾਂ ਜੀ ਨੂੰ ਵਿਧਾਨ ਸਭਾ ਦਾ ਸਪੀਕਰ ਚੁੱਣੇ ਜਾਣ ਤੇ ਬੇਹੱਦ ਖੁਸ਼ੀ ਦਾ ਪ੍ਰਗਟਾਵਾ ਕੀਤਾ ਅਤੇ ਸਰਕਾਰ ਦਾ ਧੰਨਵਾਦ ਕਰਦੇ ਹੋਏ ਕਿਹਾ ਕਿ ਮੁੱਖ ਮੰਤਰੀ ਜੀ ਵੱਲੋਂ ਸਰਕਾਰ ਵਿੱਚ ਸਮਾਜ ਦੇ ਹਰ ਵਰਗ ਅਤੇ ਔਰਤਾਂ ਨੂੰ ਪ੍ਰਤੀਨਿਧਤਾ ਦਿੱਤੀ ਜਾ ਰਹੀ ਹੈ ਜੋ ਕਿ ਬਹੁਤ ਹੀ ਸ਼ਲਾਘਾਯੋਗ ਹੈ। ਉਨਾਂ ਨੇ ਆਸ ਪ੍ਰਗਟ ਕੀਤੀ ਕਿ ਸਰਕਾਰ ਅਗਾਂਹ ਵੀ ਭਾਈਚਾਰੇ ਨੂੰ ਇਸੇ ਤਰ੍ਹਾਂ ਬਣਦਾ ਮਾਨ ਸਨਮਾਨ ਦੇਂਦੀ ਰਹੇਗੀ। ਸਮੁੱਚੇ ਪੰਜਾਬ ਦੇ ਵਸਨੀਕਾਂ ਨੂੰ ਮੌਜੂਦਾ ਸਰਕਾਰ ਤੋਂ ਸੂਬੇ ਦੇ ਵਿਕਾਸ ਦੀਆਂ ਬਹੁਤ ਉਮੀਦਾਂ ਹਨ। ਉਪਰੋਕਤ ਜਾਣਕਾਰੀ ਸਭਾ ਦੇ ਜਨਰਲ ਸਕੱਤਰ ਗੁਰਚਰਨ ਸਿੰਘ ਨੰਨੜਾ ਵੱਲੋਂ ਦਿੱਤੀ ਗਈ।

# ਬੇਲਾ ਚੌਂਕ 'ਚ ਕਰਾਈ ਮਾਤਾ ਦੀ ਚੌਂਕੀ

**ਰਾਜਨ ਵੋਹਰਾ**

**ਰੂਪਨਗਰ/22 ਮਾਰਚ:** ਸੀਤਲਾ ਮਾਤਾ ਮੰਦਰ ਕਮੇਟੀ ਵੱਲੋਂ ਸਥਾਨਕ ਬੇਲਾ ਚੌਂਕ ਵਿਖੇ ਸਥਿਤ ਮੰਦਰ ਵਿਖੇ ਸੀਤਲਾ ਮਾਤਾ ਦੀ ਚੌਂਕੀ ਕਰਵਾਈ ਗਈ, ਜਿਸ ਵਿੱਚ ਸਾਬਕਾ ਕੌਂਸਲਰ ਹਰਮਿੰਦਰ ਪਾਲ ਸਿੰਘ ਆਹਲੂਵਾਲੀਆ ਅਤੇ ਉਨ੍ਹਾਂ ਦੀ ਧਰਮ ਪਤਨੀ ਰਣਜੀਤ ਕੌਰ ਆਹਲੂਵਾਲੀਆ ਵੱਲੋਂ ਮਾਤਾ ਦੀ ਜੋਤ ਜਗਾਈ ਗਈ ਅਤੇ ਸਾਬਕਾ ਕੌਂਸਲਰ ਕੁਲਵੰਤ ਸਿੰਘ ਸੈਣੀ ਵੱਲੋਂ ਝੰਡੇ ਦੀ ਰਸਮ ਅਦਾ ਕੀਤੀ ਗਈ। ਇਸ ਮੌਕੇ ਵਿਨੇ ਪ੍ਰਿੰਸ ਅਤੇ ਬੌਬੀ ਧਵਨ ਨੇ ਸੀਤਲਾ ਮਾਤਾ ਦੇ ਭਜਨ ਨਾਲ ਸੰਗਤਾਂ ਨੂੰ ਨੱਚਣ ਲਈ ਮਜਬੂਰ ਕਰ ਦਿੱਤਾ। ਇਸ ਮੌਕੇ ਕਮੇਟੀ ਦੇ ਪ੍ਰਧਾਨ ਸੁਨੀਤਾ ਰਾਣੀ ਉੱਪ-ਪ੍ਰਧਾਨ ਸੋਹਣ ਲਾਲ ਅਤੇ ਸੰਜੀਵ ਕੁਮਾਰ, ਰਾਜਰਾਣੀ, ਮੁੰਨਾ, ਰਾਜਬਾਲਾ, ਅਮਰਜੀਤ ਕੌਰ, ਸੰਤੋਸ ਕੁਮਾਰੀ ਸਮੇਤ ਸੈਂਕੜੇ ਮਾਤਾ ਰਾਣੀ ਦੇ ਸਰਧਾਲੂ ਹਾਜਰ ਸਨ। , ਬੰਟੀ, ਰਾਜੂ, ਪਾਲ ਕੁਮਾਰ, ਰਾਜਿੰਦਰ ਕੁਮਾਰ, ਅਤੇ ਗੌਰਵ ਬਿੱਲਾ ਆਦਿ ਹਾਜਰ ਸਨ

# ਪੁਲਿਸ ਮੁਲਾਜ਼ਮ ਨੇ ਡਿੱਗਿਆ ਪਰਸ ਵਾਪਸ ਕੀਤਾ

**ਗੁਰਜੀਤ ਸਿੰਘ ਈਸਾਪੁਰ, ਰਾਜੀਵ ਗਾਂਧੀ**

**ਡੇਰਾਬਸੀ/22 ਮਾਰਚ** ਡੇਰਾਬੱਸੀ ਟ੍ਰੈਫ਼ਿਕ ਪੁਲੀਸ ਦੇ ਏਐਸਆਈ ਨੇ ਇੱਕ ਨੌਜਵਾਨ ਦਾ ਡਿੱਗਿਆ ਹੋਇਆ ਪਰਸ ਵਾਪਿਸ ਕਰਕੇ ਇਮਾਨਦਾਰੀ ਦੀ ਮਿਸਾਲ ਕਾਇਮ ਕੀਤੀ ਗਈ ਹੈ। ਇਸ ਸਬੰਧੀ ਜਾਣਕਾਰੀ ਦਿੰਦਿਆਂ ਏ. ਐਸ. ਆਈ. ਟ੍ਰੈਫਿਕ ਗੁਰਦੇਵ ਸਿੰਘ ਨੇ ਦੱਸਿਆ ਕਿ ਕੱਲ ਉਨ੍ਹਾਂ ਦੀ ਡਿਊਟੀ ਭਾਂਖਰਪੁਰ ਲਾਈਟ ਪੁਆਇੰਟ ਤੇ ਲੱਗੀ ਹੋਈ ਸੀ ਤਾਂ ਇੱਥੇ ਲਾਈਟ ਪੁਆਇੰਟ ਨੇੜੇ ਇਕ ਪਰਸ ਡਿੱਗਿਆ ਪਿਆ ਮਿਲਿਆ। ਜਿਸ ਵਿੱਚ ਕਰੀਬ 2000 ਰੁਪਏ ਏਟੀਐਮ, ਡਰਾਈਵਿੰਗ ਲਾਇਸੈਂਸ ਆਦਿ ਜਰੂਰੀ ਕਾਗਜ਼ਾਤ ਮਿਲੇ ਤਾਂ ਉਸ ਨੇ ਪੜਤਾਲ ਕਰਕੇ ਸਬੰਧਤ ਵਿਅਕਤੀ ਨਾਲ ਸੰਪਰਕ ਕੀਤਾ ਤਾਂ ਉਹ ਪਰਸ ਸਿਧਾਰਥ ਕੌਸ਼ਿਕ ਵਾਸੀ ਪਿਨਚੋਲੀਆ ਮੁਹੱਲਾ, ਪਿਹੋਵਾ, ਜ਼ਿਲ੍ਹਾ ਕੁਰਕਸ਼ੇਤਰ ਦਾ ਨਿਕਲਿਆ। ਜਿਸ ਤੋਂ ਬਾਅਦ ਅਜ ਉਸ ਨੂੰ ਬੁਲਾ ਕੇ ਪਰਸ ਨੂੰ ਉਨ੍ਹਾਂ ਦੇ ਸਪੁਰਦ ਕੀਤਾ ਗਿਆ। ਇਸ ਮੌਕੇ ਉਨ੍ਹਾਂ ਨਾਲ ਟਰੈਫਿਕ ਇੰਚਾਰਜ ਸ਼ੋਭਾ ਸਿੰਘ ਤੇ ਏਐਸਆਈ ਸੁਰਿੰਦਰ ਸਿੰਘ ਹਾਜ਼ਰ ਸਨ।

# ਹਰਿਆਣਾ ਵਿਧਾਨ ਸਭਾ 'ਚ ਧਰਮ ਪਰਿਵਰਤਨ ਰੋਕੂ ਬਿੱਲ ਪਾਸ

## ਕਾਂਗਰਸ ਨੇ ਕੀਤਾ ਸਖ਼ਤ ਵਿਰੋਧ

ਫੋਟੋ : ਡਾ. ਤੇਜਿੰਦਰ ਸ਼ਰਮਾ

**ਵੀਪੀ ਸਿੰਘ ਨਾਗਰਾ**

**ਚੰਡੀਗੜ੍ਹ/22 ਮਾਰਚ :** ਹਰਿਆਣਾ ਵਿਧਾਨ ਸਭਾ ਨੇ ਮੰਗਲਵਾਰ ਨੂੰ ਜ਼ਬਰਦਸਤੀ, ਬੇਲੋੜੇ ਪ੍ਰਭਾਵ ਜਾਂ ਲਾਲਚ ਰਾਹੀਂ ਧਰਮ ਪਰਿਵਰਤਨ ਕਰਵਾਉਣ ਵਿਰੁੱਧ ਇਕ ਬਿੱਲ ਪਾਸ ਕਰ ਦਿੱਤਾ ਹੈ। ਉਧਰ ਕਾਂਗਰਸ ਨੇ ਇਸ ਬਿੱਲ ਦਾ ਸਖ਼ਤ ਵਿਰੋਧ ਕਰਦਿਆਂ ਸਦਨ 'ਚੋਂ ਵਾਕਆਊਟ ਕੀਤਾ। ਵਿਧਾਨ ਸਭਾ 'ਚ 4 ਮਾਰਚ ਨੂੰ ਪੇਸ਼ ਕੀਤਾ ਗਿਆ ਬਿੱਲ ਮੰਗਲਵਾਰ ਨੂੰ ਚਰਚਾ ਲਈ ਲਿਆਂਦਾ ਗਿਆ। ਦੱਸਣਾ ਬਣਦਾ ਹੈ ਕਿ ਹਾਲ ਹੀ ਵਿਚ ਭਾਜਪਾ ਸ਼ਾਸਿਤ ਉੱਤਰ ਪ੍ਰਦੇਸ਼ ਅਤੇ ਹਿਮਾਚਲ ਪ੍ਰਦੇਸ਼ 'ਚ ਵੀ ਇਸੇ ਤਰ੍ਹਾਂ ਦੇ ਬਿੱਲ ਪਾਸ ਕੀਤੇ ਗਏ ਸਨ। ਹਰਿਆਣਾ ਗੈਰ-ਕਾਨੂੰਨੀ ਧਰਮ ਪਰਿਵਰਤਨ ਰੋਕੂ ਬਿੱਲ, 2022 ਦੇ ਅਨੁਸਾਰ, ਜੇਕਰ ਲਾਲਚ, ਜ਼ਬਰਦਸਤੀ ਜਾਂ ਧੋਖਾਧੜੀ ਰਾਹੀਂ ਧਰਮ ਪਰਿਵਰਤਨ ਕੀਤਾ ਜਾਂਦਾ ਹੈ, ਤਾਂ ਇਕ ਤੋਂ ਪੰਜ ਸਾਲ ਦੀ ਕੈਦ ਅਤੇ ਘੱਟੋ-ਘੱਟ ਇਕ ਲੱਖ ਰੁਪਏ ਦੇ ਜ਼ੁਰਮਾਨੇ ਦੀ ਵਿਵਸਥਾ ਹੈ। ਬਿੱਲ ਅਨੁਸਾਰ, ਜੋ ਕੋਈ ਨਾਬਾਲਗ, ਇਕ ਔਰਤ ਜਾਂ ਅਨੁਸੂਚਿਤ ਜਾਤੀ, ਜਨਜਾਤੀ ਨਾਲ ਸਬੰਧਤ ਵਿਅਕਤੀ ਦਾ ਧਰਮ ਪਰਿਵਰਤਨ ਕਰਦਾ ਹੈ ਜਾਂ ਇਸ ਦੀ ਕੋਸ਼ਿਸ਼ ਕਰਦਾ ਹੈ ਤਾਂ ਉਸ ਨੂੰ ਘੱਟ ਤੋਂ ਘੱਟ ਚਾਰ ਸਾਲ ਜੇਲ੍ਹ ਦੀ ਸਜ਼ਾ ਮਿਲੇਗੀ, ਜਿਸ ਨੂੰ ਵਧਾ ਕੇ 10 ਸਾਲ ਅਤੇ ਘੱਟੋ-ਘੱਟ 3 ਲੱਖ ਰੁਪਏ ਦਾ ਜ਼ੁਰਮਾਨਾ ਕੀਤਾ ਜਾ ਸਕਦਾ ਹੈ। ਵਿਰੋਧੀ ਧਿਰ ਦੇ ਨੇਤਾ ਭੁਪਿੰਦਰ ਸਿੰਘ ਹੁੱਡਾ ਨੇ ਕਿਹਾ ਕਿ ਮੌਜੂਦਾ ਕਾਨੂੰਨਾਂ 'ਚ ਹੀ ਜਬਰਨ ਧਰਮ ਪਰਿਵਰਤਨ ਕਰਵਾਏ ਜਾਣ 'ਤੇ ਸਜ਼ਾ ਦੀ ਵਿਵਸਥਾ ਹੈ, ਇਸ ਲਈ ਇੱਕ ਨਵਾਂ ਕਾਨੂੰਨ ਲਿਆਉਣ ਦੀ ਕੋਈ ਲੋੜ ਨਹੀਂ ਸੀ। ਕਾਂਗਰਸ ਦੀ ਸੀਨੀਅਰ ਨੇਤਾ ਕਿਰਨ ਚੌਧਰੀ ਨੇ ਕਿਹਾ, "ਮੈਨੂੰ ਲੱਗਦਾ ਹੈ ਕਿ ਇਹ ਹਰਿਆਣਾ ਦੇ ਇਤਿਹਾਸ 'ਚ ਕਾਲਾ ਅਧਿਆਏ ਹੋਵੇਗਾ। ਜਬਰਨ ਧਰਮ ਪਰਿਵਰਤਨ ਲਈ ਸਜ਼ਾ ਦੇਣ ਦਾ ਕਾਨੂੰਨ ਪਹਿਲਾਂ ਹੀ ਮੌਜੂਦ ਹੈ। ਇਸ ਦੇ ਭਵਿੱਖ ਵਿੱਚ ਗੰਭੀਰ ਨਤੀਜੇ ਨਿਕਲ ਸਕਦੇ ਹਨ, ਜਿਸ ਤਰ੍ਹਾਂ ਇਹ ਬਿੱਲ ਲਿਆਂਦਾ ਗਿਆ, ਅਸੀਂ ਇਸ 'ਤੇ ਇਤਰਾਜ਼ ਜਤਾਇਆ ਹੈ।" ਕਾਂਗਰਸ ਦੇ ਸੀਨੀਅਰ ਆਗੂ ਰਘੁਵੀਰ ਸਿੰਘ ਕਾਦੀਆਂ ਨੇ ਕਿਹਾ, "ਇਸ ਬਿੱਲ ਨੂੰ ਲਿਆਉਣ ਦੀ ਇੰਨੀ ਕੋਈ ਜਲਦੀ ਨਹੀਂ ਸੀ। ਇਸ ਬਿੱਲ 'ਚ ਫੁੱਟ ਪਾਓ ਰਾਜਨੀਤੀ ਦੀ ਬਦਬੂ ਆ ਰਹੀ ਹੈ, ਜੋ ਚੰਗੀ ਨਹੀਂ ਹੈ।"

# ਖ਼ਾਲਸਾ ਕਾਲਜ ਦੀ ਵਿਦਿਆਰਥਣ ਨੇ ਜਿੱਤਿਆ ਬੈਸਟ ਐਕਟਰ ਐਵਾਰਡ

**ਦਲਬੀਰ ਸਿੱਧੂ**

**ਕਰਨਾਲ/22 ਮਾਰਚ :** ਗੁਰੂ ਨਾਨਕ ਖਾਲਸਾ ਕਾਲਜ ਦੀ ਵਿਦਿਆਰਥਣ ਤੇ ਐਨਸੀਸੀ ਕੈਡੇਟ ਅਰਸ਼ਦੀਪ ਕੌਰ ਨੇ ਨਵੀਂ ਦਿੱਲੀ ਵਿੱਚ ਸੰਪੰਨ ਹੋਈ ਸੋਹਣੀ ਪੰਜਾਬਣ ਸੀਜਨ 3 ਮੁਕਾਬਲੇ ਵਿੱਚ ਬੈਸਟ ਐਕਟਰ ਦਾ ਅਵਾਰਡ ਜਿੱਤ ਕੇ ਕਾਲਜ ਅਤੇ ਹਰਿਆਣਾ ਦਾ ਨਾਮ ਰੋਸ਼ਨ ਕੀਤਾ ਹੈ। ਇਸ ਬਾਰੇ ਵਿੱਚ ਜਾਣਕਾਰੀ ਦਿੰਦੇ ਹੋਏ ਐਨਸੀਸੀ ਅਫਸਰ ਲੈਫਟੀਨੈਂਟ ਡਾ. ਦੇਵੀ ਗਹਿਣਾ ਨੇ ਦੱਸਿਆ ਕਿ ਮੁਕਾਬਲੇ ਦਾ ਪ੍ਰਬੰਧ ਐਸਡੀਐਮ ਇੰਦਰ ਫਾਉਂਡੇਸ਼ਨ ਦੇ ਵੱਲੋਂ ਪੰਜਾਬੀ ਕਲਚਰ ਨੂੰ ਬੜਾਵਾ ਦੇਣ ਲਈ ਕੀਤਾ ਗਿਆ ਸੀ। ਮੁਕਾਬਲੇ ਵਿੱਚ ਹਰਿਆਣਾ, ਪੰਜਾਬ, ਉਤਰਾਖੰਡ ਅਤੇ ਉੱਤਰ ਪ੍ਰਦੇਸ਼ ਆਦਿ ਸੂਬਿਆਂ ਦੇ ਪ੍ਰਤੀਯੋਗਤੀਆਂ ਨੇ ਭਾਗ ਲਿਆ। ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਰਦਾਰ ਕੰਵਰਜੀਤ ਸਿੰਘ ਪ੍ਰਿੰਸ ਨੇ ਅਰਸ਼ਦੀਪ ਦੀ ਇਸ ਉਪਲਬਧੀ 'ਤੇ ਉਸ ਨੂੰ ਵਧਾਈ ਦਿੱਤੀ ਇਸ ਮੌਕੇ ਉੱਤੇ ਹਰਸ਼ਦੀਪ ਦੇ ਮਾਤਾ-ਪਿਤਾ, ਡਾ. ਗੁਰਿੰਦਰ ਸਿੰਘ, ਡਾ. ਜੁਝਾਰ ਸਿੰਘ, ਸੀਨੀਅਰ ਅੰਡਰ ਵਰਸ਼ਾ ਮਾਨ, ਅੰਡਰ ਅਫਸਰ ਅਮ੍ਰਤਪਾਲ, ਸੀਕਿਓਐਮਐਸ ਕ੍ਰਿਸ਼ਨ ਅਤੇ ਹੋਰ ਵਿਦਿਆਰਥੀ ਮੌਜੂਦ ਸਨ।

# ਕਾਂਗਰਸ ਦੇ ਸੂਬਾ ਮੀਤ ਪ੍ਰਧਾਨ ਸੁਰੇਸ਼ ਗਰਗ ਤੇ ਦਿਨੇਸ ਜਾਂਗੜਾ ਸਮਰਥਕਾਂ ਸਣੇ 'ਆਪ' 'ਚ ਸ਼ਾਮਲ

**ਪੀ.ਪੀ. ਵਰਮਾ**

**ਪੰਚਕੂਲਾ/22 ਮਾਰਚ :** ਹਰਿਆਣਾ ਕਾਂਗਰਸ ਦੇ ਮੀਤ ਪ੍ਰਧਾਨ ਸੁਰੇਸ ਗਰਗ ਅਤੇ ਹਰਿਆਣਾ ਕਾਂਗਰਸ ਲੀਗਲ ਸੈੱਲ ਦੇ ਸੂਬਾ ਜਨਰਲ ਸਕੱਤਰ ਦਿਨੇਸ ਜਾਂਗੜਾ ਪਾਰਟੀ ਛੱਡ ਕੇ ਆਪਣੇ ਸੈਂਕੜੇ ਸਮਰਥਕਾਂ ਸਮੇਤ ਆਮ ਆਦਮੀ ਪਾਰਟੀ ਵਿੱਚ ਸਾਮਲ ਹੋ ਗਏ। ਆਮ ਆਦਮੀ ਪਾਰਟੀ ਦੇ ਹਰਿਆਣਾ ਇੰਚਾਰਜ ਅਤੇ ਰਾਜ ਸਭਾ ਮੈਂਬਰ ਸੁਸੀਲ ਗੁਪਤਾ ਅਤੇ ਦਿੱਲੀ ਦੇ ਸਾਬਕਾ ਮੰਤਰੀ ਅਤੇ ਗ੍ਰੇਟਰ ਦਿੱਲੀ ਦੇ ਵਿਧਾਇਕ ਸੌਰਭ ਭਾਰਦਵਾਜ ਨੇ ਸੁਰੇਸ ਗਰਗ ਨੂੰ ਪਾਰਟੀ ਵਿੱਚ ਸਾਮਲ ਕਰ ਲਿਆ ਹੈ। ਸੁਰੇਸ ਗਰਗ ਅਤੇ ਦਿਨੇਸ ਜਾਂਗੜਾ ਦੀ ਅਗਵਾਈ ਵਿੱਚ ਸੈਂਕੜੇ ਦੀ ਗਿਣਤੀ ਵਿੱਚ ਸਮਰਥਿਕ ਵੀ ਉਹਨਾਂ ਨਾਲ ਆਮ ਆਦਮੀ ਪਾਰਟੀ ਵਿੱਚ ਸ਼ਾਮਿਲ ਹੋਏ। ਸੁਰੇਸ ਗਰਗ ਦਾ ਪਾਰਟੀ ਵਿੱਚ ਸਵਾਗਤ ਕਰਦਿਆਂ ਰਾਜ ਸਭਾ ਮੈਂਬਰ ਸੁਸੀਲ ਗੁਪਤਾ ਨੇ ਕਿਹਾ ਹੈ ਕਿ ਪੰਜਾਬ ਵਿੱਚ ਆਮ ਆਦਮੀ ਪਾਰਟੀ ਦੀ ਸਰਕਾਰ ਬਣਨ ਤੋਂ ਬਾਅਦ ਸੱਤਾਧਾਰੀ ਪਾਰਟੀਆਂ ਵਿੱਚ ਹਲਚਲ ਮਚ ਗਈ ਹੈ। ਹਰਿਆਣਾ ਦੇ ਨਵ-ਨਿਯੁਕਤ ਚੋਣ ਇੰਚਾਰਜ ਸੌਰਭ ਭਾਰਦਵਾਜ ਨੇ ਕਿਹਾ ਕਿ ਪੰਜਾਬ ਦੇ ਲੋਕਾਂ ਨੇ ਧਰਮ ਅਤੇ ਜਾਤ ਤੋਂ ਉੱਪਰ ਉੱਠ ਕੇ ਇੱਕ ਇਮਾਨਦਾਰ ਸਰਕਾਰ ਬਣਾਉਣ ਦਾ ਕੰਮ ਕੀਤਾ ਹੈ। ਇਸ ਮੌਕੇ ਤੇ ਆਮ ਆਮਦੀ ਪਾਰਟੀ ਦੇ ਸੀਨੀਅਰ ਨੇਤਾ ਯੋਗੇਸ਼ਵਰ ਸ਼ਰਮਾ ਨੇ ਵੀ ਆਪਣੇ ਭਾਸ਼ਣ ਵਿੱਚ ਕਾਂਗਰਸ ਛੱਡ ਕੇ ਆਏ ਨੇਤਾ ਸੁਰੇਸ਼ ਗਰਗ ਅਤੇ ਦਿਨੇਸ਼ ਜਾਂਗੜਾ ਦਾ ਸਵਾਗਤ ਕੀਤਾ।

# ਕੇਂਦਰ ਦੀ ਮੋਦੀ ਸਰਕਾਰ ਪੰਜਾਬ ਦੇ ਹੱਕਾਂ 'ਤੇ ਮਾਰ ਰਹੀ ਡਾਕੇ

## 25 ਨੂੰ ਰਾਜਪਾਲ ਨੂੰ ਦਿੱਤਾ ਜਾਵੇਗਾ ਮੰਗ ਪੱਤਰ : ਜਗਦੀਪ ਚੁਹਾਣਕੇ

**ਜਗਸੀਰ ਸਿੰਘ ਸਹਿਜੜਾ**

**ਮਹਿਲ ਕਲਾ/22 ਮਾਰਚ :** ਕੇਂਦਰ ਦੀ ਮੋਦੀ ਸਰਕਾਰ ਵਲੋਂ ਪਿਛਲੇ ਦਿਨੀਂ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਦਾ ਕੰਟਰੋਲ ਜੋ ਕੇਂਦਰ ਵਲੋਂ ਪੰਜਾਬ ਦੀ ਨੁਮਾਇੰਦਗੀ ਖਤਮ ਕਰਕੇ ਪੰਜਾਬ ਦਾ ਪਾਣੀ ਹੋਰਨਾਂ ਸੂਬਿਆਂ ਨੂੰ ਦੇਣਾ ਚਾਹੁੰਦੀ ਹੈ ਇਸ ਫੈਸਲੇ ਤੋਂ ਖਫਾ ਹੋਏ ਭਾਰਤੀ ਕਿਸਾਨ ਯੂਨੀਅਨ ਏਕਤਾ ਸਿੱਧੂਪੁਰ ਦੇ ਜ਼ਿਲ੍ਹਾ ਨੌਜਵਾਨ ਵਿੰਗ ਦੇ ਜਿਲਾ ਕਨਵੀਨਰ ਜਗਦੀਪ ਸਿੰਘ ਚੁਹਾਣਕੇ ਖੁਰਦ ਨੇ ਪ੍ਰੈੱਸ ਨਾਲ ਗੱਲਬਾਤ ਕਰਦਿਆਂ ਇਸ ਨੂੰ ਕੇਂਦਰ ਦਾ ਰਾਜਾਂ ਦੇ ਅਧਿਕਾਰ ਖੇਤਰ 'ਤੇ ਡਾਕਾ ਕਰਾਰ ਦਿੱਤਾ ਹੈ। ਉਹਨਾਂ ਨੇ ਕਿਹਾ ਕਿ ਕੇਂਦਰ ਦੀ ਭਾਜਪਾ ਸਰਕਾਰ ਯੂ.ਪੀ. ਚੋਣਾਂ ਜਿੱਤਣ ਤੋਂ ਬਾਅਦ ਗੁੰਡਾਗਰਦੀ 'ਤੇ ਉੱਤਰ ਆਈ ਹੈ। ਉਨ੍ਹਾਂ ਕਿਹਾ ਕਿ ਪਿਛਲੇ ਦਿਨੀਂ ਲਖੀਮਪੁਰ ਕਾਂਡ ਦੇ ਚਸਮਦੀਦ ਗਵਾਹ ਦੀ ਭਾਜਪਾ ਦੇ ਗੁੰਡਿਆਂ ਵਲੋਂ ਕੁੱਟਮਾਰ ਕਰ ਕੇ ਸਿਰ ਤੱਕ ਪਾੜ ਦਿੱਤਾ ਗਿਆ ਜੋ ਬਰਦਾਸਤ ਤੋਂ ਬਾਹਰ ਹੈ। ਜਗਦੀਪ ਸਿੰਘ ਚੁਹਾਣਕੇ ਨੇ ਕਿਹਾ ਕਿ ਐਸ.ਕੇ.ਐਮ ਵਲੋਂ ਫੈਸਲਾ ਕੀਤਾ ਗਿਆ ਹੈ ਕਿ ਇਸ ਸਬੰਧੀ ਦੇਸ ਅੰਦਰ ਲਖੀਮਪੁਰ ਕਾਂਡ ਦਾ ਇਨਸਾਫ ਪਹਿਲ ਦੇ ਆਧਾਰ 'ਤੇ ਮੰਗਿਆ ਜਾਵੇਗਾ ਅਤੇ ਨਾਲ ਹੀ ਮੰਗ ਕੀਤੀ ਜਾਵੇਗੀ ਕਿ ਉਕਤ ਸੱਟਾਂ ਮਾਰਨ ਵਾਲੇ ਗੁੰਡਿਆਂ ਨੂੰ ਜਲਦੀ ਸਲਾਖਾਂ ਪਿੱਛੇ ਕੀਤਾ ਜਾਵੇ ਅਤੇ ਮੁੱਖ ਦੋਸੀ ਅਜੇ ਮਿਸਰਾ ਨੂੰ ਉਸ ਦੇ ਮੰਤਰੀ ਪਦ ਤੋਂ ਲਾਂਭੇ ਕੀਤਾ ਜਾਵੇ। ਉਹਨਾਂ ਨੇ ਕਿਹਾ ਕਿ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਦਾ ਕੰਟਰੋਲ ਜੋ ਕੇਂਦਰ ਸਰਕਾਰ ਨੇ ਆਪਣੇ ਹੱਥਾਂ ਵਿਚ ਲੈ ਕੇ ਸੰਵਿਧਾਨ ਦੀ ਉਲੰਘਣਾ ਕੀਤੀ ਹੈ ਉਹ ਵੀ ਸੰਵਿਧਾਨ ਮੁਤਾਬਿਕ ਰਾਜਾਂ ਦੇ ਅਧਿਕਾਰ ਖੇਤਰ ਵਿੱਚ ਆਉਂਦਾ ਹੈ। ਜਗਦੀਪ ਸਿੰਘ ਚੁਹਾਣਕੇ ਖੁਰਦ ਨੇ ਕਿਹਾ ਕਿ ਆਉਣ ਵਾਲੀ 25 ਮਾਰਚ ਨੂੰ ਗੁਰਦੁਆਰਾ ਅੰਬ ਸਾਹਿਬ ਮੋਹਾਲੀ ਵਿਖੇ ਸੰਯੁਕਤ ਕਿਸਾਨ ਮੋਰਚੇ ਵਲੋਂ ਇੱਕ ਵੱਡਾ ਇਕੱਠ ਕਰ ਕੇ ਗਵਰਨਰ ਨੂੰ ਮੰਗ-ਪੱਤਰ ਦਿੱਤਾ ਜਾਵੇਗਾ। ਉਨ੍ਹਾਂ ਕਿਹਾ ਕਿ 25 ਮਾਰਚ ਦੇ ਇਸ ਹੋਣ ਵਾਲੇ ਰੋਸ ਪ੍ਰਦਰਸਨ ਵਿੱਚ ਵੱਡੀ ਗਿਣਤੀ ਵਿਚ ਲੋਕ ਆਪੋ ਆਪਣੇ ਸਾਧਨਾਂ 'ਤੇ ਗੁਰਦੁਆਰਾ ਅੰਬ ਸਾਹਿਬ ਮੋਹਾਲੀ ਵਿਖੇ ਆਪਣਾ ਫਰਜ ਸਮਝਦੇ ਹੋਏ ਹਾਜਰੀ ਲਗਵਾਉਣ।

# ਅਲਾਵਲਾ ਪਿੰਡ ਦੇ 7 ਵਿਅਕਤੀਆਂ ਨੇ ਥਾਣੇ 'ਚ ਦਰਜ ਕਰਵਾਏ ਬਿਆਨ

**ਗੁਰਨਾਮ ਸਿੰਘ ਰਾਮਗੜ੍ਹੀਆ**

**ਅਸੰਧ/22 ਮਾਰਚ :** ਹੋਲੀ ਵਾਲੇ ਦਿਨ ਕਿਸੇ ਗੱਲ ਨੂੰ ਲੈ ਕੇ ਹੋਏ ਦੋ ਵਿਸ਼ੇਸ ਸਮੁਦਾਇ ਦੇ ਲੋਕਾਂ ਦੇ ਵਿਵਾਦ ਨੂੰ ਲੈ ਕੇ ਐਸ ਪੀ ਗੰਗਾ ਰਾਮ ਪੁਨੀਆ ਵਲੋਂ ਵਾਇਰਲ ਹੋਈ ਵੀਡੀਓ ਨੂੰ ਵੇਖ ਕੇ ਹੀ ਆਪਣੇ ਆਪ ਸੰਗਿਆਨ ਲੈਂਦੇ ਹੋਏ ਉਨ੍ਹਾਂ ਨੂੰ ਬੁਲਾਇਆ ਸੀ ਅਤੇ ਪੂਰਾ ਮਾਮਲਾ ਸੁਣ ਕੇ ਐਸ ਪੀ ਨੇ ਨਿਆਂ ਦੇਣ ਦਾ ਵਿਸਵਾਸ ਦਿੱਤਾ ਸੀ, ਉਸੀ ਵਿਸਵਾਸ ਉੱਤੇ ਉਨ੍ਹਾਂ ਦਾ ਸਮਾਜ ਟਿਕਿਆ ਹੋਇਆ ਹੈ। ਯਾਦ ਰਹੇ ਕਿ ਹੋਲੀ ਦੇ ਦਿਨ ਦੋ ਸਮੁਦਾਇ ਦੇ ਲੋਕਾਂ ਵਿੱਚ ਮਾਮਲਾ ਗਰਮਾ ਗਿਆ ਸੀ ਅਤੇ ਕੁੱਝ ਲੋਕਾਂ ਨੇ ਗੁੱਸੇ ਵਿੱਚ ਆਕੇ ਪੁਲਿਸ ਦੀ ਹੀ ਗੱਡੀ ਨੂੰ ਨੁਕਸਾਨ ਪਹੁਚਾਇਆ ਸਗੋਂ ਇੱਕ ਪੁਲਿਸ ਕਰਮੀ ਨੂੰ ਵੀ ਸੱਟਾਂ ਆਈਆਂ ਸਨ। ਇਸ ਮਾਮਲੇ ਬਾਰੇ ਸੰਪੂਰਣ ਭਾਰਤੀ ਅਕਸਤਰਿਅ ਸਮਾਜ ਦੇ ਰਾਜਸੀ ਪ੍ਰਧਾਨ ਸੁਭਾਸ ਰਾਣਾ ਨੇ ਪਤਰਕਾਰਾਂ ਨੂੰ ਦੱਸਿਆ ਕਿ ਇੰਸਪੇਕਟਰ ਬਲਜੀਤ ਸਿੰਘ ਵਲੋਂ ਉਨ੍ਹਾਂ ਦੇ ਦਸ ਲੋਕਾਂ ਨੂੰ ਬਜਰਿਆ ਨੋਟਿਸ ਭੇਜਿਆ ਗਿਆ ਸੀ ਅਤੇ ਸੱਤ ਲੋਕ ਸੁਭਾਸ, ਰੂਪ ਸਿੰਘ, ਅਜੈ ਵਰਮਾ, ਦਿਨੇਸ ਦੱਤ ਸਰਮਾ, ਰਾਜਪਾਲ, ਕੁਲਦੀਪ, ਬ੍ਰਜ ਪਾਲ ਨੇ ਮਾਮਲੇ ਨੂੰ ਲੈ ਕੇ ਬਿਆਨ ਦਰਜ ਕਰਵਾਏ ਹਨ। ਉਨ੍ਹਾਂਨੇ ਦੱਸਿਆ ਕਿ ਪੁਲਿਸ ਵਲੋਂ ਅਜਿਹੇ ਇੱਕ ਆਦਮੀ ਕਮਲ ਸਿੰਘ ਪੁੱਤ ਮੋਤੀ ਸਿੰਘ ਨੂੰ ਵੀ ਨੋਟਿਸ ਦੇ ਦਿੱਤੇ ਜਿਸਦੀ ਦੋ ਸਾਲ ਪਹਿਲਾ ਮੌਤ ਹੋ ਚੁੱਕੀ ਹੈ।

# ਹੈਜ਼ੇ ਦੀ ਬਿਮਾਰੀ ਨੂੰ ਫੈਲਣ ਤੋਂ ਰੋਕਣ ਲਈ ਡਿਪਟੀ ਕਮਿਸਨਰ ਨੇ ਜਾਰੀ ਕੀਤੇ ਦਿਸ਼ਾ-ਨਿਰਦੇਸ਼

**ਕੇ.ਐਲ.ਮੁਕਸਰੀ**

**ਸ੍ਰੀ ਮੁਕਤਸਰ ਸਾਹਿਬ/22 ਮਾਰਚ :** ਡਿਪਟੀ ਕਮਿਸ਼ਨਰ ਹਰਪ੍ਰੀਤ ਸਿੰਘ ਸੂਦਨ ਨੇ ਐਪੀਡੈਮਿਕ ਡਜ਼ੀਜ਼ ਐਕਟ 1897 ਦੀ ਧਾਰਾ 2 ਅਧੀਨ ਅਧਿਕਾਰਾਂ ਦੀ ਵਰਤੋਂ ਕਰਦੇ ਹੋਏ ਜ਼ਿਲੇ ਅੰਦਰ ਹੈਜ਼ੇ ਦੀ ਬਿਮਾਰੀ ਨੂੰ ਫੈਲਣ ਤੋਂ ਰੋਕਣ ਲਈ ਵੱਖ-ਵੱਖ ਵਿਭਾਗਾਂ ਨੂੰ ਹੁਕਮ ਜਾਰੀ ਕੀਤੇ ਹਨ। ਇਹ ਹੁਕਮ 31 ਦਸੰਬਰ 2022 ਤੱਕ ਲਾਗੂ ਰਹਿਣਗੇ। ਡਿਪਟੀ ਕਮਿਸ਼ਨਰ ਨੇ ਜਾਰੀ ਹੁਕਮਾਂ 'ਚ ਬਿਨਾਂ ਢਕੇ, ਘੱਟ ਤੇ ਵੱਧ ਪੱਕੇ ਹੋਏ, ਕੱਟ ਕੇ ਰੱਖੇ ਹੋਏ ਫਲ, ਮਠਿਆਈਆਂ, ਮੀਟ, ਕੇਕ, ਬਿਸਕੁੱਟ, ਡਬਲ ਰੋਟੀ, ਛੋਲੇ ਤੇ ਦੂਸਰੀਆਂ ਖਾਣ-ਪੀਣ ਦੀ ਵਸਤੂਆਂ ਨੂੰ ਜਾਲੀ ਜਾਂ ਸ਼ੀਸ਼ੇ ਦੇ ਢੱਕਣ ਤੋਂ ਬਗੈਰ ਵੇਚਣ ਜਾਂ ਪ੍ਰਦਰਸ਼ਨ ਕਰਨ 'ਤੇ ਮਨਾਹੀ ਕੀਤੀ ਹੈ। ਇਸ ਤੋਂ ਇਲਾਵਾ ਉਨਾਂ ਬਰਫ, ਖਣਿਜੀ ਪਾਣੀ, ਸੋਢਾ ਪਾਣੀ, ਬੋਤਲ ਬੰਦ ਪਾਣੀ, ਗੰਨੇ ਦਾ ਰਸ, ਲੱਸੀ ਆਦਿ ਜਦੋਂ ਤੱਕ ਸਾਫ-ਸੁਥਰੇ ਹਾਲਾਤਾਂ 'ਚ ਤਿਆਰ ਨਾ ਕੀਤਾ ਹੋਵੇ ਤੇ ਵੇਚਣ 'ਤੇ ਮਨਾਹੀ ਕੀਤੀ ਹੈ। ਉਨ੍ਹਾਂ ਜ਼ਿਲੇ ਦੇ ਸਮੂਹ ਵਾਟਰ ਵਰਕਸਾਂ ਨੂੰ ਪਾਣੀ ਠੀਕ ਢੰਗ ਨਾਲ ਕਲੋਰੀਨੇਸ਼ਨ ਕਰਕੇ ਪੀਣ ਯੋਗ ਸਪਲਾਈ ਦੇਣ ਦੇ ਹੁਕਮ ਜਾਰੀ ਕੀਤੇ ਹਨ। ਉਨਾਂ ਸਿਹਤ ਵਿਭਾਗ ਦੇ ਅਧਿਕਾਰੀਆਂ ਨੂੰ ਵੀ ਹੈਜਾ ਹੋਣ ਦੀ ਸੂਰਤ ਵਾਲੇ ਇਲਾਕੇ ਦੇ ਸ਼ੱਕੀ ਮਰੀਜ਼ਾਂ ਦੇ ਟੀਕੇ ਲਗਾਉਣ ਤੇ ਮੈਡੀਕਲ ਚੈਕ ਪੋਸਟਾਂ ਬਣਾਉਣ ਦੇ ਹੁਕਮ ਜਾਰੀ ਕੀਤੇ ਹਨ। ਉਨਾਂ ਅਧਿਕਾਰੀਆਂ ਨੂੰ ਹਦਾਇਤ ਕੀਤੀ ਕਿ ਖਾਣ-ਪੀਣ ਦੀਆਂ ਤਿਆਰ ਕੀਤੀਆਂ ਜਾਣ ਵਾਲੀਆਂ ਵਸਤੂਆਂ ਵਾਲੇ ਇਲਾਕਿਆਂ 'ਚ ਸਮੇਂ-ਸਮੇਂ 'ਤੇ ਨਿਰੀਖਣ ਕਰਨ ਤੇ ਦੋਸ਼ੀਆਂ ਖਿਲਾਫ ਸਖਤ ਕਾਰਵਾਈ ਕਰਨ ਤੇ ਯਕੀਨੀ ਬਣਾਉਣ ਦੇ ਹੁਕਮ ਦਿੱਤੇ ਹਨ।

# ਐਨਪੀਐਸ ਨਾਲ ਸੰਬੰਧਤ ਮੁਲਾਜ਼ਮ 28 ਨੂੰ ਸਮੂਹਿਕ ਛੁੱਟੀ ਲੈ ਕੇ ਹੜਤਾਲ 'ਚ ਸ਼ਾਮਲ ਹੋਣਗੇ

**ਮਲਕੀਤ ਸਿੰਘ**

**ਗੜ੍ਹਦੀਵਾਲਾ/22 ਮਾਰਚ :** ਪੁਰਾਣੀ ਪੈਨਸ਼ਨ ਬਹਾਲੀ ਸੰਘਰਸ਼ ਕਮੇਟੀ ਇਕਾਈ ਗੜਦੀਵਾਲਾ /ਭੂੰਗਾ ਬਲਾਕ ਪੱਧਰੀ ਮੀਟਿੰਗ ਕੀਤੀ ਗਈ ਜਿਸ ਵਿਚ ਬਲਾਕ ਪ੍ਰਧਾਨ ਪ੍ਰਿੰਸ ਗੜ੍ਹਦੀਵਾਲਾ ਨੇ ਦੱਸਿਆ ਕਿ ਆਉਣ ਵਾਲੀ 28 ਮਾਰਚ ਨੂੰ ਦੇਸ਼ ਵਿਆਪੀ ਹਡਤਾਲ ਤਹਿਤ ਪੂਰੇ ਪੰਜਾਬ ਵਿੱਚ ਹੜਤਾਲ ਕੀਤੀ ਜਾਵੇਗੀ ਜਿਸ ਤਹਿਤ ਐੱਨ .ਪੀ .ਐੱਸ. ਨਾਲ ਸੰਬੰਧਤ ਮੁਲਾਜ਼ਮ ਆਪਣੀ ਸਮੂਹਿਕ ਛੁੱਟੀ 28 ਮਾਰਚ ਨੂੰ ਲੈਣਗੇ ਅਤੇ ਇਸ ਹੜਤਾਲ ਦਾ ਹਿੱਸਾ ਬਣਨਗੇ ਤਾਂ ਜੋ ਨਵੀਂ ਬਣੀ ਆਮ ਆਦਮੀ ਪਾਰਟੀ ਦੀ ਸਰਕਾਰ ਮੁਲਾਜਮਾਂ ਦੇ ਨਾਲ ਕੀਤਾ ਆਪਣਾ ਵਾਅਦਾ ਨਿਭਾਵੇ ਅਤੇ ਉਹ 2004 ਤੋਂ ਬੰਦ ਕੀਤੀ ਗਈ ਪੁਰਾਣੀ ਪੈਨਸ਼ਨ ਨੂੰ ਬਹਾਲ ਕਰੇ।ਇਸ ਮੌਕੇ ਪ੍ਰਿੰਸ ਗੜ੍ਹਦੀਵਾਲਾ ਨੇ ਕਿਹਾ ਕਿ ਉਹ ਅੱਗੇ ਤੋਂ ਵੀ ਜ਼ਿਆਦਾ ਮਿਹਨਤ ਦੇ ਨਾਲ ਪੁਰਾਣੀ ਪੈਨਸ਼ਨ ਬਹਾਲ ਕਰਵਾਉਣ ਦੇ ਲਈ ਆਪਣਾ ਵੱਧ ਤੋਂ ਵੱਧ ਯੋਗਦਾਨ ਪਾਉਣਗੇ, ਉਨ੍ਹਾਂ ਕਿਹਾ ਕਿ ਮੈਂ ਆਸ ਕਰਦਾ ਹਾਂ ਕਿ ਮੈਨੂੰ ਐੱਨ ਪੀ ਐੱਸ ਨਾਲ ਪੀਡਤ ਸਾਰੇ ਮੁਲਾਜ਼ਮ ਸਾਥੀ ਆਪਣਾ ਸਾਥ ਦੇਣਗੇ।ਇਸ ਮੌਕੇ ਵਾਈਸ ਪ੍ਰਧਾਨ ਪੰਕਜ ਕੁਮਾਰ ਸਰਮਾ ਗੁਰਮੁਖ ਸਿੰਘ ਬਲਾਲਾ ਜਗਵਿੰਦਰ ਸਿੰਘ ਬਹਾਦਰ ਜਗਦੀਸ਼ ਸਿੰਘ ਲਖਵੀਰ ਸਿੰਘ ਰਮਨ ਕੁਮਾਰ ਸੁਖਵਿੰਦਰ ਸਿੰਘ ਮਲਕੀਅਤ ਸਿੰਘ ਗੁਰਪ੍ਰੀਤ ਸਿੰਘ ਮਨੋਜ ਕੁਮਾਰ ਸਚਿਨ ਕੁਮਾਰ ਦੀਪਕ ਕੌਂਡਲ ਸਰਤਾਜ ਸਿੰਘ ਅਰਗੋਵਾਲ ਨਰਿੰਦਰਪਾਲ ਸਿੰਘ ਅਨਿਲ ਕੁਮਾਰ, ਅਨਿਲ ਗੜਦੀਵਾਲਾ ਬਰਜਿੰਦਰ ਸਿੰਘ ਚੋਹਕਾ ਪ੍ਰਧਾਨ ( ਐਸ. ਐਲ. ਏ . ਜ਼ਿਲ੍ਹਾ ਯੂਨੀਅਨ) ਪ੍ਰਧਾਨ ਜਸਵਿੰਦਰ ਸਿੰਘ ਅਤੇ ਗੁਰਦੇਵ ਸਿੰਘ ਧੂਤ ਮੌਜੂਦ ਸਨ।

# ਚੌਕੀਮਾਨ ਧਰਨੇ ਦੌਰਾਨ ਮੰਤਰੀ ਤੇ ਉਸ ਦੇ ਪੁੱਤਰ ਦੀ ਗ੍ਰਿਫ਼ਤਾਰੀ ਦੀ ਮੰਗ

**ਸਤਿਨਾਮ ਬੜੈਚ**

**ਮੁੱਲਾਂਪੁਰ ਦਾਖਾ/22 ਮਾਰਚ :** ਸੰਯੁਕਤ ਕਿਸਾਨ ਮੋਰਚਾ ਭਾਰਤ (ਦਿੱਲੀ ) ਦੇ ਸੱਦੇ 'ਤੇ ਦੇਸ਼ ਵਿਆਪੀ ਰੋਸ ਪ੍ਰਦਰਸ਼ਨਾਂ ਦੀ ਕੜੀ ਵਜੋਂ ਦਸਮੇਸ਼ ਕਿਸਾਨ-ਮਜ਼ਦੂਰ ਯੂਨੀਅਨ ਦੇ ਉੱਦਮ ਨਾਲ ਚੌਂਕੀਮਾਨ ਟੋਲ ਦੇ ਸਾਹਮਣੇ ਕੌਮੀ ਰਾਜ ਮਾਰਗ ਉੱਪਰ ਵਿਸ਼ਾਲ ਕਿਸਾਨ ਅਤੇ ਮਜ਼ਦੂਰਾਂ ਵੱਲੋਂ ਧਰਨਾ ਲਗਾਇਆ ਗਿਆ। ਜਿਸ ਦੀ ਅਗਵਾਈ ਮੀਤ ਪ੍ਰਧਾਨ ਕੈਪਟਨ ਕੁਲਰਾਜ ਸਿੰਘ ਸਿੱਧਵਾਂ, ਸਕੱਤਰ ਜਸਦੇਵ ਸਿੰਘ ਲਲਤੋਂ, ਜਸਵੰਤ ਸਿੰਘ ਮਾਨ ਰਣਜੀਤ ਸਿੰਘ ਗੁੜੇ ਅਤੇ ਸਰਵਿੰਦਰ ਸਿੰਘ ਸੁਧਾਰ ਨੇ ਸਾਂਝੇ ਤੌਰ ਤੇ ਕੀਤੀ।

ਕੇਂਦਰ ਦੀ ਮੋਦੀ ਹਕੂਮਤ ਵਿਰੁੱਧ ਲਗਾਏ ਗਏ ਧਰਨੇ ਨੂੰ ਸੰਬੋਧਨ ਕਰਦਿਆਂ ਜਸਦੇਵ ਸਿੰਘ ਲਲਤੋਂ, ਰਣਜੀਤ ਸਿੰਘ ਗੁੜੇ, ਕੈਪਟਨ ਕੁਲਰਾਜ ਸਿੰਘ ਸਿੱਧਵਾਂ, ਅਜਮੇਰ ਸਿੰਘ ਤਲਵੰਡੀ, ਗੁਰਵਿੰਦਰ ਸਿੰਘ ਸੇਖੋਂ, ਡਾ.ਗੁਰਮੇਲ ਸਿੰਘ ਕਲਾਰ, ਨੰਬਰਦਾਰ ਮਨਮੋਹਣ ਸਿੰਘ ਪੰਡੋਰੀ, ਗੁਰਦਿਆਲ ਸਿੰਘ ਤਲਵੰਡੀ, ਬਲਜੀਤ ਸਿੰਘ ਸਵੱਦੀ, ਜਗਮੋਹਣ ਸਿੰਘ ਸਵੱਦੀ ਅਤੇ ਇੰਦਰਜੀਤ ਸਿੰਘ ਖ਼ਾਲਸਾ ਨੇ ਕਿਹਾ ਕਿ ਲਖੀਮਪੁਰ ਖੀਰੀ( ਯੂ.ਪੀ.) ਕਤਲਕਾਂਡ ਦੇ ਮੁੱਖ ਸਾਜ਼ਿਸ਼ਕਾਰ ਕੇਂਦਰੀ ਗ੍ਰਹਿ ਰਾਜ ਮੰਤਰੀ ਅਜੈ ਮਿਸ਼ਰਾ ਟੈਨੀ ਅਤੇ ਉਸਦੇ ਪੁੱਤਰ ਅਸ਼ੀਸ਼ ਮਿਸ਼ਰਾ ਦੀ ਫ਼ੌਰੀ ਗ੍ਰਿਫ਼ਤਾਰੀ ਕੀਤੀ ਜਾਵੇ। ਆਗੂਆਂ ਨੇ 48000 ਕਿਸਾਨ ਯੋਧਿਆਂ ਉਪਰ ਪਾਏ 2500 ਝੂਠੇ ਅਤੇ ਮਨਘੜਤ ਕੇਸ ਫੌਰੀ ਰੱਦ ਕਰਵਾਉਣ, ਬਿਜਲੀ ਬਿੱਲ 2022 ਵਾਪਸ ਕਰਵਾਉਣ, ਐੱਮ.ਐੱਸ.ਪੀ.ਦੇ ਆਧਾਰ ਤੇ ਕੁੱਲ ਫ਼ਸਲਾਂ ਦੀ ਖ਼ਰੀਦ ਦੀ ਗਾਰੰਟੀ ਵਾਲਾ ਕਾਨੂੰਨ ਬਣਵਾਉਣ, ਯੂ.ਏ.ਪੀ.ਏ. ਅਧੀਨ ਜੇਲ੍ਹੀਂ ਡੱਕੇ ਵੱਖ ਵੱਖ ਕੌਮਾਂ, ਜਮਾਤਾਂ ਤੇ ਵਰਗਾਂ ਦੇ ਜਮਹੂਰੀ ਆਗੂਆਂ/ਵਰਕਰਾਂ, ਬੁੱਧੀਜੀਵੀਆਂ ਤੇ ਲੇਖਕਾਂ ਨੂੰ ਤੁਰੰਤ ਰਿਹਾਅ ਕਰਨ, ਭਾਖੜਾ ਬੋਰਡ 'ਚ ਪੰਜਾਬ ਤੇ ਹਰਿਆਣਾ ਦੀ ਪੱਕੀ ਨੁਮਾਇੰਦਗੀ ਤੁਰੰਤ ਬਹਾਲ ਕਰਨ ਸਮੇਤ ਮੋਰਚੇ ਦੀਆਂ ਕੁੱਲ 10 ਹੱਕੀ ਮੰਗਾਂ ਬਾਰੇ ਜ਼ੋਰਦਾਰ ਆਵਾਜ਼ ਬੁਲੰਦ ਕੀਤੀ। ਇਸ ਮੌਕੇ ਅਜੀਤ ਸਿੰਘ ਕੁਲਾਰ, ਗੁਰਮੇਲ ਸਿੰਘ ਢੱਟ, ਬਲਦੇਵ ਸਿੰਘ ਨਿਹੰਗ ਪੰਡੋਰੀ, ਬਲਦੇਵ ਗਿੱਲ ਸਵੱਦੀ, ਸੂਬੇਦਾਰ ਮਲਕੀਤ ਸਿੰਘ ਵਿਰਕ, ਅਮਰ ਸਿੰਘ ਖੰਜਰਵਾਲ, ਜਸਕੀਰਤ ਖੰਜਰਵਾਲ, ਅਵਤਾਰ ਸਿੰਘ ਤਲਵੰਡੀ, ਮਲਕੀਤ ਸਿੰਘ ਬੱਦੋਵਾਲ, ਕਾਲਾ ਡੱਬ ਮੁੱਲਾਂਪੁਰ ਅਤੇ ਸੁਰਜੀਤ ਸਿੰਘ ਸਵੱਦੀ ਆਦਿ ਹਾਜਰ ਸਨ।

# ਜ਼ਿਲ੍ਹਾ ਰੋਜ਼ਗਾਰ ਤੇ ਕਾਰੋਬਾਰ ਬਿਊਰੋ ਰੂਪਨਗਰ ਵੱਲੋਂ ਪਲੇਸਮੈਂਟ ਕੈਂਪ

**ਰਾਜਨ ਵੋਹਰਾ, ਬਿਕਰਮਜੀਤ ਸਿੰਘ**

**ਰੂਪਨਗਰ/22 ਮਾਰਚ :** ਜ਼ਿਲ੍ਹੇ ਦੇ ਬੇਰੋਜ਼ਗਾਰ ਨੌਜਵਾਨਾਂ ਨੂੰ ਰੋਜ਼ਗਾਰ ਮੁਹੱਈਆ ਕਰਵਾਉਣ ਲਈ ਜਿਲ੍ਹਾ ਰੋਜ਼ਗਾਰ ਅਤੇ ਕਾਰੋਬਾਰ ਬਿਊਰੋ, ਰੂਪਨਗਰ ਵੱਲੋਂ ਅਣਥੱਕ ਯਤਨ ਕੀਤੇ ਜਾ ਰਹੇ ਹਨ। ਇਸੇ ਮੁਹਿੰਮ ਤਹਿਤ ਹੀ ਜਿਲ੍ਹਾ ਰੋਜ਼ਗਾਰ ਅਤੇ ਕਾਰੋਬਾਰ ਬਿਊਰੋ ਰੂਪਨਗਰ ਵਿਖੇ ਪਲੇਸਮੈਂਟ ਕੈਂਪ ਦਾ ਆਯੋਜਨ ਕੀਤਾ ਗਿਆ। ਜਿਸ ਵਿੱਚ ਗਰੈਜੂਏਸ਼ਨ ਅਤੇ ਪੋਸਟ ਗਰੈਜੂਏਸ਼ਨ ਪਾਸ ਪ੍ਰਾਰਥੀਆਂ ਲਈ ਇੰਟਰਵਿਊ ਰੱਖੀ ਗਈ ਸੀ। ਇਸ ਕੈਂਪ ਵਿੱਚ ਐਚ.ਡੀ.ਐਫ.ਸੀ. ਲਾਈਫ ਇੰਸ਼ੋਰੈਂਸ ਦੇ ਨਿਯੋਜਕਾਂ ਵੱਲੋਂ ਬੇਰੋਜ਼ਗਾਰ ਪ੍ਰਾਰਥੀਆਂ ਦੀ ਇੰਟਰਵਿਊ ਲਈ ਗਈ। ਇਸ ਇੰਟਰਵਿਊ ਸਬੰਧੀ ਜਾਣਕਾਰੀ ਦਿੰਦੇ ਹੋਏ ਅਰੁਣ ਕੁਮਾਰ, ਰੋਜ਼ਗਾਰ ਅਫ਼ਸਰ ਵੱਲੋਂ ਦੱਸਿਆ ਗਿਆ ਕਿ ਇੰਸ਼ੋਰੈਂਸ ਸੈਲ ਮੈਨੇਜਰ ਦੀ ਅਸਾਮੀਆਂ ਲਈ ਇੰਟਰਵਿਊ ਲਈ ਗਈ ਸੀ ਅਤੇ ਜਿਸ ਵਿੱਚ 35 ਪ੍ਰਾਰਥੀਆਂ ਵੱਲੋਂ ਇਸ ਇੰਟਰਵਿਊ ਵਿੱਚ ਹਿੱਸਾ ਲਿਆ ਗਿਆ ਅਤੇ 25 ਪ੍ਰਾਰਥੀਆਂ ਨੂੰ ਮੌਕੇ ਤੇ ਹੀ ਸ਼ਾਰਟਲਿਸਟ ਕੀਤਾ ਗਿਆ। ਉਨ੍ਹਾਂ ਵੱਲੋਂ ਦੱਸਿਆ ਗਿਆ ਕਿ ਸ਼ਾਰਟਲਿਸਟ ਤੋਂ ਬਾਅਦ ਸਿਲੈਕਸ਼ਨ ਦੀ ਅਗਲੀ ਪ੍ਰਕਿਰਿਆ ਅਗਲੇ ਹਫ਼ਤੇ ਮੁਕੰਮਲ ਕਰ ਲਈ ਜਾਵੇਗੀ, ਜਿਸ ਸਬੰਧੀ ਸ਼ਾਰਟਲਿਸਟ ਕੀਤੇ ਗਏ ਪ੍ਰਾਰਥੀਆਂ ਨੂੰ ਮੌਕੇ ਤੇ ਹੀ ਸੂਚਿਤ ਕਰ ਦਿੱਤਾ ਗਿਆ ਸੀ।

# ਉਦਯੋਗਪਤੀ ਵੀਪੀ ਸਿੰਘ 'ਤੇ ਜਬਰ-ਜਨਾਹ ਦਾ ਮੁਕੱਦਮਾ ਝੂਠ ਦਾ ਪੁਲੰਦਾ : ਦਲਜੀਤ ਜੀਤੂ

## ਸਾਬਕਾ ਵਿਧਾਇਕ ਪਰਮਿੰਦਰ ਸਿੰਘ ਪਿੰਕੀ 'ਤੇ ਲਗਾਏ ਗੰਭੀਰ ਦੋਸ਼

**ਜਸਪਾਲ ਸਿੰਘ**

**ਫਿਰੋਜ਼ਪੁਰ/22 ਮਾਰਚ :** ਫ਼ਿਰੋਜਪੁਰ ਸਹਿਰ ਦੇ ਇਕ ਬਹੁ-ਚਰਚਿਤ ਰਹੇ ਜਬਰ-ਜਨਾਹ ਮਾਮਲੇ ਵਿਚ ਨਵਾਂ ਮੋੜ ਉਦੋਂ ਆਇਆ ਹੈ, ਜਦੋਂ ਸਥਾਨਕ ਪ੍ਰਸਿੱਧ ਉਦਯੋਗਪਤੀ ਵਰਿੰਦਰ ਕੁਮਾਰ ਉਰਫ ਵੀ.ਪੀ. ਹਾਂਡਾ ਦੇ ਜਬਰ-ਜਨਾਹ ਮਾਮਲੇ ਵਿਚ ਬਣੇ ਗਵਾਹ ਦਲਜੀਤ ਸਿੰਘ ਉਰਫ ਜੀਤੂ ਨੇ ਪ੍ਰੈੱਸ ਕਾਨਫਰੰਸ ਕਰਕੇ ਸਾਬਕਾ ਕਾਂਗਰਸੀ ਵਿਧਾਇਕ ਪਰਮਿੰਦਰ ਸਿੰਘ ਪਿੰਕੀ ਅਤੇ ਉਸ ਦੇ ਰਿਸਤੇਦਾਰ 'ਤੇ ਗੰਭੀਰ ਦੋਸ ਲਗਾਉਂਦੇ ਹੋਏ, ਆਪਣੀ ਜਾਨ ਨੂੰ ਖਤਰਾ ਦੱਸਿਆ ਉਸ ਨੇ ਕਿਹਾ ਕਿ ਸਾਬਕਾ ਵਿਧਾਇਕ ਨੇ ਉਸ ਉੱਪਰ ਝੂਠੇ ਪਰਚੇ ਦਾ ਡਰ ਵਿਖਾ ਕੇ ਦਬਾਅ ਬਣਾਇਆ ਅਤੇ ਵਰਿੰਦਰ ਸਿੰਘ ਉਰਫ ਵੀ.ਪੀ. ਹਾਂਡਾ ਦੇ ਮਾਮਲੇ ਵਿਚ ਮੇਰੇ ਕੋਲੋਂ ਝੂਠੀ ਗਵਾਹੀ ਦਵਾ ਕੇ ਝੂਠੇ ਜਬਰ-ਜਨਾਹ ਦਾ ਨਜਾਇਜ ਪਰਚਾ ਦਰਜ ਕਰਵਾਇਆ ਸੀ। ਦਲਜੀਤ ਸਿੰਘ ਨੇ ਕਿਹਾ ਕਿ ਉਸ ਨੇ ਆਪਣੇ ਜਮੀਰ ਦੀ ਆਵਾਜ ਨੂੰ ਸੁਣਦੇ ਹੋਏ ਨਿਰਦੋਸ ਉਦਯੋਗਪਤੀ ਵਰਿੰਦਰ ਕੁਮਾਰ ਉਰਫ ਵੀ.ਪੀ. ਹਾਂਡਾ ਦੇ ਸਾਰੇ ਮਾਮਲੇ ਦੀ ਸਚਾਈ ਇਕ ਦਰਖਾਸਤ ਰਾਹੀਂ ਅਦਾਲਤ ਵਿਚ ਦਾਇਰ ਕਰਕੇ ਸਚਾਈ ਬਿਆਨ ਕਰ ਦਿੱਤੀ ਹੈ। ਦਲਜੀਤ ਸਿੰਘ ਨੇ ਪੱਤਰਕਾਰਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਕੋਰੋਨਾ ਕਾਲ ਵਿਚ ਵੀ.ਪੀ. ਹਾਂਡਾ ਵਲੋਂ ਲੋਕਾਂ ਦੀ ਬਹੁਤ ਮਦਦ ਕੀਤੀ ਗਈ ਸੀ ਜਿਸ ਤੋਂ ਈਰਖਾ ਰੱਖਦੇ ਹੋਏ ਸਾਬਕਾ ਵਿਧਾਇਕ ਪਰਮਿੰਦਰ ਸਿੰਘ ਪਿੰਕੀ ਨੇ ਪੁਲਿਸ 'ਤੇ ਦਬਾਅ ਪਾ ਕੇ ਝੂਠਾ ਪਰਚਾ ਦਰਜ ਕਰਵਾ ਦਿੱਤਾ ਸੀ, ਦਲਜੀਤ ਸਿੰਘ ਨੇ ਦੱਸਿਆ ਕਿ ਸਾਬਕਾ ਵਿਧਾਇਕ ਪਰਮਿੰਦਰ ਸਿੰਘ ਪਿੰਕੀ ਦੇ ਨਾਲ ਪਿਛਲੇ ਲੰਮੇ ਸਮੇਂ ਤੋਂ ਜੁੜੇ ਰਹੇ ਸਨ ਅਤੇ ਕਾਂਗਰਸ ਦੇ ਬਲਾਕ ਪ੍ਰਧਾਨ ਦੇ ਅਹੁਦੇ 'ਤੇ ਵੀ ਰਹਿ ਚੁੱਕੇ ਹਨ। ਦਲਜੀਤ ਸਿੰਘ ਨੇ ਡੀ.ਜੀ.ਪੀ. ਪੰਜਾਬ ਤੋਂ ਮੰਗ ਕੀਤੀ ਹੈ ਕਿ ਉਕਤ ਝੂਠੇ ਮੁਕੱਦਮੇ ਦੀ ਗਵਾਹੀ ਮੁਕਰ ਜਾਣ ਤੋਂ ਬਾਅਦ ਉਸ ਦੀ ਜਾਨ ਨੂੰ ਖਤਰਾ ਹੈ ਅਤੇ ਉਸ ਦੀ ਹਿਫਾਜਤ ਦੇ ਪ੍ਰਬੰਧ ਕੀਤੇ ਜਾਣ ਇਸ ਸਬੰਧੀ ਸਾਬਕਾ ਕਾਂਗਰਸੀ ਵਿਧਾਇਕ ਪਰਮਿੰਦਰ ਸਿੰਘ ਪਿੰਕੀ ਨਾਲ ਫੋਨ 'ਤੇ ਸੰਪਰਕ ਕਰਨ 'ਤੇ ਉਨ੍ਹਾਂ ਕਿਹਾ ਕਿ ਸਾਰਾ ਮਾਮਲਾ ਮਾਣਯੋਗ ਅਦਾਲਤ ਦੇ ਵਿਚਾਰ ਅਧੀਨ ਹੈ, ਜਿਸ ਕਰਕੇ ਇਸ ਉੱਪਰ ਕਿਸੇ ਵੀ ਪ੍ਰਕਾਰ ਦੀ ਪ੍ਰੈਸ ਕਾਨਫਰੰਸ ਕਰਨਾ ਜਾਂ ਕੋਈ ਟਿੱਪਣੀ ਕਰਨੀ ਅਦਾਲਤ ਦੀ ਮਾਣਹਾਨੀ ਕਰਨਾ ਹੈ। ਉਨ੍ਹਾਂ ਕਿਹਾ ਮੈਂ ਕਿਸੇ ਨਾਲ ਕੋਈ ਧੱਕਾ ਨਹੀਂ ਕੀਤਾ, ਸਿਰਫ ਫ਼ਿਰੋਜ਼ਪੁਰ ਦੇ ਵਿਕਾਸ ਲਈ ਕੰਮ ਕੀਤਾ ਹੈ।

**Editor : Ripudaman Rippy**
**(under PRB Act 1867)**
**Printer and Publisher : Ranjit Singh**
for M/s Desh Sewak Association, Printed from Desh Sewak Printers Ltd., Baba Sohan Singh Bhakna Bhawan, Sec 29 D, Chandigarh,
Published from Baba Sohan Singh Bhakna Bhawan, Sec 29 D Chandigarh. RNI Regn. No.62951/95

# ਵਿਸ਼ਵ ਜਲ ਦਿਵਸ ਮੌਕੇ ਪਬਲਿਕ ਕਾਲਜ 'ਚ ਕਰਵਾਇਆ ਸੈਮੀਨਾਰ

**ਸੁਭਾਸ ਚੰਦਰ, ਸੁਭਾਸ਼ ਪਾਠਕ**

**ਸਮਾਣਾ/22 ਮਾਰਚ :** ਵਿਸਵ ਜਲ ਦਿਵਸ ਮੌਕੇ ਪਬਲਿਕ ਕਾਲਜ ਸਮਾਣਾ, ਕਾਲਜ ਅਧੀਨ ਚਲਾਏ ਜਾ ਰਹੇ ਪਬਲਿਕ ਕਾਲਜੀਏਟ ਸੀਨੀਅਰ ਸੈਕੰਡਰੀ ਸਕੂਲ ਅਤੇ ਐਜੂਕੇਸਨ ਕਾਲਜ ਵਲੋਂ ਜਾਗਰੂਕਤਾ ਸੈਮੀਨਾਰ ਦਾ ਆਯੋਜਨ ਕੀਤਾ ਗਿਆ। ਜਿਸ ਵਿਚ 101, 102 ਅਤੇ ਬੀ.ਏ.ਕਲਾਸਾਂ ਦੇ ਵਿਦਿਆਰਥੀਆਂ ਨੇ ਪਾਣੀ ਦੀ ਵਿਸਵ ਪੱਧਰ, ਰਾਸਟਰੀ ਪੱਧਰ ਤੋ ਲੈ ਕੇ ਪੰਜਾਬ ਪੱਧਰ ਤੱਕ ਮੌਜੂਦਾ ਸਥਿਤੀ ਬਾਰੇ ਆਪਣੇ ਵਿਚਾਰ ਪੇਸ ਕੀਤੇ।

ਇਸ ਮੌਕੇ ਕਾਲਜ ਪ੍ਰਿੰਸੀਪਲ ਡਾ. ਜਤਿੰਦਰ ਦੇਵ ਨੇ ਪਾਣੀ ਦੇ ਮਹੱਤਵ ਬਾਰੇ ਵਿਦਿਆਰਥੀਆਂ ਨੂੰ ਜਾਗਰੂਕ ਕਰਦੇ ਹੋਏ ਕਿਹਾ ਕਿ ਸਾਨੂੰ ਪਾਣੀ ਦੀ ਸੰਭਾਲ ਲਈ ਹਰ ਸੰਭਵ ਤਰੀਕੇ ਅਪਣਾਉਣੇ ਚਾਹੀਦੇ ਹਨ ਤਾਂ ਜੋ ਆਉਣ ਵਾਲੇ ਜੀਵਨ ਨੂੰ ਬਚਾਇਆ ਜਾ ਸਕੇ। ਇਸ ਮੌਕੇ ਡਾ. ਦਵਿੰਦਰਪਾਲ ਨੇ ਵਿਸਵ ਜਲ ਦਿਵਸ 2022 ਦੇ ਥੀਮ ਗਰਾਉਡ ਵਾਟਰ ਮੇਕਿੰਗ ਦਾ ਇਨਵਿਜੀਬਲ ਵਿਜੀਬਲੋ ਦੇ ਮਾਧਿਅਮ ਨਾਲ ਪਾਣੀ ਦੀ ਸੰਭਾਲ ਬਾਰੇ ਵਿਦਿਆਰਥੀਆਂ ਨੂੰ ਜਾਗਰੂਕ ਕੀਤਾ। ਕਾਲਜ ਦੇ ਐਨ.ਐਸ.ਐਸ., ਐਨ.ਸੀ.ਸੀ,ਰੈਡੱ ਰਿਬਨ, ਕਮਿਊਨਿਟੀ ਐਜੂਕੇਸਨ ਕਲੱਬ ਦੇ ਸਹਿਯੋਗ ਨਾਲ ਇਸ ਸੈਮੀਨਾਰ ਨੂੰ ਸਫਲਤਾਪੂਰਵਕ ਨੇਪਰ੍ਹੇ ਚਾੜਿਆ ਗਿਆ। ਇਸ ਮੌਕੇ ਪ੍ਰੋ. ਅਸਵਨੀ ਕੁਮਾਰ, ਪ੍ਰੋ. ਪੀ.ਐਸ.ਸੰਧੂ, ਪ੍ਰੋ. ਅਰਵਿੰਦਰ ਕੌਰ ਕਾਕੜਾ, ਪ੍ਰੋ. ਮੋਨੀਕਾ ਗੋਇਲ, ਪ੍ਰੋ. ਸਪਨਾ ਸਿੰਗਲਾ, ਪ੍ਰੋ. ਪਰਮਜੀਤ ਕੌਰ, ਪ੍ਰੋ. ਮਨਦੀਪ ਕੌਰ, ਪ੍ਰੋ. ਬੇਅੰਤ ਕੌਰ, ਮਨਿੰਦਰ ਕੌਰ, ਪ੍ਰੋ. ਜਗਦੇਵ ਸਿੰਘ, ਪ੍ਰੋ. ਇਕਬਾਲ ਸਿੰਘ, ਪ੍ਰੋ. ਨਿਰਵੈਰ ਸਿੰਘ, ਪ੍ਰੋ.ਨਰਿੰਦਰ ਸਿੰਘ (ਪੰਜਾਬੀ ਵਿਭਾਗ), ਪ੍ਰੋ. ਜਗਜੀਤ ਸਿੰਘ ਅਤੇ ਪ੍ਰੋ. ਸੁਮਨ ਰਾਹੀਜ਼ ਮੌਜੂਦ ਰਹੇ।

# ਘਰੇਲੂ ਗੈਸ ਸਿਲੰਡਰ ਦੀ ਕੀਮਤ 'ਚ ਹੋਏ ਵਾਧੇ ਖ਼ਿਲਾਫ਼ ਲੋਕਾਂ ਨੇ ਕੀਤਾ ਸਿਰਾਂ 'ਤੇ ਸਿਲੰਡਰ ਰੱਖ ਕੇ ਰੋਸ ਪ੍ਰਦਰਸ਼ਨ

## ਗੈਸ ਸਿਲੰਡਰ 50 ਰੁਪਏ ਤੇ ਪੈਟਰੋਲ-ਡੀਜ਼ਲ 80 ਪੈਸੇ ਪ੍ਰਤੀ ਲਿਟਰ ਹੋਇਆ ਮਹਿੰਗਾ

**ਅਨਿਲ ਵਰਮਾ**

**ਬਠਿੰਡਾ/22 ਮਾਰਚ :** ਘਰੇਲੂ ਗੈਸ ਸਿਲੰਡਰ ਦੀ ਕੀਮਤ ਵਿੱਚ 50 ਰੁਪਏ ਅਤੇ ਪੈਟਰੋਲ ਤੇ ਡੀਜ਼ਲ ਦੀਆਂ ਕੀਮਤਾਂ ਵਿੱਚ 80 ਪੈਸੇ ਵਾਧਾ ਹੋਇਆ ਹੈ ਜਿਸ ਕਰਕੇ ਦੇਸ਼ ਵਿੱਚ ਹਾਹਾਕਾਰ ਮੱਚੀ ਹੋਈ ਨਜ਼ਰ ਆ ਰਹੀ ਹੈ। ਅੱਜ ਬਠਿੰਡਾ ਦੀ ਧੋਬੀਆਣਾ ਬਸਤੀ ਵਿੱਚ ਲੋਕਾਂ ਨੇ ਗੈਸ ਸਿਲੰਡਰਾਂ ਦੀ ਕੀਮਤ ਵਿੱਚ ਹੋਏ ਵਾਧੇ ਖ਼ਿਲਾਫ਼ ਸਿਰਾਂ ਤੇ ਸਿਲੰਡਰ ਰੱਖ ਕੇ ਰੋਸ ਪ੍ਰਦਰਸ਼ਨ ਕੀਤਾ ਤੇ ਮੋਦੀ ਸਰਕਾਰ ਤੋਂ ਰਸੋਈ ਗੈਸ ਅਤੇ ਤੇਲ ਕੀਮਤਾਂ ਵਿਚ ਕੀਤੇ ਵਾਧੇ ਨੂੰ ਰੱਦ ਕਰਨ ਦੀ ਮੰਗ ਕੀਤੀ। ਸਰਬਜੀਤ ਕੌਰ, ਨੀਲਮ ਰਾਣੀ, ਸੁਦੇਸ਼ ਕੁਮਾਰੀ, ਬਿਮਲਾ ਦੇਵੀ, ਅਸ਼ੋਕ ਕੁਮਾਰ, ਸੰਜੀਵ ਕੁਮਾਰ ਨੇ ਕਿਹਾ ਕਿ ਰਸੋਈ ਗੈਸ ਅਤੇ ਤੇਲ ਕੀਮਤਾਂ ਵਿੱਚ ਲਗਾਤਾਰ ਵਾਧਾ ਲੋਕ ਵਿਰੋਧੀ ਹੈ, ਇਸ ਵਾਧੇ ਨਾਲ ਆਮ ਵਰਤੋਂ ਵਾਲੀਆਂ ਚੀਜ਼ਾਂ ਦੇ ਭਾਅ ਵੀ ਵੱਧ ਰਹੇ ਹਨ, ਜਿਸ ਕਰਕੇ ਲਗਾਤਾਰ ਮਹਿੰਗਾਈ ਵੱਧ ਰਹੀ ਹੈ ਤੇ ਆਮ ਲੋਕਾਂ ਤੇ ਆਰਥਿਕ ਬੋਝ ਵੱਧ ਰਿਹਾ ਹੈ ਜੋ ਠੀਕ ਨਹੀਂ। ਉਨ੍ਹਾਂ ਕਿਹਾ ਕਿ ਪਿਛਲੇ ਮਹੀਨੇ ਕੋਰੋਨਾ ਮਹਾਂਮਾਰੀ ਦੀ ਮਾਰ ਉਸ ਤੋਂ ਬਾਅਦ ਕੰਮਕਾਰ ਠੱਪ ਹੋਣ ਕਰਕੇ ਲੋਕ ਪਹਿਲਾਂ ਹੀ ਆਰਥਿਕ ਤੰਗੀ ਨਾਲ ਜੂਝ ਰਹੇ ਹਨ, ਇਨ੍ਹਾਂ ਹਾਲਾਤਾਂ ਵਿੱਚ ਘਰੇਲੂ ਗੈਸ ਸਿਲੰਡਰ ਅਤੇ ਤੇਲ ਕੀਮਤਾਂ ਵਿੱਚ ਵਾਧਾ ਲੋਕ ਵਿਰੋਧੀ ਫੈਸਲਾ ਹੈ ਜੋ ਲੋਕ ਬਰਦਾਸ਼ਤ ਨਹੀਂ ਕਰ ਸਕਦੇ, ਇਸ ਲਈ ਇਨ੍ਹਾਂ ਵਾਅਦਿਆਂ ਨੂੰ ਵਾਪਸ ਲੈਣਾ ਚਾਹੀਦਾ ਹੈ। ਉਨ੍ਹਾਂ ਦੋਸ਼ ਲਾਇਆ ਕਿ ਦੇਸ਼ ਦੇ ਪ੍ਰਧਾਨ ਮੰਤਰੀ ਨਰਿੰਦਰ ਮੋਦੀ ਗੈਸ ਅਤੇ ਤੇਲ ਕੰਪਨੀਆਂ ਦੇ ਹੱਥਾਂ ਦਾ ਖਿਡੌਣਾ ਬਣ ਕੇ ਕੰਮ ਕਰ ਰਹੇ ਹਨ, ਉਨ੍ਹਾਂ ਨੂੰ ਦੇਸ਼ ਵਾਸੀਆਂ ਨਾਲ ਕੋਈ ਸਰੋਕਾਰ ਨਹੀਂ ਜਿਸ ਕਰਕੇ ਲਗਾਤਾਰ ਘਰੇਲੂ ਗੈਸ ਅਤੇ ਤੇਲ ਕੀਮਤਾਂ ਵਿੱਚ ਵਾਧਾ ਹੋ ਰਿਹਾ ਹੈ। ਇਸ ਮੌਕੇ ਕਿਸਾਨ ਮਜ਼ਦੂਰ ਜਥੇਬੰਦੀਆਂ ਵੱਲੋਂ ਵੀ ਇਸ ਵਾਧੇ ਖ਼ਿਲਾਫ਼ ਅਗਲੇ ਦਿਨਾਂ ਵਿੱਚ ਤਿੱਖੇ ਸੰਘਰਸ਼ ਦਾ ਐਲਾਨ ਕੀਤਾ।

# ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ 'ਤੇ ਛੁੱਟੀ ਦਾ ਐਲਾਨ ਸ਼ਲਾਘਾਯੋਗ :ਹਰਮਨਜੀਤ ਸਿੰਘ, ਦੀਦਾਰੇਵਾਲਾ

**ਸੁਖਜਿੰਦਰ ਗਿੱਲ**

**ਮੋਗਾ/22 ਮਾਰਚ :** ਹਰਮਨਜੀਤ ਸਿੰਘ ਦੀਦਾਰੇਵਾਲਾ ਨੇ ਪ੍ਰੈਸ ਨਾਲ ਗੱਲਬਾਤ ਕਰਦੇ ਦਸਿਆ ਕਿ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਕਈ ਯੋਧਿਆਂ ਨੇ ਸ਼ਹਾਦਤ ਦਾ ਜਾਮ ਪੀਤਾ ਹੈ , ਜਿਸ ਕਰ ਕੇ ਅੱਜ ਅਸੀਂ ਆਜ਼ਾਦੀ ਦਾ ਆਨੰਦ ਮਾਣ ਰਹੇ ਹਾਂ। ਜਦੋਂ ਵੀ ਕਿਤੇ ਦੇਸ਼ ਦੀ ਆਜ਼ਾਦੀ ਲਈ ਲੜਨ ਵਾਲੇ ਯੋਧਿਆਂ ਦੀ ਗੱਲ ਹੁੰਦੀ ਹੈ ਤਾਂ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਦਾ ਨਾਂਅ ਆਉਂਦਾ ਹੈ। ਦੇਸ਼ ਲਈ ਕੁਰਬਾਨ ਹੋਣ ਵਾਲੇ ਸਰਦਾਰ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਨੂੰ ਅੱਜ ਦੇ ਦਿਨ 23 ਮਾਰਚ, 1931 ਨੂੰ ਫਾਂਸੀ ਦਿੱਤੀ ਗਈ ਸੀ। ਜਿਸ ਕਰਕੇ ਅੱਜ ਭਾਰਤ ਅਤੇ ਪਾਕਿਸਤਾਨ ਵਿੱਚ ਸ਼ਹੀਦ ਭਗਤ ਸਿੰਘ , ਰਾਜਗੁਰੂ ਅਤੇ ਸੁਖਦੇਵ ਸਿੰਘ ਦਾ ਸ਼ਹੀਦੀ ਦਿਹਾੜਾ ਮਨਾਇਆ ਜਾ ਰਿਹਾ ਹੈ। ਇਸ ਨੂੰ ਮੁੱਖ ਰੱਖਦੇ ਹੋਏ ਪੰਜਾਬ ਵਿਧਾਨ ਸਭਾ ਦੇ ਇਜਲਾਸ ਦੌਰਾਨ ਮੁੱਖ ਮੰਤਰੀ ਭਗਵੰਤ ਮਾਨ ਵੱਲੋਂ ਸ਼ਹੀਦ-ਏ-ਆਜਮ ਭਗਤ ਸਿੰਘ ਦੇ ਸ਼ਹੀਦੀ ਦਿਵਸ ਮੌਕੇ 23 ਮਾਰਚ ਨੂੰ ਪੂਰੇ ਪੰਜਾਬ 'ਚ ਛੁੱਟੀ ਕਰਨ ਦਾ ਐਲਾਨ ਕੀਤਾ ਗਿਆ ਹੈ।

ਅਮਨ ਰਖਰਾ ਦਸਿਆ ਕਿ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਮਾਨ ਨੇ ਅੱਜ ਵਿਧਾਨ ਸਭਾ ਵਿੱਚ ਕਿਹਾ ਕਿ ਪਹਿਲਾਂ ਸਿਰਫ 23 ਮਾਰਚ ਨੂੰ ਨਵਾਂਸ਼ਹਿਰ 'ਚ ਹੀ ਛੁੱਟੀ ਹੁੰਦੀ ਸੀ ਪਰ ਹੁਣ ਇਹ ਛੁੱਟੀ ਪੂਰੇ ਪੰਜਾਬ 'ਚ ਹੋਵੇਗੀ ਕਿਉਂਕਿ ਭਗਤ ਸਿੰਘ ਸਿਰਫ ਨਵਾਂਸ਼ਹਿਰ ਦੇ ਨਹੀਂ ਸਗੋਂ ਪੂਰੇ ਦੇਸ਼ ਦੇ ਸਨ। ਉਨ੍ਹਾਂ ਕਿਹਾ ਕਿ ਇਹ ਛੁੱਟੀ ਇਸ ਲਈ ਕੀਤੀ ਗਈ ਹੈ ਤਾਂ ਜੋ ਬੱਚੇ, ਨੌਜਵਾਨ ਅਤੇ ਹੋਰ ਲੋਕ ਹੁਸੈਨੀਵਾਲਾ ਜਾਂ ਫਿਰ ਖਟਕੜ ਕਲਾਂ ਜਾ ਕੇ ਸ਼ਹੀਦ-ਏ-ਆਜਮ ਭਗਤ ਸਿੰਘ ਦੀ ਜੀਵਨੀ ਬਾਰੇ ਕੁੱਝ ਪੜ੍ਹ ਕੇ ਆਉਣ। 70 ਸਾਲ ਹੋ ਗਏ ਦੇਸ ਆਜ਼ਾਦ ਹੋਏ ਨੂੰ ਬਹੁਤ ਸਾਰੀਆਂ ਸਰਕਾਰਾਂ ਆਈਆ ਅਤੇ ਬਹੁਤ ਸਾਰੀਆਂ ਸਰਕਾਰਾਂ ਗਈਆਂ ਪਰ ਸ਼ਹੀਦ ਭਗਤ ਸਿੰਘ ਨੂੰ 23 ਮਾਰਚ ਨੂੰ ਪੂਰੇ ਪੰਜਾਬ 'ਚ ਛੁੱਟੀ ਦਾ ਐਲਾਨ ਕਰਕੇ ਜੋ ਸਨਮਾਨ ਦਿੱਤਾ ਹੈ ਬਹੁਤ ਸ਼ਲਾਗਾ ਯੋਧ ਹੈ।

ਇਸ ਸਮੇਂ ਦੀਪਕ ਸਮਾਲਸਰ, ਤੇਜਿੰਦਰ ਬਰਾੜ, ਅਮਿਤ ਪੁਰੀ ਅਤੇ ਹੋਰ ਆਗੂ ਮਜੂਦ ਸਨ।

**ਪਬਲਿਕ ਨੋਟਿਸ**
**ਬਾ-ਅਦਾਲਤ ਸਹਾਇਕ ਕੁਲੈਕਟਰ ਦਰਜਾ ਅੱਵਲ (ਤਹਿਸੀਲਦਾਰ), ਬਠਿੰਡਾ।**

ਵਿਸ਼ਾ:-ਇਤਕਾਲ ਨੰ: 99021 ਪਿੰਡ ਬਠਿੰਡਾ ਪੱਤੀ ਝੁੱਟੀ ਵਰਾਸਤ ਗੁਰਨਾਮ ਸਿੰਘ ਪੁੱਤਰ ਇੰਦਰ ਸਿੰਘ ਪੁੱਤਰ ਅਨੋਖ ਸਿੰਘ ਬਾਹੱਕ ਪਰਮਿੰਦਰ ਸਿੰਘ ਪੁੱਤਰ ਅਵਤਾਰ ਸਿੰਘ ਪੁੱਤਰ ਗੁਰਨਾਮ ਸਿੰਘ

ਨੰਬਰ:-134/ਆਰ-1 ਮਿਤੀ: 15/3/22

ਨੋਟਿਸ ਹਰ ਆਮ ਵਾ ਖਾਸ ਇੰਤਕਾਲ ਨੰ: 99021 ਪਿੰਡ ਬਠਿੰਡਾ ਪੱਤੀ ਝੁੱਟੀ ਵਰਾਸਤ ਗੁਰਨਾਮ ਸਿੰਘ ਇੰਦਰ ਸਿੰਘ ਪੁੱਤਰ ਅਨੋਖ ਸਿੰਘ ਬਾਹੱਕ ਪਰਮਿੰਦਰ ਸਿੰਘ ਪੁੱਤਰ ਅਵਤਾਰ ਸਿੰਘ ਪੁੱਤਰ ਗੁਰਨਾਮ ਸਿੰਘ ਪਟਵਾਰੀ ਹਲਕਾ ਦੇ ਦਰਜ ਕਰਕੇ ਤਸਦੀਕ ਲਈ ਪੇਸ਼ ਕੀਤਾ ਹੈ। ਜੇਕਰ ਇਸ ਵਸੀਅਤ ਖਾਨਗੀ ਅਨੁਸਾਰ ਇੰਤਕਾਲ ਮੰਨਜੂਰ ਹੋਣ ਸਬੰਧੀ ਕਿਸੇ ਵਿਅਕਤੀ ਜਾਂ ਮੁਤਵਫੀ ਦੇ ਵਾਰਸਾਂ ਨੂੰ ਕੋਈ ਇਤਰਾਜ ਹੋਵੇ ਤਾਂ ਉਹ ਇਸ ਇਸਤਿਹਾਰ ਛਪਣ ਤੋ 10 ਦਿਨਾਂ ਦੇ ਅੰਦਰ-ਅੰਦਰ ਆਪਣੇ ਇਤਰਾਜ ਪੇਸ ਕਰ ਸਕਦੇ ਹਨ, ਬਾਅਦ ਗੁਜਰਨੇ ਮਿਆਦ ਕੋਈ ਇਤਰਾਜ ਕਾਬਿਲੇ ਗੋਰ ਨਹੀ ਹੋਵੇਗਾ।

ਸਹਾਇਕ ਕੁਲੈਕਟਰ ਦਰਜਾ ਅੱਵਲ, (ਤਹਿਸੀਲਦਾਰ), ਬਠਿੰਡਾ।

## ਪਿੰਡ ਕਲਾਰਾਂ ਦੀ ਦਵਿੰਦਰ ਕੌਰ ਨੇ ਪੁੱਤਰ ਦੇ ਕੇਸਾਂ ਦੀ ਬੇਅਦਬੀ ਕਰਨ ਦਾ ਲਗਾਇਆ ਦੋਸ਼

**ਲਖਵੀਰ ਸਿੰਘ**

**ਮੋਰਿੰਡਾ, 22 ਮਾਰਚ :** ਪਿੰਡ ਕਲਾਰਾਂ ਦੀ ਵਸਨੀਕ ਦਵਿੰਦਰ ਕੌਰ ਪਤਨੀ ਹਰਦੇਵ ਸਿੰਘ ਨੇ ਆਪਣੇ ਹੀ ਪਿੰਡ ਦੇ ਕੁੱਝ ਨੌਜਵਾਨਾਂ 'ਤੇ ਉਸਦੇ ਬੇਟੇ ਦੇ ਵਾਲਾਂ ਦੀ ਬੇਅਦਬੀ ਕਰਨ ਦਾ ਦੋਸ਼ ਲਗਾਇਆ ਹੈ। ਇਸ ਸਬੰਧੀ ਪੁਲਿਸ ਨੂੰ ਦਿੱਤੀ ਜਾਣਕਾਰੀ ਮੁਤਾਬਿਕ ਦਵਿੰਦਰ ਕੌਰ ਦਾ ਕਹਿਣਾ ਹੈ ਕਿ ਉਹਨਾਂ ਦਾ ਬੇਟਾ ਮਨਜੋਤ ਸਿੰਘ ਹੋਲੀ ਵਾਲੇ ਦਿਨ ਆਪਣੇ ਘਰ ਦੇ ਬਾਹਰ ਖੜਾ ਸੀ ਤਾਂ ਪਿੰਡ ਦੇ ਹੀ ਕੁੱਝ ਨੌਜਵਾਨਾਂ ਨੇ ਉਸਦੇ ਸਿਰ ਤੋਂ ਪਟਕਾ ਉਤਾਰ ਕੇ ਕੇਸਾਂ ਵਿੱਚ ਆਂਡੇ ਭੰਨ ਦਿੱਤੇ ਅਤੇ ਉਸਦੇ ਪਾਈ ਕਿਰਪਾਨ ਦੀ ਵੀ ਆਂਡਿਆਂ ਨਾਲ ਬੇਅਦਬੀ ਕੀਤੀ। ਇਸੇ ਮਾਮਲੇ ਨੂੰ ਲੈ ਕੇ ਜਦੋਂ ਦਵਿੰਦਰ ਕੌਰ ਦੇ ਕਰੀਬੀ ਰਿਸ਼ਤੇਦਾਰ ਜਸਮੇਰ ਸਿੰਘ ਨੇ ਉਕਤ ਨੌਜਵਾਨਾਂ ਨੂੰ ਪੁੱਛਿਆ ਤਾਂ ਉਹਨਾਂ ਨੇ ਉਸਦੇ ਦੂਜੇ ਬੇਟੇ ਜਸਪ੍ਰੀਤ ਸਿੰਘ ਤੇ ਜਸਮੇਰ ਸਿੰਘ ਨਾਲ ਵੀ ਕੁੱਟ ਮਾਰ ਕੀਤੀ। ਦਵਿੰਦਰ ਕੌਰ ਨੇ ਦੱਸਿਆ ਕਿ ਮੋਰਿੰਡਾ ਪੁਲਿਸ ਕੋਲ ਉਹਨਾਂ ਵਲੋਂ ਇਸ ਮਾਮਲੇ ਦੀ ਸ਼ਿਕਾਇਤ ਕਰ ਦਿਤੀ ਹੈ ਪ੍ਰੰਤੂ ਅਜੇ ਤੱਕ ਪੁਲਿਸ ਵਲੋਂ ਕੋਈ ਵੀ ਕਾਰਵਾਈ ਨਹੀਂ ਕੀਤੀ ਗਈ। ਇਸੇ ਮਾਮਲੇ ਨੂੰ ਲੈ ਕੇ ਜਦੋਂ ਮੋਰਿੰਡਾ ਪੁਲਿਸ ਨਾਲ ਸੰਪਰਕ ਕੀਤਾ ਗਿਆ ਤਾਂ ਮੋਰਿੰਡਾ ਪੁਲਿਸ ਮੁਤਾਬਿਕ ਕਿ ਪੁਲਿਸ ਇਸ ਮਾਮਲੇ ਦੀ ਜਾਂਚ ਕਰ ਰਹੀ ਹੈ, ਜੋ ਵੀ ਜਾਂਚ ਵਿੱਚ ਸਾਹਮਣੇ ਆਵੇਗਾ ਉਸ ਮੁਤਾਬਿਕ ਕਾਰਵਾਈ ਕੀਤੀ ਜਾਵੇਗੀ।

## ਪੁਲਿਸ ਕਮਿਸਨਰੇਟ ਲੁਧਿਆਣਾ ਦੇ ਏਰੀਏ ਅੰਦਰ ਪੰਜ ਜਾਂ ਪੰਜ ਤੋਂ ਵਧੇਰੇ ਵਿਅਕਤੀਆਂ ਦੇ ਇਕੱਠੇ ਹੋਣ 'ਤੇ ਪਾਬੰਦੀ

**ਨਿਰਮਲ ਬਿੱਲਾ**

ਲੁਧਿਆਣਾ, 22 ਮਾਰਚ : ਡਿਪਟੀ ਕਮਿਸਨਰ ਪੁਲਿਸ, ਇਨਵੈਸਟੀਗੇਸਨ ਲੁਧਿਆਣਾ ਸ੍ਰੀ ਵਰਿੰਦਰ ਸਿੰਘ ਬਰਾੜ, ਪੀ.ਪੀ.ਐਸ. ਨੇ ਜਾਬਤਾ ਫੌਜਦਾਰੀ ਸੰਘਤਾ 1973 (1974 ਦਾ ਐਕਟ ਨੰ 2) ਦੀ ਧਾਰਾ 144 ਸੀ.ਆਰ.ਪੀ.ਸੀ. ਅਧੀਨ ਸੌਂਪੇ ਗਏ ਅਧਿਕਾਰਾਂ ਦੀ ਵਰਤੋਂ ਕਰਦਿਆਂ ਪੁਲਿਸ ਕਮਿਸਨਰੇਟ, ਲੁਧਿਆਣਾ ਦੇ ਏਰੀਏ ਅੰਦਰ ਪੰਜ ਜਾਂ ਪੰਜ ਤੋਂ ਵਧੇਰੇ ਵਿਅਕਤੀਆਂ ਦੇ ਇਕੱਠੇ ਹੋਣ 'ਤੇ ਪਾਬੰਦੀ ਦੇ ਹੁਕਮ ਜਾਰੀ ਕੀਤੇ ਹਨ ਉਨ੍ਹਾਂ ਪਬਲਿਕ ਹਿੱਤ ਸੁਰੱਖਿਆ ਨੂੰ ਮੁੱਖ ਰੱਖਦੇ ਹੋਏ ਪੁਲਿਸ ਕਮਿਸਨਰੇਟ, ਲੁਧਿਆਣਾ ਦੇ ਏਰੀਆ ਵਿੱਚ ਪੰਜ ਜਾਂ ਪੰਜ ਤੋਂ ਵੱਧ ਬੰਦੇ ਇਕੱਤਰ ਹੋਣ, ਧਰਨੇ/ਜਲੂਸ/ਰੈਲੀਆਂ ਆਦਿ 'ਤੇ ਪੂਰਨ ਤੌਰ 'ਤੇ ਮਨਾਹੀ ਦੇ ਹੁਕਮ ਜਾਰੀ ਕੀਤੇ ਹਨ ਅਤੇ ਰੈਲੀਆਂ/ਧਰਨਿਆਂ/ਜਲੂਸ ਆਦਿ ਲਈ ਸੈਕਟਰ 39-ਏ, ਪੁੱਡਾ ਗਰਾਊਂਡ ਸਾਹਮਣੇ ਵਰਧਮਾਨ ਮਿੱਲ, ਚੰਡੀਗੜ੍ਹ ਰੋਡ, ਲੁਧਿਆਣਾ ਵਿਖੇ ਮੁਕਰਰ ਕੀਤੀ ਥਾਂ ਤੋਂ ਇਲਾਵਾ ਬਿਨਾਂ ਮੰਨਜ਼ੂਰੀ ਧਰਨੇ/ਜਲੂਸ/ਰੈਲੀਆਂ ਆਦਿ ਕਰਨ 'ਤੇ ਮਨਾਹੀ ਦੇ ਹੁਕਮ ਜਾਰੀ ਕੀਤੇ ਹਨ। ਇਸ ਤੋਂ ਇਲਾਵਾ ਹਥਿਆਰ ਲੈ ਕੇ ਚੱਲਣ ਅਤੇ ਅਗਜਨੀ ਵਾਲੇ ਤਰਲ ਪਦਾਰਥਾਂ ਨੂੰ ਨਾਲ ਲੈ ਕੇ ਚੱਲਣ 'ਤੇ ਪੂਰਨ ਤੌਰ 'ਤੇ ਪਾਬੰਦੀ ਦੇ ਹੁਕਮ ਜਾਰੀ ਕੀਤੇ ਹਨ।ਇਹ ਹੁਕਮ ਅਗਲੇ 2 ਮਹੀਨੇ ਤੱਕ ਲਾਗੂ ਰਹਿਣਗੇ।

## ਬ੍ਰਹਮ ਗਿਆਨੀ ਸੱਚਖੰਡ ਵਾਸੀ ਸੰਤ ਬਾਬਾ ਸੋਹਣ ਸਿੰਘ ਦੀ 47ਵੀਂ ਸਾਲਾਨਾ ਬਰਸੀ ਸ਼ਰਧਾ ਨਾਲ ਮਨਾਈ

**ਜਤਿੰਦਰ ਸਰਮਾ**

**ਝਬਾਲ/ 22 ਮਾਰਚ :** ਮੀਰੀ ਪੀਰੀ ਦੇ ਮਾਲਕ ਧੰਨ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਦਰੋਂ-ਘਰੋਂ ਵਰੋਸਾਇ ਬਿਧੀ ਚੰਦ ਛੀਨਾ (ਗੁਰੂ ਕਾ ਸੀਨਾ) ਬਹਾਦਰ ਬਾਬਾ ਬਿਧੀ ਚੰਦ ਸਹਿਬ ਜੀ ਦੇ 10ਵੇਂ ਜਾਨਸੀਨ ਬ੍ਰਹਮਗਿਆਨੀ ਸੱਚਖੰਡ ਵਾਸੀ ਸੰਤ ਬਾਬਾ ਸੋਹਣ ਸਿੰਘ ਜੀ ਦੀ 47ਵੀਂ ਬਰਸੀ ਅੱਜ ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ 21 ਮਾਰਚ ਦਿਨ ਸੋਮਵਾਰ ਨੂੰ ਇਲਾਕੇ ਦੀ ਅਤੇ ਸਮੂਹ ਨਗਰ ਸੁਰਸਿੰਘ ਦੀ ਸੰਗਤ ਅਤੇ ਦੇਸ ਵਿਦੇਸ ਦੀਆ ਸੰਗਤਾ ਦੇ ਸਹਿਯੋਗ ਨਾਲ ਬੜੇ ਸਰਧਾ ਤੇ ਸਤਿਕਾਰ ਨਾਲ ਮਨਾਈ ਗਈ ਹੈ।ਸੋਮਵਾਰ ਨੂੰ ਸਵੇਰੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਪਾਏ ਗਏ ਭੋਗ ਤੋਂ ਉਪਰੰਤ ਬਾਬਾ ਬਿਧੀ ਚੰਦ ਦੀਵਾਨ ਹਾਲ ਵਿੱਚ ਦੀਵਾਨ ਸਜਾਏ ਗਏ ਦੀਵਾਨ ਵਿੱਚ ਹਾਜਰੀ ਭਰਨ ਪਹੁੰਚੇ ਸਤਿਕਾਰਯੋਗ ਸਿੰਘ ਸਹਿਬਾਨ, ਸਮੂਹ ਸੰਪ੍ਰਦਾਵਾਂ ਦੇ ਮੁਖੀ ਮਹਾਂਪੁਰਖ,ਰਾਗੀ,ਗੁਣੀ-ਗਿਆਨੀ ਅਤੇ ਢਾਡੀ,ਕਵੀਸਰੀ ਜਥਿਆਂ ਨੇ ਗੁਰੂ ਜਸ ਸਰਵਨ ਕਰਕੇ ਸੰਤ ਬਾਬਾ ਸੋਹਣ ਸਿੰਘ ਜੀ ਦੇ ਬਾਬਾ ਬਿਧੀ ਚੰਦ ਜੀ ਦੇ ਜੀਵਨ ਬਾਰੇ ਚਾਨਣਾ ਪਾਇਆ ਅਤੇ ਵਾਰਾਂ ਗਾ ਕੇ ਸਮੂਹ ਸੰਗਤਾਂ ਨੂੰ ਨਿਹਾਲ ਕੀਤਾ।ਇਸ ਮੌਕੇ ਪਹੁੰਚੇ ਸੰਤਾਂ ਮਹਾਪੁਰਸ਼ਾਂ ਨੂੰ ਸੰਪਰਦਾਇ ਦਲ ਬਾਬਾ ਬਿਧੀ ਚੰਦ ਦੇ ਮੁਖੀ ਸੰਤ ਬਾਬਾ ਅਵਤਾਰ ਸਿੰਘ ਜੀ ਵੱਲੋਂ ਸਿਰਪਾਉ ਦੇ ਕੇ ਸਨਮਾਨਿਤ ਵੀ ਕੀਤਾ ਗਿਆ।

ਅਤੇ ਸੰਪ੍ਰਦਾਇ ਦਲ ਬਾਬਾ ਬਿਧੀ ਚੰਦ ਜੀ ਦੇ 12ਵੇਂ ਮੁਖੀ ਜਥੇਦਾਰ ਸੰਤ ਬਾਬਾ ਅਵਤਾਰ ਸਿੰਘ ਜੀ ਨੇ ਦੇਸ ਵਿਦੇਸ ਤੋਂ ਆਈਆਂ ਸੰਗਤਾਂ ਅਤੇ ਸਮੂਹ ਇਲਾਕਾ ਨਿਵਾਸੀਆਂ ਦਾ ਤੇ ਨਗਰ ਸੁਰਸਿੰਘ ਦੀਆਂ ਸੰਗਤਾਂ ਦਾ ਬਹੁਤ ਬਹੁਤ ਧੰਨਵਾਦ ਕੀਤਾ ਤੇ "ਜੀ ਆਇਆ ਨੂੰ " ਆਖਿਆ।ਇਸ ਮੌਕੇ ਵੱਖ ਵੱਖ ਤਰਾਂ ਦੇ ਲੰਗਰ ਅਤੁੱਟ ਵਰਤਾਏ ਗਏ ।

## 75 ਸਾਲਾ ਮਾਤਾ ਵੀ ਬੈਠੇਗੀ ਧਰਨੇ 'ਤੇ !

### ਇਨਸਾਫ਼ ਨਾ ਮਿਲਿਆ ਤਾਂ ਲਗਾਏਗੀ ਜਾਨ ਦੀ ਬਾਜ਼ੀ ?

**ਚਰਨਜੀਤ ਸਿੰਘ ਚੰਨ**

**ਜਗਰਾਉਂ/22 ਮਾਰਚ :** ਥਾਣਾ ਸਿਟੀ 'ਚ ਦਰਜ ਕੀਤੇ ਮੁਕੱਦਮੇ ਚ ਨਾਮਜਦ ਡੀ.ਐਸ.ਪੀ. , ਏ. ਐੱਸ. ਆਈ. ਤੇ ਸਰਪੰਚ ਦੀ ਗ੍ਰਿਫਤਾਰੀ ਲਈ ਨੌਜਵਾਨ ਧੀ ਤੇ ਹੋਏ ਜਬਰ ਦੀ ਚਸਮਦੀਦ ਗਵਾਹ ਤੇ ਖੁੱਦ ਪੀੜ੍ਹਤਾ 75 ਸਾਲਾ ਮਾਤਾ ਵੀ ਜਨਤਕ ਜੱਥੇਬੰਦੀਆਂ ਦੇ ਆਗੂਆਂ ਨਾਲ ਥਾਣੇ ਮੂਹਰੇ ਲਗਾਏ ਜਾ ਰਹੇ ਅਣਮਿਥੇ ਸਮੇਂ ਦੇ ਧਰਬੇ 'ਚ ਬੈਠੇਗੀ । ਬਜੁਰਗ ਮਾਤਾ ਨੇ ਪੁਲਿਸ ਦੇ ਵਤੀਰੇ ਦੀ ਨਿੰਦਿਆ ਕਰਦਿਆਂ ਕਿਹਾ ਕਿ 17 ਸਾਲਾਂ ਬਾਦ ਦਰਜ ਕੀਤੇ ਇਸ ਮੁਕੱਦਮੇ ਚ ਨਾਮਜਦ ਵਿਅਕਤੀਆਂ ਦੀ ਗ੍ਰਿਫਤਾਰੀ ਲਈ ਉਹ ਸਿਰਫ ਧਰਨੇ ਤੇ ਹੀ ਨਹੀਂ ਬੈਠੇਗੀ ਸਗੋਂ ਇਨਸਾਫ ਦੀ ਪ੍ਰਾਪਤੀ ਲਈ ਜਾਨ ਦੀ ਬਾਜੀ ਵੀ ਲਗਾ ਦੇਵੇਗੀ।

**ਜਨਤਕ ਨੋਟਿਸ**

ਤੁਹਾਡੇ ਧਿਆਨ ਵਿੱਚ ਲਿਆਂਦਾ ਜਾਂਦਾ ਹੈ ਕਿ ਮੈਂ ਭੋਲਾ ਸਿੰਘ ਪੁੱਤਰ ਨਛੱਤਰ ਸਿੰਘ ਵਾਸੀ ਮਕਾਨ ਨੰ. 423 ਨੇੜੇ ਗੁਰਦੁਆਰਾ ,ਝੁਰੜ, ਮੁਕਤਸਰ ਸਾਹਿਬ ਬਿਆਨ ਕਰਦਾ ਹਾ ਕਿ ਮੇਰੀ ਸੇਲ ਡੀਡ ਨੰ. 868 ਮਿਤੀ 26.5.2010 , ਮਿਤੀ 21.3.2022 ਨੂੰ ਗੁੰਮ ਹੋ ਗਈ ਹੈ ਅਤੇ ਕਿਸੇ ਬੈਂਕ ਜਾਂ ਵਿੱਤੀ ਸੰਸਥਾ ਕੋਲ ਗਿਰਵੀ ਨਹੀਂ ਹਨ, ਜਿਸ ਦੀ ਡੀਡੀਆਰ ਨੰ 240992/2022 ਮਿਤੀ 22.03.2022 ਦਰਜ ਦਿੱਤੀ ਹੈ। ਮੈਂ ਇਹ ਪ੍ਰਾਪਰਟੀ ਪੂਨਾਵਾਲਾ ਹਾਊਸਿੰਗ ਫਾਈਨਾਂਸ ਲਿਮਟਿਡ ਚੰਡੀਗੜ੍ਹ ਕੋਲ ਜਾਇਦਾਦ ਮੋਰਟਗੇਗ/ ਗਿਰਵੀ ਕਰ ਰਿਹਾ ਹਾਂ।

ਇਹ ਪ੍ਰਾਪਰਟੀ ਗਿਰਵੀ ਰੱਖਣ ਬਾਰੇ ਕਿਸੇ ਕੋਈ ਇਤਰਾਜ਼ ਹੈ, ਉਹ 7 ਦਿਨਾਂ ਦੇ ਅੰਦਰ ਰਮਿੰਦਰ ਸਿੰਘ ਮੱਕੜ, ਐਡਵੋਕੇਟ, 9316001635 ਨੂੰ [illegible]

**ਪਬਲਿਕ ਨੋਟਿਸ**

**ਸਨਮੁੱਖ ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ (ਅਸਟੇਟ ਅਫ਼ਸਰ ਦੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ)**

ਵਿਸ਼ਾ : ਮਕਾਨ ਨੰ: 1139, ਸੈਕਟਰ 21-ਬੀ, ਚੰਡੀਗੜ੍ਹ (ਆਰਪੀ-9297) ਦੇ 1/3 ਹਿੱਸੇ ਦੇ ਮਾਲਕਾਨਾ ਹੱਕ ਸਵ. ਸ਼੍ਰੀ ਉਦੇ ਸ਼ੰਕਰ ਗੁਪਤਾ ਦੁਆਰਾ ਤਹਰੀਰ ਰਜਿਸਟਰਡ ਵਸੀਅਤ ਮਿਤੀ : 06.01.2022 (ਪਰਿਵਾਰ ਦਰਮਿਆਨ ਪਿਤਾ ਤੋਂ ਪੁੱਤਰ) ਦੇ ਆਧਾਰ 'ਤੇ ਸ਼੍ਰੀ ਮਨੂ ਰਿਸ਼ੀ ਗੁਪਤਾ ਪੁੱਤਰ ਸਵ. ਸ਼੍ਰੀ ਉਦੇ ਸ਼ੰਕਰ ਗੁਪਤਾ ਦੇ ਨਾਂ ਤਬਦੀਲ ਕਰਨ ਸਬੰਧੀ।

ਆਮ ਜਨ ਸਧਾਰਨ ਤੇ ਸਾਰੇ ਸਬੰਧੀਆਂ ਨੂੰ ਸੂਚਿਤ ਕੀਤਾ ਜਾਂਦਾ ਹੈ ਇਸ ਦਫ਼ਤਰ ਦੇ ਰਿਕਾਰਡ ਮੁਤਾਬਕ ਮਕਾਨ ਨੰ: 1139, ਸੈਕਟਰ 21-ਬੀ, ਚੰਡੀਗੜ੍ਹ ਜਿਸ ਦਾ ਫਾਈਲ ਨੰ: ਆਰਪੀ 9297 ਹੈ ਦਾ 1/3 ਹਿੱਸਾ ਸ਼੍ਰੀ ਉਦੇ ਸ਼ੰਕਰ ਗੁਪਤਾ ਦੇ ਨਾਂ ਹੈ। ਸ਼੍ਰੀ ਮਨੂ ਰਿਸ਼ੀ ਗੁਪਤਾ ਨੇ ਦੱਸਿਆ ਕਿ ਸਵ. ਸ਼੍ਰੀ ਉਦੇ ਸ਼ੰਕਰ ਗੁਪਤਾ ਜੋ ਉਪਰੋਕਤ ਜਾਇਦਾਦ/ਮਕਾਨ ਦੇ ਮਾਲਕ ਸਨ ਦੀ ਮੌਤ ਮਿਤੀ : 18.02.2022 ਨੂੰ ਹੋ ਚੁੱਕੀ ਹੈ। ਇਹ ਵੀ ਦੱਸਿਆ ਹੈ ਕਿ ਸਵ. ਸ਼੍ਰੀ ਉਦੇ ਸ਼ੰਕਰ ਗੁਪਤਾ ਆਪਣੇ ਪਿੱਛੇ ਹੇਠ ਦਰਸ਼ਾਏ ਕਾਨੂੰਨੀ ਵਾਰਸ ਛੱਡ ਗਏ ਹਨ : 1. ਕੁਸੁਮ ਗੁਪਤਾ (ਪਤਨੀ) 2. ਮਨੂ ਰਿਸ਼ੀ ਗੁਪਤਾ (ਪੁੱਤਰ) 3. ਤਨੂ ਪ੍ਰਿਯਾ ਗੁਪਤਾ (ਪੁੱਤਰੀ)

ਹੁਣ, ਸ਼੍ਰੀ ਮਨੂ ਰਿਸ਼ੀ ਗੁਪਤਾ ਪੁੱਤਰ ਸਵ. ਸ਼੍ਰੀ ਉਦੇ ਸ਼ੰਕਰ ਗੁਪਤਾ ਨੇ ਇਸ ਦਫ਼ਤਰ ਵਿਖੇ ਉਪਰੋਕਤ ਪਲਾਟ/ਮਕਾਨ ਦੇ 1/3 ਹਿੱਸੇ ਦੇ ਮਲਕਾਨਾ ਹੱਕ ਸਵ. ਸ਼੍ਰੀ ਉਦੇ ਸ਼ੰਕਰ ਗੁਪਤਾ ਦੁਆਰਾ ਤਹਿਰੀਰ ਰਜਿਸਟਰਡ ਵਸੀਅਤ ਮਿਤੀ : 06.01.2022 (ਪਰਿਵਾਰ ਦਰਮਿਆਨ ਪਿਤਾ ਤੋਂ ਪੁੱਤਰ) ਦੇ ਆਧਾਰ 'ਤੇ ਆਪਣੇ ਨਾਂ ਤਬਦੀਲ ਕਰਨ ਲਈ ਬੇਨਤੀ ਕੀਤੀ ਹੈ।

ਜੇਕਰ ਕਿਸੇ ਵਿਅਕਤੀ ਨੂੰ ਸਵਰਗਵਾਸੀ ਦੇ ਉਪਰ ਦੱਸੇ ਕਾਨੂੰਨੀ ਵਾਰਸਾਂ ਤੋਂ ਇਲਾਵਾ ਕਿਸੇ ਹੋਰ ਵਾਰਸ ਬਾਰੇ ਜਾਣਕਾਰੀ ਹੈ ਤਾਂ ਉਹ ਅਸਟੇਟ ਅਫ਼ਸਰ, ਸੈਕਟਰ 17, ਚੰਡੀਗੜ੍ਹ ਨੂੰ ਫੌਰਨ ਸੂਚਿਤ ਕਰੇ। ਜੇਕਰ ਕਿਸੇ ਵਿਅਕਤੀ ਨੂੰ ਉਪਰੋਕਤ ਜਾਇਦਾਦ ਦਾ ਇੰਤਕਾਲ ਉਪਰੋਕਤ ਬਿਨੈਕਾਰ ਦੇ ਪੱਖ ਵਿਚ ਕੀਤੇ ਜਾਣ 'ਚ ਇਤਰਾਜ਼ ਹੈ ਤਾਂ ਉਹ ਆਪਣਾ ਇਤਰਾਜ ਲਿਖ਼ਤੀ ਤੌਰ 'ਤੇ ਸਬੰਧਿਤ ਦਸਤਾਵੇਜਾਂ ਦੇ ਨਾਲ ਨਿਮਨ ਹਸਤਾਖਰੀ ਦੇ ਦਫ਼ਤਰ ਇਸ ਨੋਟਿਸ ਦੇ ਪ੍ਰਕਾਸ਼ਨ ਦੀ ਮਿਤੀ ਤੋਂ 30 ਦਿਨਾਂ ਦੇ ਅੰਦਰ ਭੇਜ ਸਕਦਾ ਹੈ ਅਜਿਹਾ ਨਾ ਹੋਣ 'ਤੇ ਦੱਸੀ ਜਾਇਦਾਦ ਦਾ ਇੰਤਕਾਲ ਇਸ ਅਨੁਸਾਰ ਕਰਨ ਦਾ ਇੰਦਰਾਜ ਕਰ ਦਿੱਤਾ ਜਾਵੇਗਾ ਅਤੇ ਇਸ ਉਪਰੰਤ ਕਿਸੇ ਦਾਅਵੇ ਨੂੰ ਮੰਨਿਆ ਨਹੀਂ ਜਾਵੇਗਾ।

ਸ਼੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ (ਅਸਟੇਟ ਅਫ਼ਸਰ ਦੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ)

**ਅਸਟੇਟ ਦਫਤਰ, ਯੂਟੀ, ਚੰਡੀਗੜ੍ਹ**

**ਸਨਮੁੱਖ ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ (ਅਸਟੇਟ ਅਫ਼ਸਰ ਦੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ)**

ਵਿਸ਼ਾ : ਮਕਾਨ ਨੰ 66, ਸੈਕਟਰ 28-ਏ, ਚੰਡੀਗੜ੍ਹ (ਆਰਪੀ-12415) ਦੇ 25 ਫੀਸਦੀ ਹਿੱਸੇ ਦੇ ਮਾਲਕਾਨਾ ਹੱਕ ਸਵ. ਸ੍ਰੀ ਰਾਜ ਕਿਸ਼ਨ ਗੋਇਲ ਦੁਆਰਾ ਤਹਰੀਰ ਬਿਨਾ ਰਜਿਸਟਰਡ ਵਸੀਅਤ ਮਿਤੀ 6.01.2017 ਦੇ ਆਧਾਰ 'ਤੇ ਸ੍ਰੀ ਗੌਰਵ ਗੋਇਲ ਪੁੱਤਰ ਸਵ. ਸ੍ਰੀ ਰਾਜ ਕਿਸ਼ਨ ਗੋਇਲ ਦੇ ਨਾਂ ਤਬਦੀਲ ਕਰਨ ਸਬੰਧੀ।

ਆਮ ਜਨ ਸਧਾਰਨ ਤੇ ਸਾਰੇ ਸਬੰਧੀਆਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਇਸ ਦਫ਼ਤਰ ਦੇ ਰਿਕਾਰਡ ਮੁਤਾਬਕ ਮਕਾਨ ਨੰ 66, ਸੈਕਟਰ 28-ਏ, ਚੰਡੀਗੜ੍ਹ ਜਿਸ ਦਾ ਫਾਈਲ ਨੰ ਆਰਪੀ-12415 ਹੈ, ਦਾ 50 ਫੀਸਦੀ ਹਿੱਸਾ ਸ੍ਰੀ ਰਾਜ ਕਿਸ਼ਨ ਗੋਇਲ ਦੇ ਨਾਂ ਹੈ।

ਸ੍ਰੀ ਗੌਰਵ ਗੋਇਲ ਪੁੱਤਰ ਸਵ. ਸ੍ਰੀ ਰਾਜ ਕਿਸ਼ਨ ਗੋਇਲ ਨੇ ਦਸਿਆ ਹੈ ਕਿ ਸਵ. ਸ੍ਰੀ ਰਾਜ ਕਿਸ਼ਨ ਗੋਇਲ ਜੋ ਉਪਰੋਕਤ ਜਾਇਦਾਦ/ਮਕਾਨ ਦੇ ਮਾਲਕ ਸਨ ਦੀ ਮੌਤ ਮਿਤੀ 21.9.2020 ਨੂੰ ਹੋ ਚੁੱਕੀ ਹੈ। ਇਹ ਵੀ ਦਸਿਆ ਹੈ ਕਿ ਸਵ. ਸ੍ਰੀ ਰਾਜ ਕਿਸ਼ਨ ਗੋਇਲ ਹੇਠ ਅਨੁਸਾਰ ਕਾਨੂੰਨੀ ਵਾਰਸ ਛੱਡ ਗਏ ਹਨ :

| ਲੜੀ ਨੰ | ਕਾਨੂੰਨੀ ਵਾਰਸਾਂ ਦੇ ਨਾਂ | ਮ੍ਰਿਤਕ ਨਾਲ ਰਿਸ਼ਤਾ |
|---|---|---|
| [illegible] | ਨਲੀਨੀ ਗੋਇਲ | ਪਤਨੀ |
| [illegible] | ਰਾਹੁਲ ਗੋਇਲ | ਪੁੱਤਰ |
| [illegible] | ਗੌਰਵ ਗੋਇਲ | ਪੁੱਤਰ |

ਹੁਣ, ਸ੍ਰੀ ਗੌਰਵ ਗੋਇਲ ਪੁੱਤਰ ਸਵ. ਸ੍ਰੀ ਰਾਜ ਕਿਸ਼ਨ ਗੋਇਲ ਨੇ ਇਸ ਦਫਤਰ ਵਿਖੇ ਉਪਰੋਕਤ ਪਲਾਟ/ਮਕਾਨ ਦੇ 25 ਫੀਸਦੀ ਹਿੱਸੇ ਦੇ ਮਾਲਕਾਨਾ ਹੱਕ ਸਵ. ਸ੍ਰੀ ਰਾਜ ਕਿਸ਼ਨ ਗੋਇਲ ਦੁਆਰਾ ਤਹਰੀਰ ਬਿਨਾ ਰਜਿਸਟਰਡ ਵਸੀਅਤ ਮਿਤੀ 6.01.2017 ਦੇ ਆਧਾਰ 'ਤੇ ਆਪਣੇ ਨਾਂ ਤਬਦੀਲ ਕਰਨ ਲਈ ਬੇਨਤੀ ਕੀਤੀ ਹੈ।

ਜੇਕਰ ਕਿਸੇ ਵਿਅਕਤੀ ਨੂੰ ਸਵਰਗਵਾਸੀ ਦੇ ਉਪਰ ਦੱਸੇ ਕਾਨੂੰਨੀ ਵਾਰਸਾਂ ਤੋਂ ਇਲਾਵਾ ਕਿਸੇ ਹੋਰ ਵਾਰਸ ਬਾਰੇ ਜਾਣਕਾਰੀ ਹੈ ਤਾਂ ਉਹ ਅਸਟੇਟ ਦਫਤਰ, ਸੈਕਟਰ 17, ਚੰਡੀਗੜ੍ਹ ਨੂੰ ਫੌਰਨ ਸੂਚਿਤ ਕਰੇ। ਜੇਕਰ ਕਿਸੇ ਵਿਅਕਤੀ ਨੂੰ ਉਪਰੋਕਤ ਜਾਇਦਾਦ ਦਾ ਇੰਤਕਾਲ ਉਪਰੋਕਤ ਬਿਨੈਕਾਰਾਂ ਦੇ ਪੱਖ ਵਿਚ ਕੀਤੇ ਜਾਣ 'ਚ ਇਤਰਾਜ਼ ਹੈ ਤਾਂ ਉਹ ਆਪਣਾ ਇਤਰਾਜ ਲਿਖ਼ਤੀ ਤੌਰ 'ਤੇ ਨਿਮਨਹਸਤਾਖਰੀ ਦੇ ਦਫ਼ਤਰ ਸਬੰਧਤ ਦਸਤਾਵੇਜਾਂ ਦੇ ਨਾਲ ਇਸ ਨੋਟਿਸ ਦੇ ਪ੍ਰਕਾਸ਼ਨ ਦੀ ਮਿਤੀ ਤੋਂ 30 ਦਿਨਾਂ ਦੇ ਅੰਦਰ ਭੇਜ ਸਕਦਾ ਹੈ। ਅਜਿਹਾ ਨਾ ਹੋਣ 'ਤੇ ਉਪਰੋਕਤ ਜਾਇਦਾਦ ਦੇ ਦਰਸਾਏ ਹਿੱਸੇ ਦਾ ਇੰਤਕਾਲ ਇਸ ਅਨੁਸਾਰ ਕਰਨ ਦਾ ਇੰਦਰਾਜ ਕਰ ਦਿੱਤਾ ਜਾਵੇਗਾ ਅਤੇ ਇਸ ਉਪਰੰਤ ਕਿਸੇ ਦਾਅਵੇ ਨੂੰ ਮੰਨਿਆ ਨਹੀਂ ਜਾਵੇਗਾ।

ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ (ਅਸਟੇਟ ਅਫ਼ਸਰ ਦੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ)

**ਪਬਲਿਕ ਨੋਟਿਸ**

**ਸਨਮੁੱਖ ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ (ਅਸਟੇਟ ਅਫ਼ਸਰ ਦੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ)**

ਵਿਸ਼ਾ : ਮਕਾਨ ਨੰ 3418, ਸੈਕਟਰ 32ਡੀ, [illegible]

**ਪਬਲਿਕ ਨੋਟਿਸ**

**ਸਨਮੁੱਖ ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ**

ਵਿਸ਼ਾ : ਰਿਹਾਇਸੀ ਸਾਈਟ/ਪਲਾਟ/ਜਾਇਦਾਦ ਨੰ 3064, ਸੈਕਟਰ 21-ਡੀ, ਚੰਡੀਗੜ੍ਹ (ਆਰਪੀ 3489) ਦੇ 50 ਫੀਸਦੀ ਹਿਸੇ ਦੇ ਮਾਲਕਾਨਾ/ਲੀਜ ਹੋਲਡ ਹੱਕ ਸਵ. ਸ੍ਰੀ ਗੁਰਮੀਤ ਸਿੰਘ ਸੰਧੂ ਦੀ ਰਜਿਸਟਰਡ ਵਸੀਅਤ ਦੇ ਆਧਾਰ 'ਤੇ ਤਬਦੀਲ ਕਰਨ ਸਬੰਧੀ।

ਆਮ ਜਨ ਸਧਾਰਨ ਤੇ ਸਾਰੇ ਸਬੰਧੀਆਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਇਸ ਦਫਤਰ ਦੇ ਰਿਕਾਰਡ ਮੁਤਾਬਕ ਸ੍ਰੀ ਗੁਰਮੀਤ ਸਿੰਘ ਸੰਧੂ ਰਿਹਾਇਸੀ ਸਾਈਟ/ਪਲਾਟ/ਜਾਇਦਾਦ ਨੰ 3064, ਸੈਕਟਰ 21-ਡੀ, ਚੰਡੀਗੜ੍ਹ ਦੇ 50 ਫੀਸਦੀ ਹਿੱਸੇ ਦੇ ਮਾਲਕ/ਲੀਜੀ ਸਨ।

ਗੁਰਲੀਨ ਸਿੰਘ ਸੰਧੂ ਨੇ ਦਸਿਆ ਹੈ ਕਿ ਸ੍ਰੀ ਗੁਰਮੀਤ ਸਿੰਘ ਸੰਧੂ ਦੀ ਮੌਤ ਮਿਤੀ 3/10/2021 ਨੂੰ ਹੋ ਚੁੱਕੀ ਹੈ ਅਤੇ ਉਸ ਨੇ ਦਸਿਆ ਹੈ ਕਿ ਮ੍ਰਿਤਕ ਮਾਲਕ/ਲੀਜੀ ਦੇ ਹੇਠ ਅਨੁਸਾਰ ਕਾਨੂੰਨੀ ਵਾਰਸ ਹਨ : ਕਾਨੂੰਨੀ ਵਾਰਸਾਂ ਦੇ ਨਾਂ ਅਤੇ ਮ੍ਰਿਤਕ ਨਾਲ ਰਿਸ਼ਤਾ

1. ਗਗਨਦੀਪ ਗਿੱਲ-ਪੁੱਤਰੀ, 2. ਬਲਜੀਤ ਕੌਰ-ਪਤਨੀ(ਮ੍ਰਿਤਕ), 3. ਗੁਰਲੀਨ ਸਿੰਘ ਸੰਧੂ-ਪੁੱਤਰ

ਹੁਣ, ਗੁਰਲੀਨ ਸਿੰਘ ਸੰਧੂ ਨੇ ਸਵ. ਸ੍ਰੀ ਗੁਰਮੀਤ ਸਿੰਘ ਸੰਧੂ ਦੀ ਮਲਕੀਅਤ ਰਿਹਾਇਸੀ ਸਾਈਟ/ਪਲਾਟ/ਜਾਇਦਾਦ ਨੰ 3064, ਸੈਕਟਰ 21-ਡੀ, ਚੰਡੀਗੜ੍ਹ ਦੇ 50 ਫੀਸਦੀ ਹਿਸੇ ਦੇ ਮਾਲਕਾਨਾ/ਲੀਜ ਹੱਕ ਸਵ. ਸ੍ਰੀ ਗੁਰਮੀਤ ਸਿੰਘ ਸੰਧੂ ਦੀ ਰਜਿਸਟਰਡ ਵਸੀਅਤ ਮਿਤੀ 16.4.2009 ਦੇ ਆਧਾਰ 'ਤੇ ਆਪਣੇ ਨਾਂ ਤਬਦੀਲ ਕਰਨ ਲਈ ਬੇਨਤੀ ਕੀਤੀ ਹੈ। ਜੇਕਰ ਕਿਸੇ ਵਿਅਕਤੀ ਨੂੰ ਸਵਰਗਵਾਸੀ ਦੇ ਉਪਰ ਦੱਸੇ ਕਾਨੂੰਨੀ ਵਾਰਸਾਂ ਤੋਂ ਇਲਾਵਾ ਕਿਸੇ ਹੋਰ ਵਾਰਸ ਬਾਰੇ ਜਾਣਕਾਰੀ ਹੈ ਤਾਂ ਉਹ ਅਸਟੇਟ ਅਫਸਰ, ਯੂਟੀ, ਚੰਡੀਗੜ੍ਹ ਨੂੰ ਫੌਰਨ ਸੂਚਿਤ ਕਰੇ। ਜੇਕਰ ਕਿਸੇ ਵਿਅਕਤੀ ਨੂੰ ਉਪਰੋਕਤ ਜਾਇਦਾਦ ਦਾ ਇੰਤਕਾਲ ਉਪਰੋਕਤ ਬਿਨੈਕਾਰਾਂ ਦੇ ਪੱਖ ਵਿਚ ਕੀਤੇ ਜਾਣ 'ਚ ਇਤਰਾਜ਼ ਹੈ ਤਾਂ ਉਹ ਆਪਣਾ ਇਤਰਾਜ ਲਿਖਤੀ ਤੌਰ 'ਤੇ (ਮੈਜਿਸਟ੍ਰੇਟ/ਨੋਟਰੀ ਤੋਂ ਤਸ਼ਦੀਕ ਹਲਫਨਾਮੇ ਦੇ ਨਾਲ) ਨਿਮਨ ਹਸਤਾਖਰੀ ਦੇ ਦਫ਼ਤਰ ਇਸ ਨੋਟਿਸ ਦੇ ਪ੍ਰਕਾਸ਼ਨ ਦੀ ਮਿਤੀ ਤੋਂ 30 ਦਿਨਾਂ ਦੇ ਅੰਦਰ ਭੇਜ ਸਕਦਾ ਹੈ। ਅਜਿਹਾ ਨਾ ਹੋਣ 'ਤੇ ਉਪਰੋਕਤ ਜਾਇਦਾਦ ਦੇ ਦਰਸਾਏ ਹਿੱਸੇ ਦਾ ਇੰਤਕਾਲ ਇਸ ਅਨੁਸਾਰ ਉਪਰੋਕਤ ਲਾਭਪਾਤਰੀਆਂ ਦ ਨਾਮ ਕਰਨ ਦਾ ਇੰਦਰਾਜ ਕਰ ਦਿੱਤਾ ਜਾਵੇਗਾ ਅਤੇ ਇਸ ਉਪਰੰਤ ਕਿਸੇ ਦਾਅਵੇ ਨੂੰ ਮੰਨਿਆ ਨਹੀਂ ਜਾਵੇਗਾ।

ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ (ਅਸਟੇਟ ਅਫ਼ਸਰ ਦੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ)

**ਸਨਮੁੱਖ ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ**

ਵਿਸ਼ਾ : ਰਿਹਾਇਸੀ ਸਾਈਟ/ਪਲਾਟ/ਜਾਇਦਾਦ ਨੰ 130, ਸੈਕਟਰ 27-ਏ, ਚੰਡੀਗੜ੍ਹ (ਆਰਪੀ 9945) ਦੇ 25 ਫੀਸਦੀ ਹਿਸੇ ਦੇ ਮਾਲਕਾਨਾ/ਲੀਜ ਹੋਲਡ ਹੱਕ ਸਵ. ਸ੍ਰੀ ਅਜੀਤ ਸਿੰਘ ਰੂਪਲ ਦੀ ਬਿਨਾ ਰਜਿਸਟਰਡ ਵਸੀਅਤ ਦੇ ਆਧਾਰ 'ਤੇ ਤਬਦੀਲ ਕਰਨ ਸਬੰਧੀ।

ਆਮ ਜਨ ਸਧਾਰਨ ਤੇ ਸਾਰੇ ਸਬੰਧੀਆਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਇਸ ਦਫਤਰ ਦੇ ਰਿਕਾਰਡ ਮੁਤਾਬਕ ਸ੍ਰੀ ਅਜੀਤ ਸਿੰਘ ਰੂਪਲ ਰਿਹਾਇਸੀ ਸਾਈਟ/ਪਲਾਟ/ਜਾਇਦਾਦ ਨੰ 130, ਸੈਕਟਰ 27-ਏ, ਚੰਡੀਗੜ੍ਹ ਦੇ 25 ਫੀਸਦੀ ਹਿੱਸੇ ਦੇ ਮਾਲਕ/ਲੀਜੀ ਸਨ।

ਮੋਹਿੰਦਰ ਜੀਤ ਸਿੰਘ ਰੂਪਲ ਅਤੇ ਹੋਰਾਂ ਨੇ ਦਸਿਆ ਹੈ ਕਿ ਸ੍ਰੀ ਅਜੀਤ ਸਿੰਘ ਰੂਪਲ ਦੀ ਮੌਤ ਮਿਤੀ 18/11/2005 ਨੂੰ ਹੋ ਚੁੱਕੀ ਹੈ ਅਤੇ ਉਸ ਨੇ ਦਸਿਆ ਹੈ ਕਿ ਮ੍ਰਿਤਕ ਮਾਲਕ/ਲੀਜੀ ਦੇ ਹੇਠ ਅਨੁਸਾਰ ਕਾਨੂੰਨੀ ਵਾਰਸ ਹਨ :

1. ਕੁਲਵਿੰਦਰ ਜੀਤ ਸਿੰਘ ਰੂਪਲ-ਪੁੱਤਰ
2. ਬਹਾਰਪੁਰ ਕੌਰ -ਪਤਨੀ
3. ਕਮਲਜੀਤ ਕੌਰ -ਪੁੱਤਰੀ
4. ਮੋਹਿੰਦਰ ਜੀਤ ਸਿੰਘ ਰੂਪਲ-ਪੁੱਤਰ

ਹੁਣ, ਮੋਹਿੰਦਰ ਜੀਤ ਸਿੰਘ ਰੂਪਲ ਅਤੇ ਹੋਰਾਂ ਨੇ ਸਵ. ਸ੍ਰੀ ਅਜੀਤ ਸਿੰਘ ਰੂਪਲ ਦੀ ਮਲਕੀਅਤ ਰਿਹਾਇਸੀ ਸਾਈਟ/ਪਲਾਟ/ਜਾਇਦਾਦ ਨੰ 130, ਸੈਕਟਰ 27-ਏ, ਚੰਡੀਗੜ੍ਹ ਦੇ 25 ਫੀਸਦੀ ਹਿਸੇ ਦੇ ਮਾਲਕਾਨਾ/ਲੀਜ ਹੱਕ ਬਿਨਾ ਰਜਿਸਟਰਡ ਵਸੀਅਤ ਮਿਤੀ 20.1.2005 ਦੇ ਆਧਾਰ 'ਤੇ ਆਪਣੇ ਨਾਂ ਤਬਦੀਲ ਕਰਨ ਲਈ ਬੇਨਤੀ ਕੀਤੀ ਹੈ। ਜੇਕਰ ਕਿਸੇ ਵਿਅਕਤੀ ਨੂੰ ਸਵਰਗਵਾਸੀ ਦੇ ਉਪਰ ਦੱਸੇ ਕਾਨੂੰਨੀ ਵਾਰਸਾਂ ਤੋਂ ਇਲਾਵਾ ਕਿਸੇ ਹੋਰ ਵਾਰਸ ਬਾਰੇ ਜਾਣਕਾਰੀ ਹੈ ਤਾਂ ਉਹ ਅਸਟੇਟ ਅਫਸਰ, ਯੂਟੀ, ਚੰਡੀਗੜ੍ਹ ਨੂੰ ਫੌਰਨ ਸੂਚਿਤ ਕਰੇ।

ਜੇਕਰ ਕਿਸੇ ਵਿਅਕਤੀ ਨੂੰ ਉਪਰੋਕਤ ਜਾਇਦਾਦ ਦਾ ਇੰਤਕਾਲ ਉਪਰੋਕਤ ਬਿਨੈਕਾਰਾਂ ਦੇ ਪੱਖ ਵਿਚ ਕੀਤੇ ਜਾਣ 'ਚ ਇਤਰਾਜ਼ ਹੈ ਤਾਂ ਉਹ ਆਪਣਾ ਇਤਰਾਜ ਲਿਖ਼ਤੀ ਤੌਰ 'ਤੇ (ਮੈਜਿਸਟ੍ਰੇਟ/ਨੋਟਰੀ ਤੋਂ ਤਸ਼ਦੀਕ ਹਲਫਨਾਮੇ ਦੇ ਨਾਲ) ਨਿਮਨ ਹਸਤਾਖਰੀ ਦੇ ਦਫ਼ਤਰ ਇਸ ਨੋਟਿਸ ਦੇ ਪ੍ਰਕਾਸ਼ਨ ਦੀ ਮਿਤੀ ਤੋਂ 30 ਦਿਨਾਂ ਦੇ ਅੰਦਰ ਭੇਜ ਸਕਦਾ ਹੈ। ਅਜਿਹਾ ਨਾ ਹੋਣ 'ਤੇ ਉਪਰੋਕਤ ਜਾਇਦਾਦ ਦੇ ਦਰਸਾਏ ਹਿੱਸੇ ਦਾ ਇੰਤਕਾਲ ਇਸ ਅਨੁਸਾਰ ਉਪਰੋਕਤ ਲਾਭਪਾਤਰੀਆਂ ਦ ਨਾਮ ਕਰਨ ਦਾ ਇੰਦਰਾਜ ਕਰ ਦਿੱਤਾ ਜਾਵੇਗਾ ਅਤੇ ਇਸ ਉਪਰੰਤ ਕਿਸੇ ਦਾਅਵੇ ਨੂੰ ਮੰਨਿਆ ਨਹੀਂ ਜਾਵੇਗਾ।

ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ (ਅਸਟੇਟ ਅਫ਼ਸਰ ਦੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ)

**ਪਬਲਿਕ ਨੋਟਿਸ**

**ਸਨਮੁੱਖ ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ**

ਵਿਸ਼ਾ : ਰਿਹਾਇਸੀ ਸਾਈਟ/ਪਲਾਟ/ਜਾਇਦਾਦ ਨੰ 3064, ਸੈਕਟਰ 21-ਡੀ, ਚੰਡੀਗੜ੍ਹ (ਆਰਪੀ 3489) ਦੇ 50 ਫੀਸਦੀ ਹਿਸੇ ਦੇ ਮਾਲਕਾਨਾ/ਲੀਜ ਹੋਲਡ ਹੱਕ ਸਵ. ਸ੍ਰੀ ਗੁਰਮੀਤ ਸਿੰਘ ਸੰਧੂ ਦੀ ਰਜਿਸਟਰਡ ਵਸੀਅਤ ਦੇ ਆਧਾਰ 'ਤੇ ਤਬਦੀਲ ਕਰਨ ਸਬੰਧੀ। [illegible]

ਸ੍ਰੀ ਹਰਜੀਤ ਸਿੰਘ ਸੰਧੂ, ਪੀਸੀਐਸ, ਅਸਿਸਟੈਂਟ ਅਸਟੇਟ ਆਫਿਸਰ, ਯੂ.ਟੀ., ਚੰਡੀਗੜ੍ਹ (ਅਸਟੇਟ ਅਫ਼ਸਰ ਦੀਆਂ ਸ਼ਕਤੀਆਂ ਦੀ ਵਰਤੋਂ ਕਰਦੇ ਹੋਏ)

**ਨਿਲਾਮੀ ਇਸ਼ਤਿਹਾਰ**

ਹਰ ਆਮ ਅਤੇ ਖਾਸ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਪੰਚਾਇਤ ਸੰਮਤੀ ਸ਼੍ਰੀ ਅਨੰਦਪੁਰ ਸਾਹਿਬ ਦੀ ਹਦੂਦ ਅੰਦਰ ਪੈਂਦੇ ਪੱਤਣ ਬਿਭੌਰ ਸਾਹਿਬ ਦੀ ਬੋਲੀ ਮਿਤੀ 30.3.2022 ਨੂੰ ਸਵੇਰੇ 11 ਵਜੇ ਦਫਤਰ ਕਾਰਜ ਸਾਧਕ ਅਫਸਰ, ਪੰਚਾਇਤ ਸੰਮਤੀ ਸ਼੍ਰੀ ਅਨੰਦਪੁਰ ਸਾਹਿਬ ਦੇ ਦਫਤਰ ਵਿਖੇ ਰੱਖੀ ਗਈ ਹੈ, ਠੇਕੇਦਾਰਾਂ ਨੂੰ ਬੋਲੀ ਸ਼ੁਰੂ ਹੋਣ ਤੋਂ ਪਹਿਲਾਂ 20,000/-(ਵੀਹ ਹਜਾਰ ਰੁਪਏ) ਬਤੌਰ ਸਕਿਓਰਿਟੀ ਜਮਾਂ ਕਰਵਾਉਣੀ ਹੋਵੇਗੀ, ਪੱਤਣ ਦੇ ਠੇਕੇ ਦਾ ਅਰਸਾ ਇੱਕ ਸਾਲ (ਅਪ੍ਰੈਲ/2022 ਤੋਂ ਮਾਰਚ 2023) ਤੱਕ ਹੋਵੇਗਾ, ਸਫਲ ਬੋਲੀਕਾਰ ਨੂੰ ਬੋਲੀ ਦੀ ਸਾਰੀ ਰਕਮ ਮੌਕੇ ਤੇ ਹੀ ਜਮਾਂ ਕਰਵਾਉਣੀ ਪਵੇਗੀ। ਬਾਕੀ ਦੀਆਂ ਸ਼ਰਤਾਂ ਲੀਜ ਕਮੇਟੀ ਵਲੋਂ ਮੌਕੇ ਤੇ ਦੱਸੀਆਂ ਜਾਣਗੀਆਂ।

ਸਹੀ/- ਸਹੀ/-
ਐਸ.ਡੀ.ਐਮ-ਕਮ-ਚੇਅਰਮੈਨ ਲੀਜ ਕਮੇਟੀ ਕਾਰਜ ਸਾਧਕ ਅਫਸਰ,
ਪੰਚਾਇਤ ਸੰਮਤੀ ਸ੍ਰੀ ਅਨੰਦਪੁਰ ਸਾਹਿਬ। ਪੰਚਾਇਤ ਸੰਮਤੀ, ਸ਼੍ਰੀ ਅਨੰਦਪੁਰ ਸਾਹਿਬ।

# ਕਲਾਸੀਫਾਈਡ ਇਸ਼ਤਿਹਾਰ
CLASSIFIED ADVERTISEMENTS

## ਮੋਟਰ ਕੁਨਕੈਸ਼ਨ

☛ ਮੈਂ, ਇਸ ਦਫਤਰ ਅਧੀਨ ਇੱਕ ਟਿਊਬਵੈਲ ਕੁਨੈਕਸ਼ਨ ਨੰਬਰ KRAP-451 ਜ਼ੋ ਕਿ ਮੇਹਰ ਚੰਦ ਪੁੱਤਰ ਕੁੜਾ ਰਾਮ ਵਾਸੀ ਕੁਲਰੀਆ(ਮਾਨਸਾ) ਦੇ ਨਾਮ ਚੱਲਦਾ ਹੈ ਜਿਸ ਦੀ ਮੌਤ ਹੋਣ ਕਾਰਨ ਬਾਰੂ ਰਾਮ ਪੁੱਤਰ ਮੇਹਰ ਚੰਦ ਵਾਸੀ ਕੁਲਰੀਆ ਇਹ ਕੁਨੈਕਸ਼ਨ ਆਪਣੇ ਨਾਮ ਕਰਵਾਉਣਾ ਚਾਹੁੰਦਾ ਹੈ ਇਸ ਸਬੰਧੀ ਕਿਸੇ ਨੂੰ ਕ'ਈ ਇੰਤਰਾਜ ਹ'ਵੇ ਤਾਂ 15 ਦਿਨਾ ਦੇ ਅੰਦਰ ਅੰਦਰ ਉੱਪ ਮੰਡਲ ਬਰੇਟਾ ਨੂੰ ਇੰਤਰਾਜ ਪੇਸ਼ ਕਰ ਸਕਦਾ ਹੈ
ਸਹਾਇਕ ਕਾਰਜਕਾਰੀ ਇੰਜੀ
ਪੰਜਾਬ ਸਟੇਟ ਕਾਰਪਸ਼ਰੇਸ਼ਨ
ਲਿਮ. ਬਰੇਟਾ (ਮਾਨਸਾ)

☛ ਸਾਢੇ ਸੱਤ ਹਾਰਸਪਾਵਰ ਮੋਟਰ ਕੂਨੇਕਸ਼ਨ ਜਿਸ ਦਾ ਖਾਤਾ ਨੰ: ਐਮ 47 ਏ.ਪੀ.19/0592 ਵਾਈ ਜੋ ਰਕਬਾ ਮਹਿਮਾ ਜਿਲ੍ਹਾ ਫਿਰੋਜ਼ਪੁਰ ਵਿਖੇ ਜੋਗਾ ਸਿੰਘ ਪੁੱਤਰ ਬਖਸ਼ੀਸ਼ ਸਿੰਘ ਵਾਸੀ ਪਿੰਡ ਟਾਹਲੀ ਵਾਲਾ ਜਿਲ੍ਹਾ ਫਿਰੋਜ਼ਪੁਰ ਦੇ ਨਾਮ ਤੇ ਚਲਦਾ ਹੈ ਹੁਣ ਬਖਸ਼ੀਸ਼ ਸਿੰਘ ਪੁੱਤਰ ਮਹਿੰਦਰ ਸਿੰਘ ਵਾਸੀ ਪਿੰਡ ਮਹਿਮਾ ਜਿਲ੍ਹਾ ਫਿਰੋਜ਼ਪੁਰ ਦੇ ਨਾਮ ਤਬਦੀਲ ਹੋਣ ਲੱਗਾ ਹੈ। ਜੇਕਰ ਇਸ ਸਬੰਧੀ ਕਿਸੇ ਨੂੰ ਇਤਰਾਜ ਹੋਵੇ ਤਾਂ 30 ਦਿਨ ਦੇ ਅੰਦਰ ਐਸ.ਡੀ.ਓ ਝੋਕ ਹਰੀ ਹਰ ਨੂੰ ਲਿਖਤੀ ਦਰਖਾਸ਼ਤ ਦੇਵੇ ਬਆਦ ਵਿਚ ਕ'ਈ ਸੁਣਵਾਈ ਨਹੀ ਹੋਵੇਗੀ।

## ਨਾਂ ਬਦਲੀ

☛ ਮੈਂ, ਨਿਰਮੈਲ ਕੌਰ ਪਤਨੀ ਬਲਵਿੰਦਰ ਸਿੰਘ ਵਾਸੀ ਪਿੰਡ ਸਿੰਗਾਰੀਵਾਲਾ, ਤਹਿਸੀਲ ਖਰੜ, ਜਿਲ੍ਹਾ ਐਸ.ਏ.ਐਸ ਨਗਰ ਨੇ ਆਪਣਾ ਨਾਂਅ ਬਦਲ ਕੇ ਕੁਲਵਿੰਦਰ ਕੌਰ ਰੱਖ ਲਿਆ ਹੈ। ਸਬੰਧਿਤ ਨੋਟ ਕਰਨ।

☛ ਮੈਂ, ਅਮਿਤ ਕੁਮਾਰ ਪੁੱਤਰ ਸ਼੍ਰੀ ਪ੍ਰਿਥੀ ਸਿੰਘ ਵਾਸੀ ਵਾਰਡ ਨੰ.4, ਸਿੱਖ ਮੁਹੱਲਾ ਗਿੱਦੜਬਾਹਾ ਜਿਲ੍ਹਾ ਸ਼੍ਰੀ ਮੁਕਤਸਰ ਸਾਹਿਬ ਨੇ ਆਪਣਾ ਨਾਮ ਬਦਲ ਕੇ ਅਮਿਤ ਕੁਮਾਰ ਟਾਂਕ ਪੁੱਤਰ ਪ੍ਰਿਥੀ ਸਿੰਘ ਰੱਖ ਲਿਆ ਹੈ।

## ਆਮ ਸੂਚਨਾ

☛ I, Narinder Kaur (Aadhar No. 5890 4902 4376) W/o Balkar Singh Hundal R/o Village Chapercheri Kalan, Mohali declare that my name has been wrongly written as Narender Kaur Hundal in the Passport No. K0314004 of my husband where as my correct name is Narinder Kaur.

## ਬੇਦਖਲੀ ਨੋਟਿਸ

☛ ਮੈਂ, ਬਲਦੇਵ ਸਿੰਘ ਪੁੱਤਰ ਗੁਰਦਿਤ ਸਿੰਘ ਪਿੰਡ ਛਾਪਿਆਂ ਵਾਲੀ ਤਹਿ. ਮਲੋਟ (ਮੁਕਤਸਰ) ਨੇ ਆਪਣੇ ਲੜਕੇ ਬਲਜੀਤ ਸਿੰਘ ਨੂੰ ਕਹਿਣੇ ਤੋਂ ਬਾਹਰ ਹੋਣ ਕਰਕੇ, ਬੁਰੀ ਸੰਗਤ ਵਿਚ ਪੈਣ ਕਰਕੇ ਚੱਲ-ਅਚੱਲ ਜਾਇਦਾਦ ਤੋਂ ਬੇਦਖਲ ਕਰ ਦਿੱਤਾ ਹੈ। ਇਸ ਨਾਲ ਲੈਣ-ਦੇਣ ਕਰਨ ਵਾਲੇ ਖੁਦ ਜਿੰਮੇਵਾਰ ਹੋਣਗੇ।

☛ ਮੈਂ, ਪਰਮਜੀਤ ਸਿੰਘ ਪੁੱਤਰ ਮੇਹਰ ਸਿੰਘ ਵਾਸੀ ਪਿੰਡ ਡਡਹੇੜੀ, ਤਹਿ.ਅਮਲੋਹ ਜਿਲ੍ਹਾ ਫਤਿਹਗੜ ਸਾਹਿਬ ਬਿਆਨ ਕਰਦਾ ਹਾਂ ਮੇਰਾ ਲੜਕਾ ਬਲਵੀਰ ਸਿੰਘ ਅਤੇ ਉਸ ਦੀ ਪਤਨੀ ਬਲਵਿੰਦਰ ਕੌਰ ਦੋਨੇ ਸਾਡੇ ਕਹਿਣੇ ਤੋਂ ਬਾਹਰ ਹਨ, ਸਾਡੇ ਨਾਲ ਹਮੇਸ਼ਾ ਹੀ ਲੜਾਈ ਝਗੜਾ ਕਰਦੇ ਰਹਿੰਦੇ ਹਨ। ਇਸ ਲਈ ਮੈਂ ਦੋਨਾਂ ਨੂੰ ਆਪਣੀ ਚੱਲ-ਅਚੱਲ ਜਾਇਦਾਦ ਤੋਂ ਬੇਦਖਲ ਕਰਦਾ ਹਾਂ। ਲੈਣ ਦੇਣ ਕਰਨ ਵਾਲਾ ਖੁੱਦ ਜਿੰਮੇਵਾਰ ਹੋਵੇਗਾ।

☛ ਮੈਂ, ਮੁਨਸੀ ਰਾਮ ਪੁੱਤਰ ਸ਼ੇਰ ਸਿੰਘ ਵਾਸੀ ਪਿੰਡ ਜਮੀਤਗੜ੍ਹ ਤਹਿ: ਰਾਜਪੁਰਾ ਜਿਲਾ ਪਟਿਆਲਾ ਆਪਣੇ ਲੜਕੇ ਰੋਹਿਤ ਕੁਮਾਰ ਨੂੰ ਜੋ ਸਾਡੇ ਪਰਿਵਾਰਕ ਮੈਂਬਰਾਂ ਦੇ ਕਹਿਣੇ ਤੋ ਬਾਹਰ ਹੈ, ਨੂੰ ਆਪਣੀ ਚੱਲ-ਅਚੱਲ ਸੰਪਤੀ ਤੋ ਬੇਦਖਲ ਕਰਦਾ ਹਾਂ। ਇਸ ਨਾਲ ਲੈਣ ਦੇਣ ਕਰਨ ਵਾਲਾ ਖੁਦ ਜਿੰਮੇਵਾਰ ਹੋਵੇਗਾ। ਮੇਰੇ ਪਰਵਾਰ ਦੀ ਕੋਈ ਜਿੰਮੇਵਾਰੀ ਨਹੀਂ ਹੋਵੇਗੀ। ਸਬੰਧਤ ਨੋਟ ਕਰਨ।

**ਇਸ਼ਤਿਹਾਰਾਂ ਸੰਬਧੀ ਜ਼ਰੂਰੀ ਬੇਨਤੀ**

ਦੇਸ਼ ਸੇਵਕ ਦੀ ਮੈਨੇਜਮੈਂਟ ਇਸ ਅਖ਼ਬਾਰ 'ਚ ਛਪੇ ਇਸ਼ਤਿਹਾਰਾਂ (ਡਿਸਪਲੇ/ਕਲਾਸੀਫਾਈਡ) ਦੇ ਤੱਥਾਂ ਲਈ ਜ਼ਿੰਮੇਵਾਰੀ ਨਹੀਂ ਲੈਂਦੀ। ਸਾਡਾ ਅਖ਼ਬਾਰ ਇਨ੍ਹਾਂ ਨੂੰ ਤਸਦੀਕ ਨਹੀਂ ਕਰਦਾ। ਪਾਠਕਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਇਨ੍ਹਾਂ ਇਸ਼ਤਿਹਾਰਾਂ 'ਤੇ ਕਾਰਵਾਈ ਤੋਂ ਪਹਿਲਾਂ ਤੱਥਾਂ ਦੀ ਪੁਸ਼ਟੀ ਕਰ ਲੈਣ।

**ਬੈਂਕ ਆਫ਼ ਬੜੌਦਾ**
ਬ੍ਰਾਂਚ : ਔਰਾ ਹਾਈਟਸ, ਬਠਿੰਡਾ (ਈ-ਵੀਬੀ)
ਫੋਨ ਨੰ : 0164-2255532, ਈਮੇਲ : VJBHAT@bankofbaroda.com

**(ਰੂਲ 8(1)) ਕਬਜ਼ਾ ਨੋਟਿਸ (ਅਚੱਲ ਜਾਇਦਾਦ ਲਈ)**

ਜਿਵੇਂ ਕਿ ਨਿਮਨ ਹਸਤਾਖਰੀ ਜੋ ਕਿ ਬੈਂਕ ਆਫ਼ ਬੜੌਦਾ ਦਾ ਅਧਿਕਾਰਤ ਅਫ਼ਸਰ ਹੋਣ ਨਾਤੇ ਸਕਿਉਰਿਟਾਈਜੇਸ਼ਨ ਐਂਡ ਰੀਕੰਸਟਰਕਸ਼ਨ ਆਫ਼ ਫਾਈਨੈਂਸ਼ੀਅਲ ਐਸੇਟਸ ਐਂਡ ਇਨਫੋਰਸਮੈਂਟ ਆਫ਼ ਸਕਿਉਰਿਟੀ ਇੰਟਰਸਟ ਐਕਟ 2002 (2002 ਦਾ 54) ਅਤੇ ਸੈਕਸ਼ਨ 13(12) ਤਹਿਤ ਮਿਲੀਆਂ ਤਾਕਤਾਂ ਦੀ ਵਰਤੋਂ ਕਰਦਿਆਂ ਜਿਸ ਨੂੰ ਕਿ ਸਕਿਉਰਿਟੀ ਇੰਟਰਸਟ (ਇਨਫੋਰਸਮੈਂਟ) ਰੂਲਜ਼ 2002 ਦੇ ਰੂਲ 3 ਨਾਲ ਪੜ੍ਹਿਆ ਜਾਵੇ ਤਹਿਤ ਹੇਠ ਦਰਸ਼ਾਈਆਂ ਮਿਤੀਆਂ ਨੂੰ ਡਿਮਾਂਡ ਨੋਟਿਸ ਜਾਰੀ ਕਰਦਿਆਂ ਕਰਜ਼ਦਾਰਾਂ ਨੂੰ ਨੋਟਿਸ ਪ੍ਰਾਪਤ ਹੋਣ ਦੀ ਮਿਤੀ ਤੋਂ 60 ਦਿਨਾਂ ਦੇ ਅੰਦਰ ਰਕਮ ਅਦਾ ਕਰਨ ਲਈ ਕਿਹਾ ਸੀ।

ਕਰਜ਼ਦਾਰ ਇਹ ਰਕਮ ਅਦਾ ਕਰਨ ਵਿਚ ਅਸਫ਼ਲ ਰਹੇ ਸੋ ਕਰਜ਼ਦਾਰਾਂ ਨੂੰ ਅਤੇ ਆਮ ਜਨ ਸਧਾਰਨ ਨੂੰ ਇਹ ਨੋਟਿਸ ਦਿੱਤਾ ਜਾਂਦਾ ਹੈ ਕਿ ਨਿਮਨਹਸਤਾਖਰੀ ਨੇ ਹੇਠ ਦਰਸਾਈ ਜਾਇਦਾਦ ਦਾ ਦੱਸੇ ਐਕਟ ਦੇ ਸੈਕਸ਼ਨ 13(4) ਦੀ ਤਾਕਤਾਂ ਦੀ ਵਰਤੋਂ ਕਰਦਿਆਂ ਜਿਸ ਨੂੰ ਸਕਓਰਿਟੀ ਇੰਟਰੈਸਟ (ਇਨਫੋਰਮੈਂਟ) ਰੂਲਜ 2002 ਦੇ ਰੂਲ 8 ਨਾਲ ਪੜ੍ਹਿਆ ਜਾਵੇ ਤਹਿਤ ਹੇਠ ਖਾਤੇ ਨਾਲ ਦਰਸ਼ਾਈਆਂ ਮਿਤੀਆਂ ਨੂੰ ਕਬਜ਼ਾ ਲੈ ਲਿਆ ਹੈ।

ਕਰਜ਼ਦਾਰ/ਗਰੰਟਰ/ਗਿਰਵੀਕਾਰ ਨੂੰ ਖਾਸ ਕਰਕੇ ਅਤੇ ਆਮ ਜਨ ਸਧਾਰਨ ਨੂੰ ਇਹ ਸੂਚਿਤ ਕੀਤਾ ਜਾਂਦਾ ਹੈ ਕਿ ਹੇਠ ਦਰਸਾਈ ਜਾਇਦਾਦ ਨਾਲ ਕੋਈ ਲੈਣ-ਦੇਣ ਨਾ ਕੀਤਾ ਜਾਵੇ, ਕਿਉਂਕਿ ਇਹ ਹੁਣ ਬੈਂਕ ਆਫ਼ ਬੜੌਦਾ ਦਾ ਮਾਮਲਾ ਹੈ ਅਤੇ ਅਜਿਹਾ ਕਰਨ ਵਾਲਾ ਹੇਠਾਂ ਦੱਸੀ ਰਕਮ ਅਤੇ ਬਿਆਜ ਸਮੇਤ ਲਾਗਤਾਂ ਅਤੇ ਇਸ ਉਪਰੰਤ ਖਰਚਿਆਂ ਦਾ ਦੇਣਦਾਰ ਹੋਵੇਗਾ।

**ਕਰਜ਼ਦਾਰਾਂ ਨੂੰ ਇਹ ਧਿਆਨ ਦਵਾਇਆ ਜਾਂਦਾ ਹੈ ਕਿ ਐਕਟ ਦੇ ਸੈਕਸ਼ਨ 13 ਦੇ ਸਬ-ਸੈਕਸ਼ਨ 8 ਤਹਿਤ ਅਜੇ ਵੀ ਉਨ੍ਹਾਂ ਕੋਲ ਗਿਰਵੀ ਜਾਇਦਾਦ ਨੂੰ ਛੁਡਵਾਉਣ ਦਾ ਸਮਾਂ ਬਾਕੀ ਹੈ।**

| ਖਾਤੇ, ਕਰਜ਼ਦਾਰਾਂ/ਗਰੰਟਰਾਂ ਦਾ ਨਾਂ | ਅਚੱਲ ਜਾਇਦਾਦ ਦਾ ਵੇਰਵਾ | ਡਿਮਾਂਡ ਨੋਟਿਸ ਦੀ ਮਿਤੀ | ਕਬਜ਼ੇ ਦੀ ਮਿਤੀ | ਬਕਾਇਆ ਰਕਮ |
|---|---|---|---|---|
| ਸ੍ਰੀ ਕਰਮਜੀਤ ਸਿੰਘ ਪੁੱਤਰ ਹਰਨੇਕ ਸਿੰਘ | ਜਾਇਦਾਦ ਮਿਣਤੀ 10 ਮਰਲਾ ਜੋ ਕਿ 303.33 ਵਰਗ ਗਜ ਜਿਸ ਦਾ ਐਮਸੀ ਨੰ ਬੀ-1-129 ਜਿਸ ਵਿਚ ਸ਼ਾਮਲ ਕੇ/ਕੇ ਨੰ 213/1340 ਖਸਰਾ ਨੰ 15//9ਮਿਨ(0-10) ਸਥਿਤੀ ਗੋਨਿਆਣਾ ਮੰਡੀ ਦੀਆਂ ਮਿਓਂਸਿਪਲ ਹੱਦਾਂ ਅੰਦਰ, ਮਲਕੀਅਤ ਸ੍ਰੀ ਕਰਮਜੀਤ ਸਿੰਘ ਰਾਹੀਂ ਸੇਲ ਡੀਡ ਨੰ 7817 ਮਿਤੀ 26.3.1982<br>ਜਾਇਦਾਦ ਮਿਣਤੀ 10 ਮਰਲਾ ਜਿਸ ਦਾ ਐਮਸੀ ਨੰ ਬੀ-1-128 ਜਿਸ ਵਿਚ ਸ਼ਾਮਲ ਕੇ/ਕੇ ਨੰ 213/1344 ਖਸਰਾ ਨੰ 15//9ਮਿਨ(0-10) ਸਥਿਤੀ ਗੋਨਿਆਣਾ ਮੰਡੀ ਦੀਆਂ ਮਿਓਂਸਿਪਲ ਹੱਦਾਂ ਅੰਦਰ, ਮਲਕੀਅਤ ਸ੍ਰੀਮਤੀ ਦਲੀਪ ਕੌਰ ਪਤਨੀ ਸ੍ਰੀ ਹਰਨੇਕ ਸਿੰਘ ਰਾਹੀਂ ਸੇਲ ਡੀਡ ਨੰ 4434 ਮਿਤੀ 7.2.1980 ਚਾਰਦੀਵਾਰੀ : ਉਤਰ : 90' ਦਸ਼ਮੇਸ਼ ਪਬਲਿਕ ਸਕੂਲ, ਦਖਣ : 91' ਜਗਮੋਹਨ ਸਿੰਘ ਪੁੱਤਰ ਗੁਰਬਚਨ ਸਿੰਘ, ਪੂਰਬ : 60' ਭੋਲਾ ਸਿੰਘ, ਪਛਮ : 60' ਗਲੀ 15' ਚੋੜੀ | 25.06.2021 | 21.03.2022 | [illegible] ਅਤੇ ਇਸ ਉਪਰੰਤ ਬਿਆਜ |
| ਸ੍ਰੀ ਸੰਜੀਵ ਕੁਮਾਰ ਪੁੱਤਰ ਸ੍ਰੀ ਦੇਵ ਰਾਜ | ਰਿਹਾਇਸੀ ਮਕਾਨ ਮਿਣਤੀ 133.34 ਵਰਗ ਗਜ ਜੋ ਕਿ 2-2/3 ਬਿਸਵਾ ਜੋ ਕਿ 00ਬੀ-19ਬੀ ਦਾ 2-2/3/19 ਹਿਸਾ ਜਿਸ ਵਿਚ ਸ਼ਾਮਲ ਕੇ/ਕੇ ਨੰ 976/5456, 545 ਖਸਰਾ ਨੰ 263ਮਿਨ (0-15), 263ਮਿਨ(00-04) ਸਥਿਤੀ ਪਿੰਡ ਪੱਟੀ ਝੁਟੀ ਜਿਲ੍ਹਾ ਬਠਿੰਡਾ ਜਮਾਂਬਦੀ ਸਾਲ 2012-13 ਸਥਿਤੀ ਲੇਕ ਨੰ 3 ਦੇ ਸਾਹਮਣੇ ਪੈਨੀਨੀਸ਼ੁਲਾ ਮਾਲ ਦੇ ਪਿਛੇ, ਗੋਨੀਆਨਾ ਰੋਡ, ਕਰਤਾਰ ਕਲੋਨੀ ਬਠਿੰਡਾ ਮਲਕੀਅਤ ਸ੍ਰੀਮਤੀ ਸੁਮਨ ਰਾਣੀ ਪਤਨੀ ਸ੍ਰੀ ਸੰਜੀਵ ਕੁਮਾਰ ਰਾਹੀਂ ਸੇਲ ਡੀਡ ਨੰ 3631 ਮਿਤੀ 26.7.2017 ਚਾਰਦੀਵਾਰੀ : ਉਤਰ : 40 ਫੁਟ ਹਰਵਿੰਦਰ ਸਿੰਘ, ਦਖਣ : 40 ਫੁਟ ਖਾਲੀ ਪਲਾਟ, ਪੂਰਬ : 30' ਦਵਿੰਦਰ ਸਿੰਘ, ਪਛਮ : 30 ਫੁਟ ਗਲੀ 23 ਫੁਟ | 25.06.2021 | 21.03.2022 | [illegible] ਅਤੇ ਇਸ ਉਪਰੰਤ ਬਿਆਜ |
| ਸ੍ਰੀ ਸੁਖਵਿੰਦਰ ਸਿਘ ਪੁੱਤਰ ਸ੍ਰੀ ਜਸਵੰਤ ਸਿੰਘ | ਰਿਹਾਇਸੀ ਮਕਾਨ ਮਿਣਤੀ 136 ਵਰਗ ਗਜ(00-04 ਮਰਲਾ 04 1 ਸਰਸਾਹੀ) ਜੋ ਕਿ 06 ਕਨਾਲ 06 ਮਰਲਾ ਦਾ 81/2268 ਹਿਸਾ ਖਸਰਾ ਨੰ 12//2/3(4-8), 9/1(1-18) ਕੇ/ਕੇ ਨੰ 360//1137 ਰਾਹੀਂ ਜਮਾਂਬੰਦੀ ਸਾਲ 2002-03 ਬੁਰਜ ਕਾਹਨ ਸਿੰਘ ਵਾਲਾ ਬਠਿੰਡਾ ਮਲਕੀਅਤ ਸ੍ਰੀਮਤੀ ਰਾਜਪਾਲ ਕੌਰ ਪਤਨੀ ਸ੍ਰੀ ਸੁਖਵਿੰਦਰ ਸਿੰਘ ਗਲੀ ਨੰ 8, ਹਜ਼ੂਰਾ ਕਪੂਰਾ ਕਲੋਨੀ, ਗੁਰੂ ਗੋਬਿੰਦ ਸਿੰਘ ਨਗਰ ਬਠਿੰਡਾ, ਰਾਹੀਂ ਸੇਲ ਡੀਡ ਨੰ 792 ਮਿਤੀ 2.7.2008 ਚਾਰਦੀਵਾਰੀ : ਉਤਰ : 51'30" ਗਲੀ, ਦਖਣ : 51'03" ਪਲਾਟ ਪਰਮਿੰਦਰ ਸਿੰਘ, ਪੂਰਬ : 24' 1/2" ਗਲੀ, ਪਛਮ : 24' 1/2" ਪਲਾਟ ਸਜੱਣ ਸਿੰਘ | 25.06.2021 | 21.03.2022 | [illegible] ਅਤੇ ਇਸ ਉਪਰੰਤ ਬਿਆਜ |

ਮਿਤੀ : 22.3.2022 ਸਥਾਨ : ਬਠਿੰਡਾ ਅਧਿਕਾਰਤ ਅਫਸਰ

**ਕੇਨਰਾ ਬੈਂਕ** (ਭਾਰਤ ਸਰਕਾਰ ਦਾ ਅਦਾਰਾ)
Canara Bank
ਸਿੰਡੀਕੇਟ
ਪੰਚਕੂਲਾ ਹਾਊਸਿੰਗ ਕੰਪਲੈਕਸ ਬ੍ਰਾਂਚ, ਐਸਸੀਓ 27, ਸੈਕਟਰ 11, ਪੰਚਕੂਲਾ-134112 (ਹਰਿਆਣਾ)
ਫੋਨ ਨੰ : 0172-2560302, 2560404
ਈਮੇਲ: cb18201@canarabank.com

**(ਰੂਲ 13(4)) ਕਬਜ਼ਾ ਨੋਟਿਸ (ਅਚੱਲ ਜਾਇਦਾਦ ਲਈ)**

ਜਿਵੇਂ ਕਿ ਨਿਮਨ ਹਸਤਾਖਰੀ ਜੋ ਕਿ **ਕੇਨਰਾ ਬੈਂਕ** ਸਾਹਿਬ ਦਾ ਅਧਿਕਾਰਤ ਅਫ਼ਸਰ ਹੋਣ ਨਾਤੇ ਸਕਿਉਰਿਟਾਈਜੇਸ਼ਨ ਐਂਡ ਰੀਕੰਸਟਰਕਸ਼ਨ ਆਫ਼ ਫਾਈਨੈਂਸ਼ੀਅਲ ਐਸੇਟਸ ਐਂਡ ਇਨਫੋਰਸਮੈਂਟ ਆਫ਼ ਸਕਿਉਰਿਟੀ ਇੰਟਰਸਟ ਐਕਟ 2002 (2002 ਦਾ 54) (ਇਥੇ 'ਐਕਟ' ਕਿਹਾ ਗਿਆ) ਅਤੇ ਸੈਕਸ਼ਨ 13(12) ਤਹਿਤ ਮਿਲੀਆਂ ਤਾਕਤਾਂ ਦੀ ਵਰਤੋਂ ਕਰਦਿਆਂ ਜਿਸ ਨੂੰ ਕਿ ਸਕਿਉਰਿਟੀ ਇੰਟਰਸਟ (ਇਨਫੋਰਸਮੈਂਟ) ਰੂਲਜ਼ 2002 ਦੇ ਰੂਲ 3 ਨਾਲ ਪੜ੍ਹਿਆ ਜਾਵੇ ਤਹਿਤ ਹੇਠ ਦਰਸ਼ਾਈਆਂ ਮਿਤੀਆਂ ਨੂੰ ਡਿਮਾਂਡ ਨੋਟਿਸ ਜਾਰੀ ਕਰਦਿਆਂ ਕਰਜ਼ਦਾਰ/ਗਰੰਟਰ ਨੂੰ ਨੋਟਿਸ ਪ੍ਰਾਪਤ ਹੋਣ ਦੀ ਮਿਤੀ ਤੋਂ 60 ਦਿਨਾਂ ਦੇ ਅੰਦਰ ਰਕਮ ਅਦਾ ਕਰਨ ਲਈ ਕਿਹਾ ਸੀ।

ਕਰਜ਼ਦਾਰ ਇਹ ਰਕਮ ਅਦਾ ਕਰਨ ਵਿਚ ਅਸਫ਼ਲ ਰਹੇ ਸੋ ਕਰਜ਼ਦਾਰਾਂ/ਸਹਿ-ਕਰਜਦਾਰ/ਗਿਰਵੀਕਾਰ/ਗਰੰਟਰ ਨੂੰ ਅਤੇ ਆਮ ਜਨ ਸਧਾਰਨ ਨੂੰ ਇਹ ਨੋਟਿਸ ਦਿੱਤਾ ਜਾਂਦਾ ਹੈ ਕਿ ਨਿਮਨਹਸਤਾਖਰੀ ਨੇ ਹੇਠ ਦਰਸਾਈ ਜਾਇਦਾਦ ਦਾ ਦੱਸੇ ਐਕਟ ਦੇ ਸੈਕਸ਼ਨ 13(4) ਦੀ ਤਾਕਤਾਂ ਦੀ ਵਰਤੋਂ ਕਰਦਿਆਂ ਜਿਸ ਨੂੰ ਦਸੇ ਰੂਲ ਦੇ ਰੂਲ 8 ਅਤੇ 9 ਨਾਲ ਪੜ੍ਹਿਆ ਜਾਵੇ ਤਹਿਤ ਹੇਠ ਦਰਸ਼ਾਈਆਂ ਮਿਤੀਆਂ ਨੂੰ ਕਬਜ਼ਾ ਲੈ ਲਿਆ ਹੈ।

ਕਰਜ਼ਦਾਰ ਨੂੰ ਖਾਸ ਕਰਕੇ ਅਤੇ ਆਮ ਜਨ ਸਧਾਰਨ ਨੂੰ ਇਹ ਸੂਚਿਤ ਕੀਤਾ ਜਾਂਦਾ ਹੈ ਕਿ ਹੇਠ ਦਰਸਾਈ ਜਾਇਦਾਦ ਨਾਲ ਕੋਈ ਲੈਣ-ਦੇਣ ਨਾ ਕੀਤਾ ਜਾਵੇ, ਕਿਉਂਕਿ ਇਹ ਹੁਣ **ਕੇਨਰਾ ਬੈਂਕ** ਦਾ ਮਾਮਲਾ ਹੈ ਅਤੇ ਅਜਿਹਾ ਕਰਨ ਵਾਲਾ ਹੇਠਾਂ ਦੱਸੀ ਰਕਮ, ਹੇਠ ਹਰੇਕ ਖਾਤੇ ਨਾਲ ਦਰਸਾਏ ਭਵਿਖੀ ਬਿਆਜ ਅਤੇ ਹੋਰ ਖਰਚੇ/ਲਾਗਤਾਂ ਦਾ ਦੇਣਦਾਰ ਹੋਵੇਗਾ।

**ਕਰਜ਼ਦਾਰਾਂ ਨੂੰ ਇਹ ਧਿਆਨ ਦਵਾਇਆ ਜਾਂਦਾ ਹੈ ਕਿ ਐਕਟ ਦੇ ਸੈਕਸ਼ਨ 13 ਦੇ ਸਬ-ਸੈਕਸ਼ਨ 8 ਤਹਿਤ ਅਜੇ ਵੀ ਉਨ੍ਹਾਂ ਕੋਲ ਗਿਰਵੀ ਜਾਇਦਾਦ ਨੂੰ ਛੁਡਵਾਉਣ ਦਾ ਸਮਾਂ ਬਾਕੀ ਹੈ।**

| ਖਾਤੇ/ਕਰਜ਼ਦਾਰਾਂ/ਗਰੰਟਰਾਂ ਦਾ ਨਾਂ | ਅਚੱਲ ਜਾਇਦਾਦ ਦਾ ਵੇਰਵਾ | ਡਿਮਾਂਡ ਨੋਟਿਸ ਦੀ ਮਿਤੀ | ਕਬਜ਼ੇ ਦੀ ਮਿਤੀ | ਡਿਮਾਂਡ ਨੋਟਿਸ ਮੁਤਾਬਕ ਰਕਮ |
|---|---|---|---|---|
| ਮੈਸ. ਲੋਰਡ ਗਨੇਸ਼ਾ ਇੰਡਸਟਰੀਜ ਹਿਸੇਦਾਰ ਸ੍ਰੀ ਕੌਸ਼ਲ ਸਿੰਗਲਾ ਅਤੇ ਸ੍ਰੀਮਤੀ ਕੰਚਨ ਸਿੰਗਲਾ | ਮਕਾਨ ਨੰ 880 ਮਿਣਤੀ (40*50)=222 ਵਰਗ ਗਜ=7-1/2 ਮਰਲੇ ਜੋ ਕਿ ਪਲਾਟ ਮਿਣਤੀ 600 ਵਰਗ ਗਜ ਦਾ 7-1/2/20 ਹਿਸਾ ਜਿਸ ਦਾ ਖਸਰਾ ਨੰ 116/28(35-4) ਖੇਵਟ ਖਤੋਨੀ ਨੰ 730/1098 ਰਾਹੀਂ ਜਮਾਂਬੰਦੀ ਸਾਲ 1986-1987 (ਖੇਵਟ ਖਤੋਨੀ ਨੰ 1012/1524 ਰਾਹੀਂ ਨਵੀਂ ਜਮਾਂਬੰਦੀ ਸਾਲ 2011-12) ਸਥਿਤੀ ਸਮਾਣਾ ਦੇ ਮਾਲੀਆ ਹੱਦਾਂ ਅੰਦਰ, ਮਕਾਨ ਪਬਲਿਕ ਕਾਲਜ ਦੇ ਨਾਲ, ਗਲੀ ਨੰ 3, ਓਰੀਐਂਟਲ ਬੈਂਕ ਆਫ ਕਾਮਰਸ ਦੇ ਸਾਹਮਣੇ, ਪ੍ਰਤਾਪ ਕਲੋਨੀ, ਸਮਾਣਾ ਜਿਲਾ ਪਟਿਆਲਾ, ਅਤੇ ਮੌਜੂਦਾ ਚਾਰਦੀਵਾਰੀ ਹੇਠ ਅਨੁਸਾਰ : ਪੂਰਬ : ਗਲੀ ਨੰ 3 ਸਾਈਡ 40', ਪਛਮ : ਪਬਲਿਕ ਕਾਲਜ ਸਾਈਡ 40', ਉਤਰ : ਹਰਬੰਸ ਲਾਲ ਦਾ ਮਕਾਨ ਸਾਈਡ 50', ਦਖਣ : ਪਰਵੀਨ ਬਾਂਸਲ ਦਾ ਮਕਾਨ ਸਾਈਡ 50' | 03.04.2021 | 22.03.2022 | [illegible] ਤੇ ਇਸ ਉਪਰੰਤ ਬਿਆਜ |

ਮਿਤੀ : 22.3.2022 ਸਥਾਨ : ਪੰਚਕੂਲਾ ਅਧਿਕਾਰਤ ਅਫਸਰ

**ਐਸ. ਆਰ. ਇੰਡਸਟਰੀਜ਼ ਲਿਮਟਿਡ**
ਸੀਆਈਐਨ : L29246PB1989PLC009531,
ਰਜਿ ਦਫ਼ਤਰ: ਈ-217, ਇੰਡਸਟਰੀਅਲ ਏਰੀਆ, ਫੇਜ਼ 8ਬੀ, ਮੋਹਾਲੀ, ਪੰਜਾਬ-160071
ਵੈਬਸਾਈਟ: www.srfootwears.com ਈਮੇਲ : info@srfootwears.com ਟੇਲੀ. +91 172 4602888

**ਮਿਤੀ 31.12.2021 ਨੂੰ ਖ਼ਤਮ ਹੋਈ ਤਿਮਾਹੀ ਦੇ ਸਟੇਂਡਅਲੋਨ ਅਣਪੜਤਾਲੇ ਵਿੱਤੀ ਨਤੀਜਿਆਂ ਦਾ ਸਾਰ**
(ਰੁਪਏ ਲੱਖਾਂ 'ਚ)

| ਲੜੀ ਨੰ. | ਵੇਰਵੇ | ਤਿਮਾਹੀ ਖਾਤਮਾ | | | ਨਿਮਾਹੀ ਖਾਤਮਾ | | ਸਾਲ ਖਾਤਮਾ |
|---|---|---|---|---|---|---|---|
| | | [illegible] ਅਣਪੜਤਾਲੇ | [illegible] ਅਣਪੜਤਾਲੇ | [illegible] ਅਣਪੜਤਾਲੇ | [illegible] ਅਣਪੜਤਾਲੇ | [illegible] ਅਣਪੜਤਾਲੇ | [illegible] ਪੜਤਾਲੇ |
| [illegible] | ਕਾਰੋਬਾਰ ਤੋਂ ਕੁੱਲ ਆਮਦਨ | [illegible] | [illegible] | [illegible] | [illegible] | [illegible] | [illegible] |
| [illegible] | ਸ਼ੁੱਧ ਲਾਭ/(ਘਾਟਾ) ਸਮੇਂ ਲਈ (ਟੈਕਸ ਤੋਂ ਪਹਿਲਾਂ, ਵਿਸ਼ੇਸ਼ ਅਤੇ/ਜਾਂ ਅਸਧਾਰਨ ਮੱਦਾਂ) | [illegible] | [illegible] | [illegible] | [illegible] | [illegible] | [illegible] |
| [illegible] | ਸ਼ੁੱਧ ਲਾਭ/(ਘਾਟਾ) ਸਮੇਂ ਲਈ ਟੈਕਸ ਤੋਂ ਪਹਿਲਾਂ (ਵਿਸ਼ੇਸ਼ ਅਤੇ/ਜਾਂ ਅਸਧਾਰਨ ਮੱਦਾਂ ਤੋਂ ਬਾਅਦ) | [illegible] | [illegible] | [illegible] | [illegible] | [illegible] | [illegible] |
| [illegible] | ਸ਼ੁੱਧ ਲਾਭ/(ਘਾਟਾ) ਸਮੇਂ ਲਈ ਟੈਕਸ ਤੋਂ ਬਾਅਦ (ਵਿਸ਼ੇਸ਼ ਅਤੇ/ਜਾਂ ਅਸਧਾਰਨ ਮੱਦਾਂ ਤੋਂ ਬਾਅਦ) | [illegible] | [illegible] | [illegible] | [illegible] | [illegible] | [illegible] |
| [illegible] | ਕੁੱਲ ਵਿਆਪਕ ਆਮਦਨ ਸਮੇਂ ਲਈ (ਜਿਸ ਵਿਚ ਸ਼ਾਮਲ ਲਾਭ/(ਹਾਨੀ) ਸਮੇਂ ਲਈ (ਟੈਕਸ ਤੋਂ ਬਾਅਦ) ਅਤੇ ਹੋਰ ਵਿਆਪਕ ਆਮਦਨ (ਟੈਕਸ ਤੋਂ ਬਾਅਦ) | [illegible] | [illegible] | [illegible] | [illegible] | [illegible] | [illegible] |
| [illegible] | ਸੁਨੀਤੀ ਸ਼ੇਅਰ ਪੂੰਜੀ (ਸ਼ੇਅਰ ਦੀ ਫੇਸ ਵੇਲਿਊ ਰੁ. 10/- ਹਰੇਕ) | [illegible] | [illegible] | [illegible] | [illegible] | [illegible] | [illegible] |
| [illegible] | ਰਾਖਵੇਂ (ਮੁਲਾਂਕਣ ਰਾਖਵੇਂ ਤੋਂ ਇਲਾਵਾ) ਜਿਵੇਂ ਕਿ ਪਿਛਲੇ ਸਾਲ ਦੀ ਪੜਤਾਲੀਆ ਬੇਲੈਂਸ ਸੀਟ 'ਚ ਦਰਸਾਏ ਹਨ) | [illegible] | [illegible] | [illegible] | [illegible] | [illegible] | [illegible] |
| [illegible] | ਪ੍ਰਤੀ ਸ਼ੇਅਰ ਆਮਦਨ (ਰੁਪਏ 10/- ਹਰੇਕ) ਚਲੰਤ ਅਤੇ ਗ਼ੈਰ ਚਲੰਤ ਕਾਰੋਬਾਰ ਲਈ) | | | | | | |
| | 1. ਮੁੱਢਲੀ | [illegible] | [illegible] | [illegible] | [illegible] | [illegible] | [illegible] |
| | 2. ਡਿਲੂਟਿਡ | [illegible] | [illegible] | [illegible] | [illegible] | [illegible] | [illegible] |

ਨੋਟ :
1. ਮੌਜਦਾ ਸਮੇਂ ਕੰਪਨੀ ਮਾਣਯੋਗ ਨੈਸ਼ਨਲ ਕੰਪਨੀ ਲਾਅ ਟ੍ਰਿਬਯੂਨਲ (ਐਨਸੀਐਲਟੀ) ਚੰਡੀਗੜ੍ਹ ਦੇ ਹੁਕਮ ਤਹਿਤ ਕਾਰਪੋਰੇਟ ਇਨਸੋਲਵੈਂਸੀ ਰੇਜੂਲੇਸ਼ਨ ਵਿਧੀ ਤਹਿਤ ਹੈ।
2. ਕੰਪਨੀ ਨੇ ਇਹ ਸਟੇਂਡਅਲੋਨ ਵਿਤੀ ਨਤੀਜੇ ਕੰਪਨੀਜ਼ ਐਕਟ 2013 ਦੀ ਧਾਰਾ 133 ਤਹਿਤ ਦਰਸਾਏ ਕੰਪਨੀਜ (ਇੰਡੀਅਨ ਅਕਾਊਟਿੰਗ ਸਟੈਂਡਰੈਡ) ਰੂਲਜ਼, 2015 ਤਹਿਤ ਤਿਆਰ ਕੀਤੇ ਗਏ। ਉਧਾਰ ਦੇਣ ਵਾਲਿਆਂ ਵਲੋਂ ਕੰਪਨੀ ਦੇ ਖਾਤੇ ਐਨਪੀਏ ਐਲਾਨੇ ਗਏ ਹਨ। ਇਕ ਕਰਜਾ ਦੇਣ ਵਾਲੇ ਵਲੋਂ ਓਟੀਐਸ ਦਾ ਸੈਕਸ਼ਨ ਲੰਬਿਤ ਹੈ।
3. ਪਿਛਲੀ ਸਮੇਂ ਦੇ ਅੰਕੜੇ ਜਿਥੇ ਵੀ ਜ਼ੂਰਰੀ ਹਨ ਰੀਗਰੂਪ ਅਤੇ ਰੀਸਟੇਟ ਕੀਤੇ ਗਏ ਹਨ।
4. ਉਪਰੋਕਤ ਅੰਕੜੇ ਸੇਬੀ (ਲਿਸਟਿੰਗ ਓਬਲੀਕੇਸ਼ਨ ਅਤੇ ਡਿਸਕਲੋਜ਼ਰ ਰਿਕੁਵਾਇਰਮੈਂਟ) ਰੈਗੂਲੇਸ਼ਨ 2015 ਦੇ ਰੈਗੂਲੇਸ਼ਨ 33 ਤਹਿਤ ਸਟਾਕ ਐਕਸਚੇਂਜ ਵਿਖੇ ਦਿਖਾਏ ਗਏ ਤਿਮਾਹੀ ਅਤੇ ਨਿਮਾਹੀ ਵਿੱਤੀ ਨਤੀਜਿਆਂ ਦਾ ਸਾਰ ਹੈ। ਤਿਮਾਹੀ ਅਤੇ ਨਿਮਾਹੀ ਵਿੱਤੀ ਨਤੀਜਿਆਂ ਦਾ ਪੂਰਾ ਵੇਰਵਾ ਸਟਾਕ ਐਕਸਚੇਂਜ ਦੀ ਵੈਬਸਾਈਟ www.bseindia.com ਅਤੇ ਕੰਪਨੀ ਦੀ ਵੈਬਸਾਈਟ www.srfootwears.com 'ਤੇ ਉਪਲਬੱਧ ਹੈ।

ਲਈ ਅਤੇ ਵਲੋਂ
ਐਸ. ਆਰ. ਇੰਡਸਟਰੀਜ਼ ਲਿਮਟਿਡ
ਸਹੀ/-
ਆਰ ਕੇ ਜੈਨ
ਆਈਪੀ ਰਜਿਸਟਰੇਸ਼ਨ ਨੰ: IBBI/IPA/-001/IPP00543/2017-18/10968
ਰੇਜੂਲੇਸ਼ਨ ਪ੍ਰੋਫੈਸ਼ਨਲ

ਸਥਾਨ: ਮੋਹਾਲੀ
ਮਿਤੀ: 22.03.2022

# ਸਵਾ ਕਰੋੜ ਨਾਲ ਕੀਤੀ ਜਾ ਰਹੀ ਕੰਢੀ ਨਹਿਰ ਦੀ ਮੁਰੰਮਤ 'ਚ ਘਪਲੇਬਾਜ਼ੀਆਂ ਦੀਆਂ ਕਨਸੋਆਂ

## ਨਹਿਰ ਦੀ ਮੁਰੰਮਤ ਦਾ ਕੰਮ ਅਧਿਕਾਰੀਆਂ, ਠੇਕੇਦਾਰਾਂ ਤੇ ਸਿਆਸਤਦਾਨਾਂ ਲਈ ਕਮਾਈ ਦਾ ਸਾਧਨ ਬਣਿਆ : ਗੁਰਨੇਕ ਭੱਜਲ

**ਸੁਰੇਸ਼ ਕੁਮਾਰ**

**ਹੁਸ਼ਿਆਰਪੁਰ, 22 ਮਾਰਚ:** ਸਰਕਾਰ ਨੇ ਕੰਢੀ ਨਹਿਰ ਕੰਢੀ ਇਲਾਕੇ ਦੀਆਂ ਜ਼ਮੀਨਾ ਦੀ ਸਿੰਚਾਈ ਲਈ ਬਣਾਈ ਸੀ ਤਾਂ ਜੋ ਕੰਢੀ ਵਿੱਚ ਕਿਸਾਨਾ ਨੂੰ ਫਸਲਾਂ ਲਈ ਬਰਸਾਤੀ ਪਾਣੀ 'ਤੇ ਮੁਨੱਸਰ ਨਾ ਰਹਿਣਾ ਪਵੇ। ਪਰ ਕੰਢੀ ਨਹਿਰ ਅਧਿਕਾਰੀਆਂ, ਸਿਆਸਦਾਤਨਾਂ ਅਤੇ ਠੇਕੇਦਾਰਾਂ ਦੀ ਮਿਲੀਭੁਗਤ ਨਾਲ ਮੁਰੰਮਤ ਦੇ ਕੰਮ ਵਿੱਚ ਕਥਿਤ ਕੀਤੇ ਜਾ ਰਹੇ ਭ੍ਰਿਸ਼ਟਾਚਾਰ ਕਾਰਨ ਠੇਕੇਦਾਰਾਂ ਤੇ ਅਧਿਕਾਰੀਆਂ ਦੀ ਕਮਾਈ ਦਾ ਸਾਧਨ ਬਣਦੀ ਜਾ ਰਹੀ ਹੈ। ਪਿਛਲੀ ਸਰਕਾਰ ਵਲੋਂ ਇਸ ਨਹਿਰ ਦੀ ਮੁਰੰਮਤ ਲਈ ਕਰੀਬ 1.25 ਕਰੋੜ ਨਾਲ ਮੁਰੰਮਤ ਦਾ ਕੰਮ ਸ਼ੁਰੂ ਕਰਵਾਇਆ ਗਿਆ ਸੀ, ਜਿਸ ਵਿੱਚ ਨਿਗਰਾਨ ਅਧਿਕਾਰੀਆਂ ਦੀ ਅਣਗਹਿਲੀ ਕਾਰਨ ਠੇਕੇਦਾਰ ਵਲੋਂ ਵੱਡਾ ਭ੍ਰਿਸ਼ਟਾਚਾਰ ਕੀਤਾ ਜਾ ਰਿਹਾ ਹੈ। ਕੁੱਲ ਹਿੰਦ ਕਿਸਾਨ ਸਭਾ ਨੇ ਮੁਰੰਮਤ ਦੇ ਕੰਮ ਵਿੱਚ ਹੋ ਰਹੇ ਵੱਡੇ ਭ੍ਰਿਸ਼ਟਾਚਾਰ ਦੀ ਜਾਂਚ ਦੀ ਮੰਗ ਕਰਦਿਆਂ ਸਬੰਧਿਤ ਅਧਿਕਾਰੀਆਂ ਤੇ ਠੇਕੇਦਾਰਾਂ ਖਿਲਾਫ਼ ਸਖਤ ਕਾਰਵਾਈ ਦੀ ਮੰਗ ਕੀਤੀ ਹੈ। ਮਿਲੀ ਜਾਣਕਾਰੀ ਅਨੁਸਾਰ ਪਿਛਲੀ ਸਰਕਾਰ ਨੇ ਵਿਕਾਸ ਦਿਖਾਉਣ ਲਈ ਅਪ੍ਰੈਲ 2021 ਦੌਰਾਨ ਕੰਢੀ ਨਹਿਰ ਦੀ ਮੁਰੰਮਤ ਦਾ ਕੰਮ ਸ਼ੁਰੂ ਕਰਵਾਇਆ ਸੀ। ਮੁਰੰਮਤ ਦਾ ਕੰਮ ਦੋ ਨਿਗਰਾਨ ਇੰਜੀਨੀਅਰਾਂ ਦੀ ਦੇਖ ਰੇਖ ਹੇਠ ਕੀਤਾ ਜਾ ਰਿਹਾ ਹੈ, ਪਰ ਹਕੀਕਤ ਵਿੱਚ ਕਰੋੜਾ ਰੁਪਏ ਦੇ ਮੁਰੰਮਤ ਦੇ ਕੰਮ ਦੀ ਨਿਗਰਾਨੀ ਨਾ ਤਾਂ ਉਸਾਰੀ ਕੰਪਨੀ ਦਾ ਸੁਪਰਵਾਈਜ਼ਰ ਅਤੇ ਨਾ ਹੀ ਵਿਭਾਗੀ ਅਧਿਕਾਰੀਆਂ ਵਲੋਂ ਹੀ ਕੀਤੀ ਜਾ ਰਹੀ ਹੈ। ਉਸਾਰੀ ਦਾ ਕੰਮ ਠੇਕੇਦਾਰ ਦੇ ਦਿਹਾੜੀਦਾਰ ਮਜ਼ਦੂਰਾਂ ਵਲੋਂ ਵਿਭਾਗੀ ਅਧਿਆਰੀਆਂ ਦੀ ਗੈਰ ਮੌਜੂਦਗੀ ਵਿੱਚ ਆਪਣੀ ਮਰਜੀ ਨਾਲ ਕੀਤਾ ਜਾ ਰਿਹਾ ਹੈ। ਮੁਰੰਮਤ ਦੇ ਕੰਮ ਵਿੱਚ ਨਾਲੋ ਨਾਲ ਪੈ ਰਹੀਆਂ ਤਰੇੜਾਂ ਮੁਰੰਮਤ ਵਿੱਚ ਕਥਿਤ ਕੀਤੇ ਜਾ ਰਹੇ ਭ੍ਰਿਸ਼ਟਾਚਾਰ ਦੀ ਗਵਾਹੀ ਭਰਦੀਆਂ ਹਨ। ਮੌਕੇ 'ਤੇ ਕੰਮ ਕਰ ਰਹੇ ਸਟਾਰ ਕੰਪਨੀ ਦੇ ਕਰਿੰਦਿਆਂ ਨੇ ਦੱਸਿਆ ਕਿ ਉਨ੍ਹਾਂ ਦਾ ਸੁਪਰਵਾਈਜਰ ਅੱਜ ਨਹੀਂ ਆਇਆ ਅਤੇ ਨਾ ਹੀ ਕੋਈ ਵਿਭਾਗੀ ਅਧਿਕਾਰੀ ਹੈ, ਪਰ ਉਹ ਕੰਮ ਵਿੱਚ ਕੋਈ ਕੁਤਾਹੀ ਨਹੀਂ ਕਰ ਰਹੇ। ਹੈਰਾਨੀ ਦੀ ਗੱਲ ਹੈ ਕਿ ਕਰੋੜਾ ਰੁਪਏ ਦੀ ਕੰਢੀ ਨਹਿਰ ਦੀ ਮੁਰੰਮਤ ਦਾ ਕੰਮ ਬਿਨ੍ਹਾ ਵਿਭਾਗੀ ਨਿਗਰਾਨੀ ਦੇ ਚੱਲ ਰਿਹਾ ਹੈ। ਅਧਿਕਾਰੀ ਕੇਵਲ ਭਲਵਾਨੀ ਗੇੜੇ ਮਾਰਨ ਹੀ ਆਉਂਦੇ ਹਨ, ਜਦੋਂ ਕਿ ਉਸਾਰੀ ਲਈ ਵਰਤਿਆ ਜਾਣ ਵਾਲਾ ਮਟੀਰੀਅਲ ਲਗਾਤਾਰ ਜਾਂਚ ਕਰਕੇ ਹੀ ਪਾਇਆ ਜਾਣਾ ਹੁੰਦਾ ਹੈ। ਪਿੰਡ ਸਵਾਰ ਦੇ ਕੁਝ ਅੱਗੇ ਬਿਨ੍ਹਾ ਕਿਸੇ ਨਿਗਰਾਨੀ ਦੇ ਪਾਈ ਜਾ ਰਹੀ ਕੰਕਰੀਟ ਤੇ ਹੋ ਰਿਹਾ ਪਲੱਸਤਰ ਵੀ ਇਸੇ ਕੜੀ ਦਾ ਹਿੱਸਾ ਸੀ। ਕੁੱਲ ਹਿੰਦ ਕਿਸਾਨ ਸਭਾ ਦੇ ਸੂਬਾ ਜੁਆਇੰਟ ਸਕੱਤਰ ਗੁਰਨੇਕ ਸਿੰਘ ਭੱਜਲ ਨੇ ਕਿਹਾ ਕਿ ਕੰਢੀ ਨਹਿਰ ਸਿਆਸਤਦਾਨਾਂ, ਠੇਕੇਦਾਰਾਂ ਤੇ ਨਹਿਰੀ ਅਧਿਕਾਰੀਆਂ ਦੀ ਕਮਾਈ ਦਾ ਸਾਧਨ ਬਣੀ ਹੋਈ ਹੈ, ਨਹਿਰ ਵਿੱਚ ਪਾਣੀ ਆਵੇ ਜਾਂ ਨਾ ਆਵੇ ਪਰ ਇਨ੍ਹਾ ਅਧਿਕਾਰੀਆਂ ਦੀ ਕਮਾਈ ਨੂੰ ਕੋਈ ਨਹੀਂ ਰੋਕ ਸਕਦਾ। ਉਨ੍ਹਾਂ ਸੂਬੇ ਦੇ ਮੁੱਖ ਮੰਤਰੀ ਭਗਵੰਤ ਮਾਨ ਨੂੰ ਸਵਾਲ ਕਰਦਿਆਂ ਕਿਹਾ ਕਿ ਕੀ ਕੰਢੀ ਨਹਿਰ ਦੇ ਅਧਿਕਾਰੀ ਗਰਮੀ ਵਿੱਚ ਦਫ਼ਤਰਾਂ ਤੋਂ ਬਾਹਰ ਨਿਕਲਣ ਤੋਂ ਡਰਦੇ ਹਨ ਜਾਂ ਭ੍ਰਿਸ਼ਟਾਚਾਰ ਕਾਰਨ ਬਣਦਾ ਹਿੱਸਾ ਦਫ਼ਤਰਾਂ ਵਿੱਚ ਪੁੱਜ ਜਾਣ ਕਾਰਨ ਉਹ ਬਾਹਰ ਨਹੀਂ ਨਿਕਲ ਰਹੇ। ਉਨ੍ਹਾ ਕਿਹਾ ਕਿ ਕੰਢੀ ਨਹਿਰ ਦੀ ਮੁਰੰਮਤ ਦੇ ਕੰਮ ਵਿੱਚ ਪਿਛਲੇ ਲੰਬੇ ਸਮੇਂ ਤੋਂ ਖਰਚੇ ਗਏ ਕਰੋੜਾ ਰੁਪਏ ਦੀ ਜਾਂਚ ਕੀਤੀ ਜਾਵੇ ਅਤੇ ਇਸ ਭ੍ਰਿਸ਼ਟਾਚਾਰ ਵਿੱਚ ਸ਼ਾਮਲ ਅਧਿਕਾਰੀਆਂ ਤੇ ਠੇਕੇਦਾਰਾਂ ਖਿਲਾਫ਼ ਸਖਤ ਕਾਰਵਾਈ ਕੀਤੀ ਜਾਵੇ। ਉਨ੍ਹਾ ਕਿਹਾ ਕਿ ਜੇਕਰ ਸਰਕਾਰ ਨੇ ਕੰਢੀ ਨਹਿਰ ਦੀ ਮੁਰੰਮਤ ਦੇ ਕੰਮ ਵਿੱਚ ਹੋ ਰਿਹਾ ਭ੍ਰਿਸ਼ਟਾਚਾਰ ਬੰਦ ਨਾ ਕਰਵਾਇਆ ਤਾਂ ਕਿਸਾਨ ਸਭਾ ਸੰਘਰਸ਼ ਕਰਨ ਲਈ ਮਜ਼ਬੂਰ ਹੋਵੇਗੀ।

**ਇਸ ਸਬੰਧੀ ਸੰਪਰਕ ਕਰਨ 'ਤੇ ਕੰਢੀ ਨਹਿਰ ਦੇ ਐਸਡੀਓ ਜਤਿੰਦਰਜੀਤ ਸਿੰਘ ਨੇ ਕਿਹਾ ਕਿ ਉਨ੍ਹਾਂ ਦੇ ਅਧਿਕਾਰ ਖੇਤਰ ਵਾਲੇ ਕੰਮ ਦੀ ਨਿਗਰਾਨੀ ਵਿਭਾਗੀ ਬੇਲਦਾਰ ਕਰ ਰਹੇ ਹਨ, ਪਰ ਮੌਕੇ 'ਤੇ ਨਾ ਮਿਲਣ ਬਾਰੇ ਉਨ੍ਹਾ ਕਿਹਾ ਕਿ ਉਹ ਕਿਸੇ ਸਾਈਡ 'ਤੇ ਬੈਠੇ ਹੋ ਸਕਦੇ ਹਨ।**

# ਹਰਜੋਤ ਸਿੰਘ ਬੈਂਸ ਨੂੰ ਕੈਬਨਿਟ 'ਚ ਸ਼ਾਮਲ ਕਰਨ 'ਤੇ 'ਆਪ' ਵਰਕਰਾਂ 'ਚ ਖੁਸ਼ੀ ਦੀ ਲਹਿਰ

**ਜਰਨੈਲ ਸਿੰਘ ਹਰੀਵਾਲ**

**ਸ੍ਰੀ ਕੀਰਤਪੁਰ ਸਾਹਿਬ 22 ਮਾਰਚ:** ਹਲਕਾ ਸ੍ਰੀ ਆਨੰਦਪੁਰ ਸਾਹਿਬ ਤੋਂ ਚੁਣੇ ਗਏ ਵਿਧਾਇਕ ਸ ਹਰਜੋਤ ਸਿੰਘ ਬੈਂਸ ਨੂੰ ਮੁੱਖ ਮੰਤਰੀ ਪੰਜਾਬ ਸਰਦਾਰ ਭਗਵੰਤ ਸਿੰਘ ਮਾਨ ਵੱਲੋਂ ਆਪਣੇ ਮੰਤਰੀ ਮੰਡਲ ਵਿੱਚ ਸ਼ਾਮਲ ਕਰਨ ਤੇ ਆਪ ਵਰਕਰਾਂ ਵਿਚ ਖੁਸ਼ੀ ਦੀ ਲਹਿਰ ਪਾਈ ਜਾ ਰਹੀ ਹੈ । ਇਸ ਸੰਬੰਧੀ ਹਾਕਮ ਸ਼ਾਹ ਰਾਏਪੁਰ ਨੇ ਦੱਸਿਆ ਕਿ ਪਾਰਟੀ ਦੀ ਮਜਬੂਤੀ ਦੇ ਲਈ ਹਰ ਇਕ ਵਰਕਰ ਨੇ ਦਿਨ ਰਾਤ ਮਿਹਨਤ ਕੀਤੀ ਅਤੇ ਹਲਕਾ ਸ੍ਰੀ ਆਨੰਦਪੁਰ ਸਾਹਿਬ ਤੋਂ ਹਰਜੋਤ ਸਿੰਘ ਬੈਂਸ ਨੂੰ ਭਾਰੀ ਵੋਟਾਂ ਨਾਲ ਜਿਤਾ ਕੇ ਵਿਧਾਨ ਸਭਾ ਵਿੱਚ ਭੇਜਿਆ। ਮੁੱਖ ਮੰਤਰੀ ਪੰਜਾਬ ਸਰਦਾਰ ਭਗਵੰਤ ਸਿੰਘ ਮਾਨ ਵੱਲੋਂ ਉਨ੍ਹਾਂ ਦੀ ਕਾਬਲੀਅਤ ਨੂੰ ਦੇਖਦੇ ਹੋਏ ਆਪਣੇ ਮੰਤਰੀ ਮੰਡਲ ਵਿੱਚ ਸ਼ਾਮਲ ਕੀਤਾ ਗਿਆ ਜਿਸ ਕਰਕੇ ਆਪ ਵਰਕਰਾਂ ਵਿੱਚ ਬਹੁਤ ਹੀ ਖੁਸ਼ੀ ਪਾਈ ਜਾ ਰਹੀ ਹੈ ਉਨ੍ਹਾਂ ਕਿਹਾ ਸਰਦਾਰ ਹਰਜੋਤ ਸਿੰਘ ਬੈਂਸ ਨੌਜਵਾਨ ਨੇਤਾ ਹੈ ਅਤੇ ਹਲਕੇ ਦੇ ਵਿਕਾਸ ਲਈ ਵਚਨਬੱਧ ਹਨ । ਆਮ ਆਦਮੀ ਪਾਰਟੀ ਦੇ ਸਾਰੇ ਵਰਕਰ ਉਨ੍ਹਾਂ ਦੇ ਮੋਢੇ ਨਾਲ ਮੋਢਾ ਮਿਲਾ ਕੇ ਕੰਮ ਕਰਨਗੇ ਅਤੇ ਹਲਕੇ ਦੇ ਵਿਕਾਸ ਲਈ ਆਪਣਾ ਬਣਦਾ ਯੋਗਦਾਨ ਪਾਉਣਗੇ। ਉਨ੍ਹਾਂ ਇਹ ਵੀ ਕਿਹਾ ਕਿ ਇਲਾਕੇ ਦੀਆਂ ਪ੍ਰਮੁੱਖ ਮੰਗਾਂ ਨੂੰ ਹਾਈਕਮਾਨ ਤੱਕ ਪਹੁੰਚਾਇਆ ਜਾਵੇਗਾ ਅਤੇ ਉਨ੍ਹਾਂ ਨੂੰ ਹੱਲ ਕਰਨ ਲਈ ਜਲਦੀ ਤੋਂ ਜਲਦੀ ਪ੍ਰਬੰਧ ਕੀਤੇ ਜਾਣਗੇ । ਇਸ ਮੌਕੇ ਪਿੰਡ ਰਾਏਪੁਰ ਸਾਹਨੀ ਦੇ ਆਪ ਵਰਕਰਾਂ ਵੱਲੋਂ ਜ਼ਿਲ੍ਹਾ ਇੰਚਾਰਜ ਕਮਿੱਕਰ ਸਿੰਘ ਨੂੰ ਸਨਮਾਨਿਤ ਵੀ ਕੀਤਾ ਗਿਆ। ਇਸ ਮੌਕੇ ਕੇਸਰ ਸਿੰਘ ਸੰਧੂ , ਸੋਨੀ ਬੁੰਗਾ, ਡਾਕਟਰ ਧਾਂਦਲੀ, ਜ਼ਿਮੀਂ ਡਾਹਢੀ, ਸ਼ਿੰਦੋ ਦੇਵੀ, ਪਿਆਰੇ ਲਾਲ ਸੈਣੀ, ਬਲਰਾਮ ਸ਼ਾਹ ਅਤੇ ਰੂਪਸ਼ਾਹ ਆਦਿ ਹਾਜ਼ਰ ਸਨ।

# ਜਗਰਾਉਂ ਪੁਲਿਸ 'ਤੇ ਸ਼ਹੀਦਾ ਦੇ ਪਰਿਵਾਰਾਂ ਨੂੰ ਤੰਗ-ਪ੍ਰੇਸ਼ਾਨ ਕਰਨ ਦੇ ਦੋਸ਼

**ਕੌਸ਼ਲ ਮੱਲ੍ਹਾ**

**ਜਗਰਾਓ,ਹਠੂਰ 22 ਮਾਰਚ:** ਜਗਰਾਓ ਪੁਲਿਸ ਤੇ ਸ਼ਹੀਦਾ ਦੇ ਪਰਿਵਾਰਾ ਨੂੰ ਤੰਗ-ਪ੍ਰੇਸਾਨ ਕਰਨ ਦੇ ਦੋਸ ਲੱਗੇ ਹਨ,ਇਸ ਸਬੰਧੀ ਗੱਲਬਾਤ ਕਰਦਿਆ ਪੀੜ੍ਹਤ ਬਲਜੀਤ ਸਿੰਘ ਗੋਰਸੀਆ ਖਾਨ ਮਹੁੰਮਦ ਨੇ ਜਗਰਾਓ ਪੁਲਿਸ ਤੇ ਦੋਸ ਲਾਉਦਿਆ ਕਿਹਾ ਕਿ 21 ਮਾਰਚ ਨੂੰ ਜਗਰਾਓ ਪੁਲਿਸ ਦੇ ਕੁਝ ਕਰਮਚਾਰੀਆ ਵੱਲੋ ਮੇਰੇ ਘਰ ਦੀ ਤਲਾਸੀ ਲਈ ਗਈ ਪਰ ਮੇਰੇ ਘਰ ਵਿਚੋ ਕੋਈ ਵੀ ਗੈਰ ਕਾਨੂੰਨੀ ਵਸਤੂ ਬਰਾਮਦ ਨਹੀ ਹੋਈ ਉਨ੍ਹਾ ਦੱਸਿਆ ਕਿ ਮੈ ਜਦੋ ਪੁਲਿਸ ਕਰਮਚਾਰੀਆ ਨੂੰ ਪੁੱਛਿਆ ਕਿ ਮੇਰੇ ਘਰ ਦੀ ਤਲਾਸੀ ਕਿਉ ਲਈ ਜਾ ਰਹੀ ਹੈ ਤਾਂ ਪੁਲਿਸ ਅਧਿਕਾਰੀਆ ਨੇ ਕਿਹਾ ਕਿ ਸਾਨੂੰ ਸੂਚਨਾ ਮਿਲੀ ਹੈ ਕਿ ਤੇਰੇ ਘਰ ਤਿੰਨ ਮੋਟਰਸਾਇਕਲ ਅਤੇ ਇੱਕ ਚੋਰੀ ਦੀ ਗੱਡੀ ਖੜ੍ਹੀ ਹੈ ਇਸ ਗੱਲ ਬਾਰੇ ਜਦੋ ਮੈਨੂੰ ਪਤਾ ਲੱਗਾ ਤਾਂ ਮੇਰਾ ਸਾਰਾ ਪਰਿਵਾਰ ਹੈਰਾਨ ਅਤੇ ਪ੍ਰੇਸਾਨ ਹੋ ਗਿਆ ਉਨ੍ਹਾ ਕਿਹਾ ਕਿ ਪੰਜਾਬ ਦੇ ਕਾਲੇ ਦਿਨਾ ਦੌਰਾਨ ਦਹਿਸਤਗਰਦਾ ਵੱਲੋ ਮੇਰੇ ਪਿਤਾ ਅਜੈਬ ਸਿੰਘ ਗੋਰਸੀਆ,ਮੇਰੀ ਮਾਤਾ ਜਸਵੰਤ ਕੌਰ ਅਤੇ ਭਰਜਾਈ ਮਲਕੀਤ ਕੌਰ ਨੂੰ ਸਾਡੇ ਘਰ ਤੇ ਹਮਲਾ ਕਰਕੇ ਸ਼ਹੀਦ ਕਰ ਦਿੱਤਾ ਸੀ ਅਤੇ ਸਾਡੇ ਘਰ ਨੂੰ ਅੱਗ ਲਾ ਦਿੱਤੀ ਸੀ ਅਸੀ ਹਰ ਸਮੇਂ ਪੁਲਿਸ ਦਾ ਸਾਥ ਦਿੱਤਾ ਅਤੇ ਮੇਰੇ ਮਾਤਾ-ਪਿਤਾ ਦੀ ਤਸਵੀਰ ਅੱਜ ਵੀ ਐਸ ਐਸ ਪੀ ਦਫਤਰ ਜਗਰਾਓ ਵਿਖੇ ਸ਼ਹੀਦ ਪਰਿਵਾਰਾ ਵਿਚ ਲੱਗੀ ਹੈ ਅਤੇ ਹਰ ਸਾਲ ਸਾਡੇ ਪਰਿਵਾਰ ਦਾ ਸ਼ਹੀਦੀ ਦਿਵਸ ਮੌਕੇ ਮਾਣ-ਸਨਮਾਨ ਕੀਤਾ ਜਾਦਾ ਹੈ ਪਰ ਅੱਜ ਪੰਜਾਬ ਵਿਚ ਆਮ-ਆਦਮੀ ਪਾਰਟੀ ਦੀ ਸਰਕਾਰ ਬਣਦਿਆ ਹੀ ਸਾਨੂੰ ਬਿਨ੍ਹਾ ਵਜ੍ਹਾ ਤੰਗ ਪ੍ਰੇਸਾਨ ਕੀਤਾ ਜਾ ਰਿਹਾ ਹੈ ਇਸ ਮੌਕੇ ਕੁੱਲ ਹਿੰਦ ਖੇਤ ਮਜਦੂਰ ਯੂਨੀਅਨ ਪੰਜਾਬ ਦੇ ਜੁਆਇੰਟ ਸਕੱਤਰ ਕਾਮਰੇਡ ਕੇਵਲ ਸਿੰਘ ਮੁੱਲਾਪੁਰਾ ਨੇ ਕਿਹਾ ਕਿ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਹਮੇਸਾ ਆਖਦੇ ਆ ਰਹੇ ਹਨ ਕਿ ਆਮ-ਆਦਮੀ ਪਾਰਟੀ ਸ਼ਹੀਦਾ ਦੇ ਪਰਿਵਾਰਾ ਨਾਲ ਮੋਢੇ ਨਾਲ ਮੋਢਾ ਲਾ ਕੇ ਖੜ੍ਹੀ ਹੈ ਅਤੇ ਅਸੀ ਸ਼ਹੀਦਾ ਦੇ ਪਰਿਵਾਰਾ ਦਾ ਸਤਿਕਾਰ ਕਰਦੇ ਹਾਂ। ਉਨ੍ਹਾ ਕਿਹਾ ਕਿ ਜਿਸ ਵਿਅਕਤੀ ਨੇ ਜਗਰਾਓ ਪੁਲਿਸ ਨੂੰ ਇਹ ਝੂਠੀ ਇਤਲਾਹ ਦੇ ਕੇ ਸ਼ਹੀਦ ਦੇ ਪਰਿਵਾਰ ਨੂੰ ਬਦਨਾਮ ਕਰਨ ਦੀ ਕੋਸਿਸ ਕੀਤੀ ਹੈ ਅਸੀ ਉਸ ਵਿਅਕਤੀ ਖਿਲਾਫ ਕਾਨੂੰਨੀ ਕਾਰਵਾਈ ਦੀ ਮੰਗ ਕਰਦੇ ਹਾਂ ਜੇਕਰ ਪੁਲਿਸ ਨੇ ਜਲਦੀ ਸੱਚ ਸਾਹਮਣੇ ਨਾ ਲਿਆਦਾ ਤਾਂ ਕੁੱਲ ਹਿੰਦ ਖੇਤ ਮਜਦੂਰ ਯੂਨੀਅਨ ਵੱਲੋ ਪੰਜਾਬ ਪੁਲਿਸ ਖਿਲਾਫ ਸੰਘਰਸ ਕੀਤਾ ਜਾਵੇਗਾ ਅਤੇ ਪੀੜ੍ਹਤ ਪਰਿਵਾਰ ਵੱਲੋ ਮਾਨਯੋਗ ਹਾਈਕੋਰਟ ਦਾ ਦਰਵਾਜਾ ਖੜਕਾਇਆ ਜਾਵੇਗਾ। ਇਸ ਮੌਕੇ ਉਨ੍ਹਾ ਨਾਲ ਕਾਮਰੇਡ ਲਖਵੀਰ ਸਿੰਘ, ਗੁਰਮੀਤ ਸਿੰਘ, ਤਰਸੇਮ ਸਿੰਘ, ਭਾਗ ਸਿੰਘ, ਪਰਮਜੀਤ ਸਿੰਘ, ਚਰਨਜੀਤ ਸਿੰਘ, ਜਗਜੀਤ ਸਿੰਘ, ਜਗਦੇਵ ਸਿੰਘ, ਲਖਵਿੰਦਰ ਸਿੰਘ, ਜਸਵਿੰਦਰ ਸਿੰਘ, ਜਸਵੀਰ ਸਿੰਘ, ਪਲਵਿੰਦਰ ਸਿੰਘ, ਦਿਲਪ੍ਰੀਤ ਸਿੰਘ, ਦਾਰਾ ਸਿੰਘ, ਬਿਸਨ ਸਿੰਘ, ਜੱਸਾ ਸਿੰਘ, ਸਿੰਦਰਪਾਲ ਸਿੰਘ, ਪਰਮ ਸਿੰਘ, ਗੁਰਮੀਤ ਸਿੰਘ, ਸਾਬਕਾ ਸਰਪੰਚ ਕੁਲਦੀਪ ਕੌਰ, ਕੁਲਵਿੰਦਰ ਕੌਰ, ਪਿਆਰ ਕੌਰ, ਕਰਤਾਰ ਕੌਰ, ਸੁਰਜੀਤ ਕੌਰ ਆਦਿ ਹਾਜ਼ਰ ਸਨ। ਇਸ ਸਬੰਧੀ ਜਦੋ ਜਗਰਾਓ ਪੁਲਿਸ ਦੇ ਐਸ ਐਸ ਪੀ ਨਾਲ ਸੰਪਰਕ ਕਰਨ ਦੀ ਕੋਸਿਸ ਕੀਤੀ ਤਾਂ ਉਹ 23 ਮਾਰਚ ਦੇ ਸ਼ਹੀਦੀ ਦਿਹਾੜੇ ਵਿਚ ਰੁੱਝੇ ਹੋਣ ਕਰਕੇ ਗੱਲ ਨਹੀ ਹੋ ਸਕੀ।



# ਕਾਨੂੰਨੀ ਰਮਜ਼ਾਂ ਤੋਂ ਉੱਪਰ ਨੌਜਵਾਨੀ ਵਾ-ਵਰੋਲੇ-

## ਬਾਦਲ ਖਾਨਦਾਨ ਦੀ ਸਰਪ੍ਰਸਤੀ ਵਾਲੇ ਕਾਲਜ ਦੇ ਗੇਟਾਂ 'ਤੇ ਪੋਸਟਰ ਲਗਾ ਕੇ ਖੁਦ ਨੂੰ ਐਲਾਨ ਤਾ ਪ੍ਰਧਾਨ

## ਕਾਲਜ ਪ੍ਰਬੰਧਨ ਨੇ ਧਾਰੀ ਚੁੱਪ, ਪੰਜਾਬ 'ਚ ਸਟੂਡੈਂਟ ਯੂਨੀਅਨਾਂ 'ਤੇ ਹੈ ਪਾਬੰਦੀ

**ਇਕਬਾਲ ਸਿੰਘ ਸ਼ਾਂਤ**

**ਡੱਬਵਾਲੀ, 22 ਮਾਰਚ:** ਆਪਸੀ ਧੜੇਬੰਦੀ ਤਹਿਤ ਬੇਖੌਫ਼ ਨੌਜਵਾਨੀ ਵਾ-ਵਰੋਲਿਆਂ 'ਚ ਅੱਜ ਪਿੰਡ ਕਿੱਲਿਆਂਵਾਲੀ ਦੇ ਨੌਜਵਾਨ ਲਵਪ੍ਰੀਤ ਸਿੰਘ ਸਰਾਂ ਕਿੱਲਿਆਂਵਾਲੀ ਨੇ ਖੁਦ ਨੂੰ ਗੁਰੂਨਾਨਕ ਕਾਲਜ ਮੰਡੀ ਕਿੱਲਿਆਂਵਾਲੀ ਦਾ ਪ੍ਰਧਾਨ ਥਾਪ ਦਿੱਤਾ। ਦਰਜਨਾਂ ਸਾਥੀਆਂ ਸਮੇਤ ਪੁੱਜ ਕੇ ਬਾਦਲ ਖਾਨਦਾਨ ਦੀ ਸਰਪ੍ਰਸਤੀ ਵਾਲੇ ਕਾਲਜ ਦੇ ਮੁੱਖ ਗੇਟਾਂ ਅਤੇ ਬਾਹਰੀ ਕੰਧਾਂ 'ਤੇ ਪ੍ਰਧਾਨਗੀ ਵਾਲੇ ਪੋਸਟਰ ਚਿਪਕਾ ਦਿੱਤੇ। ਕਾਫ਼ੀ ਵਹੀਕਲਾਂ 'ਤੇ ਵਲਵਲੇ ਦਰਸਾਉਂਦੇ ਵਾਪਸ ਪਰਤ ਗਏ। ਜ਼ਿਕਰਯੋਗ ਹੈ ਕਿ ਪੰਜਾਬ ਵਿੱਚ ਵਿੱਦਿਅਕ ਅਦਾਰਿਆਂ 'ਚ ਵਿਦਿਆਰਥੀ ਯੂਨੀਅਨਾਂ 'ਤੇ ਪਾਬੰਦੀ ਹੈ। ਕਾਲਜ ਪ੍ਰਬੰਧਨ ਨੇ ਵੀ ਇਸ ਗੰਭੀਰ ਮਸਲੇ 'ਤੇ ਚੁੱਪੀ ਧਾਰੀ ਹੋਈ ਹੈ। ਦੋਵੇਂ ਮੁੱਖ ਗੇਟਾਂ ਅਤੇ ਕੰਧਾਂ 'ਤੇ ਲਗਾਏ ਪੋਸਟਰ ਕਾਲਜ ਪ੍ਰਬੰਧਕਾਂ ਦੀ ਚੁੱਪੀ ਨੂੰ ਮੂੰਹ ਚਿੜਾਉਂਦੇ ਰਹੇ। ਆਖਿਆ ਜਾ ਰਿਹਾ ਹੈ ਕਿ ਦੋ ਧੜਿਆਂ ਵਿਚਕਾਰ ਆਪਸੀ ਖਹਿਬਾਜ਼ੀ 'ਚ ਪੋਸਟਰ ਲਗਾ ਕੇ ਯੂਥ ਪਾਵਰ ਵਿਖਾਈ ਗਈ ਹੈ। ਹੋਲੀ ਦੇ ਪਹਿਲਾਂ ਤੋਂ ਪੋਸਟਰਾਂ ਵਾਲੀ ਸਥਿਤੀ ਉਬਾਲੇ ਲੈ ਰਹੀ ਸੀ। ਖੁਦ ਬਣਿਆ ਪ੍ਰਧਾਨ ਲਵਪ੍ਰੀਤ ਸਿੰਘ ਜੀ.ਐਨ ਕਾਲਜ ਦਾ ਸਾਬਕਾ ਵਿਦਿਆਰਥੀ ਦੱਸਿਆ ਜਾਂਦਾ ਹੈ। ਉਸਨੇ ਹੁਣੇ ਜਿਹੇ ਵਕਾਲਤ ਦੀ ਪੜ੍ਹਾਈ ਲਈ ਕਲੈਟ ਦਾ ਟੈਸਟ ਪਾਸ ਕੀਤਾ ਹੈ। ਪੋਸਟਰ ਇਬਾਰਤ ਨੂੰ ਗੋਲ-ਮੋਲ ਰੱਖਦੇ ਹੋਏ ਲਵਪ੍ਰੀਤ ਸਿੰਘ ਨੂੰ ਗੁਰੂ ਨਾਨਕ ਕਾਲਜ ਦਾ ਪ੍ਰਧਾਨ ਦਾ ਦਰਸਾਇਆ ਗਿਆ ਹੈ। ਜਦੋਂਕਿ ਹਕੀਕਤ 'ਚ ਸਾਬਕਾ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਦੇ ਚਚੇਰੇ ਭਰਾ ਮੇਜਰ ਭੁਪਿੰਦਰ ਸਿੰਘ ਢਿੱਲੋਂ ਜੀ.ਐਨ ਕਾਲਜ ਦੇ ਪ੍ਰਧਾਨ ਹਨ। ਸੂਬੇ ਵਿੱਚ ਬਦਲਾਅ ਵਾਲੀ ਨਵੀਂ ਸਰਕਾਰ 'ਚ ਨੌਜਵਾਨ ਵਲਵਲਿਆਂ ਦੇ ਖੁੱਲ੍ਹੇਆਮ ਝਲਕਾਰੇ ਆਮ ਜਨਤਾ ਦੇ ਪਚ ਨਹੀਂ ਰਹੇ। ਲਵਪ੍ਰੀਤ ਸਿੰਘ ਨੇ ਪ੍ਰਧਾਨਗੀ ਅਤੇ ਪੋਸਟਰਾਂ ਸੰਬੰਧੀ ਰਾਬਤ ਕਰਨ 'ਤੇ ਕਿਹਾ ਕਿ ਉਹ ਕਾਲਜ 'ਚ ਨਹੀਂ ਪੜ੍ਹਦਾ। ਉਸਨੂੰ ਕਾਲਜ ਦੇ ਵਿਦਿਆਰਥੀਆਂ ਅਤੇ ਬਾਹਰੀ ਨੌਜਵਾਨਾਂ ਨੇ ਰਲ ਦੇ ਪ੍ਰਧਾਨ ਬਣਾਇਆ ਹੈ। ਜਦੋਂ ਉਸਨੂੰ ਯੂਨੀਅਨਾਂ 'ਤੇ ਪਾਬੰਦੀ ਹੋਣ ਦੀ ਗੱਲ ਸਾਂਝੀ ਕੀਤੀ ਗਈ ਤਾਂ ਉਸਨੇ ਆਖਿਆ ਕਿ ਇਹ ਪੋਸਟਰ ਆਪਸੀ ਖਿਲਾਫ਼ਾ-ਖਿਲਾਫ਼ੀ 'ਚ ਨੌਜਵਾਨਾਂ 'ਚ ਅਮਨ-ਸ਼ਾਂਤੀ ਰੱਖਣ ਲਈ ਪੋਸਟਰ ਲਗਾਏ ਹਨ। ਦੂਜੇ ਪਾਸੇ ਕਾਲਜ ਦੇ ਪ੍ਰਿੰਸੀਪਲ ਸੁਰਿੰਦਰ ਸਿੰਘ ਠਾਕੁਰ ਨੇ ਕਾਲਜ ਦੇ ਮੁੱਖ ਗੇਟ 'ਤੇ ਪੋਸਟਰ ਲੱਗੇ ਹੋਣ ਦੀ ਗੱਲ ਤੋਂ ਅਗਿਆਨਤਾ ਜਾਹਰ ਕੀਤੀ ਅਤੇ ਆਖਿਆ ਕਿ ਕਾਲਜ ਦੇ ਬਾਹਰ ਨੌਜਵਾਨ ਜੋ ਮਰਜ਼ੀ ਕਰਦੇ ਰਹਿਣ। ਜੇਕਰ ਕਾਲਜ ਦਾ ਵਿਦਿਆਰਥੀ ਇਸ ਮਾਮਲੇ 'ਚ ਸ਼ਾਮਲ ਪਾਇਆ ਗਿਆ ਤਾਂ ਉਸਨੂੰ ਕਾਲਜ ਤੋਂ ਕੱਢ ਦਿੱਤਾ ਜਾਵੇਗਾ। ਹੈਰਾਨੀ ਦੀ ਗੱਲ ਹੈ ਕਿ ਖੇਤਰ ਦੇ ਨਾਮਚੀਨ ਕਾਲਜ ਦਾ ਨਾਂਅ ਵਰਤ ਕੇ ਬਾਹਰੀ ਨੌਜਵਾਨ ਪ੍ਰਧਾਨਗੀ ਦੇ ਪੋਸਟਰ ਕਾਲਜ ਗੇਟ 'ਤੇ ਚਿਪਕਾ ਦਿੱਤੇ ਗਏ ਅਤੇ ਕਾਲਜ ਪ੍ਰਬੰਧਨ ਮਾਮਲੇ 'ਤੇ ਮਿੱਟੀ ਪਾਉਣ ਦੀ ਰਾਹ ਤੁਰਿਆ ਹੋਇਆ ਹੈ।

# ਪਿੰਡ ਕੋਟਲਾ ਸ਼ਾਹੀਆਂ ਦੇ ਵਸਨੀਕਾਂ ਨੇ ਵਿਧਾਇਕ ਸ਼ੈਰੀ ਕਲਸੀ ਦਾ ਕੀਤਾ ਵਿਸ਼ੇਸ਼ ਸਨਮਾਨ

## 'ਲੋਕ ਸੇਵਾ ਤੇ ਅਵਾਮ ਦਾ ਜੀਵਨ ਪੱਧਰ ਉੱਚਾ ਚੁੱਕਣਾ ਮੇਰਾ ਮੁੱਖ ਮਕਸਦ'

**ਬੀ.ਐਸ.ਬਾਜਵਾ**

**ਬਟਾਲਾ, 22 ਮਾਰਚ:** ਪਿੰਡ ਕੋਟਲਾ ਸ਼ਾਹੀਆਂ ਦੇ ਸਮੂਹ ਨਿਵਾਸੀਆਂ, ਸੁਰਜੀਤ ਸਪੋਰਟਸ ਐਸੋਸੀਏਸ਼ਨ ਅਤੇ ਕਮਲਜੀਤ ਯਾਦਗਾਰੀ ਖੇਡਾਂ ਦੀ ਸਮੁੱਚੀ ਟੀਮ ਵੱਲੋਂ ਇੱਕ ਵਿਸ਼ੇਸ਼ ਸਮਾਗਮ ਕਰਕੇ ਬਟਾਲਾ ਵਿਧਾਨ ਸਭਾ ਹਲਕੇ ਤੋਂ ਜਿੱਤੇ ਨੌਜਵਾਨ ਵਿਧਾਇਕ ਅਮਨ ਸ਼ੇਰ ਸਿੰਘ (ਸ਼ੈਰੀ ਕਲਸੀ) ਨੂੰ ਵਿਸ਼ੇਸ਼ ਤੌਰ 'ਤੇ ਸਨਮਾਨਤ ਕੀਤਾ ਗਿਆ। ਪਿੰਡ ਕੋਟਲਾ ਸ਼ਾਹੀਆਂ ਵਿਧਾਇਕ ਸ਼ੈਰੀ ਕਲਸੀ ਦਾ ਜੱਦੀ ਪਿੰਡ ਹੈ ਅਤੇ ਉਸਦੇ ਵਿਧਾਇਕ ਬਣਨ 'ਤੇ ਪਿੰਡ ਵਾਸੀ ਬੇਹੱਦ ਖੁਸ਼ ਹਨ। ਪਿੰਡ ਕੋਟਲਾ ਸ਼ਾਹੀਆਂ ਦੇ ਨਿਵਾਸੀਆਂ ਅਤੇ ਸੁਰਜੀਤ ਸਪੋਰਟਸ ਐਸੋਸੀਏਸ਼ਨ ਵੱਲੋਂ ਕਰਵਾਏ ਸਨਮਾਨ ਸਮਾਰੋਹ ਵਿੱਚ ਵਿਧਾਇਕ ਸ਼ੈਰੀ ਕਲਸੀ ਅਤੇ ਉਨ੍ਹਾਂ ਦੀ ਮਾਤਾ ਸ੍ਰੀਮਤੀ ਬਲਬੀਰ ਕੌਰ ਕਲਸੀ, ਧਰਮ ਪਤਨੀ ਸ੍ਰੀਮਤੀ ਰਾਜਬੀਰ ਕੌਰ ਕਲਸੀ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ। ਪਿੰਡ ਦੇ ਵਸਨੀਕ ਅਤੇ ਪੰਜਾਬ ਪੁਲਿਸ ਵਿੱਚ ਬਤੌਰ ਐੱਸ.ਪੀ. ਸੇਵਾਵਾਂ ਨਿਭਾ ਰਹੇ ਸ. ਪ੍ਰਿਥੀਪਾਲ ਸਿੰਘ ਨੇ ਕਿਹਾ ਕਿ ਉਨ੍ਹਾਂ ਨੂੰ ਆਪਣੇ ਪਿੰਡ ਦੇ ਹੋਣਹਾਰ ਨੌਜਵਾਨ ਸ਼ੈਰੀ ਕਲਸੀ ਉੱਪਰ ਬੇਹੱਦ ਮਾਣ ਹੈ ਜੋ ਛੋਟੀ ਉਮਰੇ ਹੀ ਜ਼ਿਲ੍ਹੇ ਵਿੱਚ ਸਭ ਤੋਂ ਵੱਧ ਲੀਡ ਲੈ ਕੇ ਪੰਜਾਬ ਵਿਧਾਨ ਸਭਾ ਵਿੱਚ ਪਹੁੰਚੇ ਹਨ। ਉਨ੍ਹਾਂ ਕਿਹਾ ਕਿ ਹਲਕਾ ਬਟਾਲਾ ਦੇ ਨਾਲ ਸਮੁੱਚੇ ਇਲਾਕੇ ਨੂੰ ਵਿਧਾਇਕ ਸ਼ੈਰੀ ਕਲਸੀ ਤੋਂ ਵੱਡੀਆਂ ਆਸਾਂ ਹਨ ਅਤੇ ਉਨ੍ਹਾਂ ਨੂੰ ਪੂਰੀ ਉਮੀਦ ਹੈ ਕਿ ਜਿਸ ਤਰਾਂ ਸ਼ੈਰੀ ਕਲਸੀ ਦੇ ਅੰਦਰ ਲੋਕ ਸੇਵਾ ਦਾ ਜਜ਼ਬਾ ਹੈ ਉਹ ਲੋਕਾਂ ਦੀਆਂ ਆਸਾਂ 'ਤੇ ਜ਼ਰੂਰ ਖਰ੍ਹੇ ਉਤਰਗੇ। ਇਸ ਤੋਂ ਪਹਿਲਾਂ ਵਿਧਾਇਕ ਸ਼ੈਰੀ ਕਲਸੀ ਦਾ ਪਿੰਡ ਵਾਸੀਆਂ ਨੇ ਢੋਲ ਨਗਾਰਿਆ ਤੇ ਵੱਖ-ਵੱਖ ਵੰਨਗੀਆ ਨਾਲ ਸ਼ਹਾਨਾ ਸਵਾਗਤ ਕੀਤਾ ਅਤੇ ਭੰਗੜੇ ਪਾਏ। ਪਿੰਡ ਦੇ ਖੇਡ ਸਟੇਡੀਅਮ ਦੇ ਵਿੱਚ ਸਵਾਗਤ ਲਈ ਸਭਿਆਚਾਰਕ ਸਮਾਗਮ ਵੀ ਕਰਵਾਇਆ ਗਿਆ। ਪਿੰਡ ਦੇ ਲੋਕਾਂ ਨੇ ਭੰਗੜੇ ਪਾਉਦਿਆਂ ਵਿਧਾਇਕ ਸੈਰੀ ਕਲਸੀ ਨੂੰ ਪਿੰਡ ਦਾ ਚੱਕਰ ਲਿਵਾਇਆ ਅਤੇ ਪਿੰਡ ਦੇ ਦੋਹਾਂ ਗੁਰਦਵਾਰਾ ਸਾਹਿਬਾਨਾਂ ਦੇ ਵਿੱਚ ਵਿਧਾਇਕ ਸ਼ੈਰੀ ਕਲਸੀ ਨੇ ਆਪਣੇ ਸਾਥੀਆਂ ਸਮੇਤ ਮੱਥਾ ਟੇਕਿਆ ਅਤੇ ਪ੍ਰਬੰਧਕਾਂ ਨੇ ਗੁਰੂ ਘਰ ਦੀ ਬਖਸ਼ਿਸ਼ ਸਿਰਪਾਓ ਨਾਲ ਸਨਮਾਨਤ ਕੀਤਾ। ਪਿੰਡ ਕੋਟਲਾ ਸ਼ਾਹੀਆਂ ਦੇ ਸਮੂਹ ਪਿੰਡ ਵਾਸੀਆਂ ਵੱਲੋਂ ਦਿੱਤੇ ਪਿਆਰ ਤੇ ਸਤਿਕਾਰ ਦਾ ਧੰਨਵਾਦ ਕਰਦਿਆਂ ਵਿਧਾਇਕ ਸ਼ੈਰੀ ਕਲਸੀ ਨੇ ਕਿਹਾ ਕਿ ਉਹ ਅੱਜ ਜਿਸ ਵੀ ਮੁਕਾਮ 'ਤੇ ਹਨ ਆਪਣੇ ਬਜ਼ੁਰਗਾਂ ਅਤੇ ਭੈਣ-ਭਰਾਵਾਂ ਦੇ ਅਸ਼ੀਰਵਾਦ ਦੇ ਸਦਕਾ ਹੀ ਹਨ। ਉਨ੍ਹਾਂ ਕਿਹਾ ਕਿ ਪਿੰਡ ਕੋਟਲਾ ਸ਼ਾਹੀਆਂ ਮੇਰਾ ਆਪਣਾ ਪਿੰਡ ਹੈ ਅਤੇ ਮੇਰੇ ਆਪਣਿਆਂ ਵੱਲੋਂ ਦਿੱਤਾ ਗਿਆ ਇਹ ਪਿਆਰ ਤੇ ਸਤਿਕਾਰ ਉਨ੍ਹਾਂ ਨੂੰ ਹੋਰ ਵੀ ਵਧੇਰੇ ਲੋਕ ਸੇਵਾ ਲਈ ਪ੍ਰੇਰਦਾ ਰਹੇਗਾ। ਵਿਧਾਇਕ ਸ਼ੈਰੀ ਕਲਸੀ ਨੇ ਕਿਹਾ ਕਿ ਉਹ ਰਾਜਨੀਤੀ ਵਿੱਚ ਸਿਰਫ ਤੇ ਸਿਰਫ ਲੋਕ ਸੇਵਾ ਲਈ ਆਏ ਹਨ ਅਤੇ ਅਵਾਮ ਦਾ ਜੀਵਨ ਪੱਧਰ ਉੱਚਾ ਚੁੱਕਣਾ ਉਨ੍ਹਾਂ ਦਾ ਮਕਸਦ ਹੈ। ਉਨ੍ਹਾਂ ਕਿਹਾ ਕਿ ਪੰਜਾਬ ਵਿੱਚ ਤਬਦੀਲੀ ਦਾ ਯੁੱਗ ਸ਼ੁਰੂ ਹੋ ਗਿਆ ਹੈ ਜਿਸ ਨਾਲ ਸਾਡਾ ਪੰਜਾਬ ਇਕ ਵਾਰ ਫਿਰ ਰੰਗਲਾ ਪੰਜਾਬ ਬਣ ਸਕੇ। ਇਸ ਮੌਕੇ ਪਿੰਡ ਕੋਟਲਾ ਸ਼ਾਹੀਆਂ ਦੇ ਵਸਨੀਕ ਐੱਸ.ਪੀ. ਪ੍ਰਿਥੀਪਾਲ ਸਿੰਘ, ਰਛਪਾਲ ਸਿੰਘ ਪੀ.ਪੀ.ਐੱਸ. ਅਧਿਕਾਰੀ, ਆਮ ਆਦਮੀ ਪਾਰਟੀ ਦੇ ਆਗੂ ਬਲਬੀਰ ਸਿੰਘ ਪੰਨੂੰ, ਨੈਸ਼ਨਲ ਐਵਾਰਡੀ ਸਰਪੰਚ ਪੰਥਦੀਪ ਸਿੰਘ ਛੀਨਾ, ਤਰੁਨ ਕਲਸੀ, ਨਿਸ਼ਾਨ ਸਿੰਘ ਰੰਧਾਵਾ, ਦਵਿੰਦਰ ਸਿੰਘ ਕਾਲਾ ਨੰਗਲ ਤੇ ਹੋਰ ਮੋਹਤਬਰ ਵੀ ਹਾਜ਼ਰ ਸਨ।









# ਗਰੀਨ ਫ਼ੀਲਡ ਕਾਨਵੈਂਟ ਸਕੂਲ ਦਾ ਨਤੀਜਾ 100 ਫੀਸਦੀ ਰਿਹਾ

**ਸੰਜੀਵ ਗਰਗ ਕਾਲੀ**

**ਧਨੌਲਾ ਮੰਡੀ, 22 ਮਾਰਚ:** ਗਰੀਨ ਫ਼ੀਲਡ ਕਾਨਵੈਂਟ (ਸੀਨੀਅਰ ਸੈਕੰਡਰੀ) ਸਕੂਲ ਦਾਨਗੜ੍ਹ ਦਾ ਨਤੀਜਾ ਅੱਜ ਐਲਾਨਿਆ ਗਿਆ ਜੋ 100 ਫੀ ਸਦੀ ਰਿਹਾ। ਇਸ ਸੰਬੰਧੀ ਜਾਣਕਾਰੀ ਦਿੰਦਿਆਂ ਪ੍ਰਿੰਸੀਪਲ ਰਾਜਿੰਦਰ ਕੁਮਾਰ ਜੇਠੀ ਨੇ ਦੱਸਿਆ ਕਿ ਸਾਰੇ ਵਿਦਿਆਰਥੀਆਂ ਨੇ ਵਧੀਆ ਅੰਕ ਪ੍ਰਾਪਤ ਕਰਕੇ ਮਾਪਿਆਂ, ਅਧਿਆਪਕਾਂ ਅਤੇ ਸਕੂਲ ਦਾ ਮਾਣ ਵਧਾਇਆ। ਇਸ ਮੌਕੇ ਚੇਅਰਮੈਨ ਸੁਖਮਿੰਦਰ ਸਿੰਘ ਗਿੱਲ ਵੱਲੋਂ ਵਿਦਿਆਰਥੀਆਂ ਦੇ ਚੰਗੇ ਨਤੀਜੇ ਲਈ ਸਕੂਲ ਦੇ ਸਮੁੱਚੇ ਸਟਾਫ਼ ਦੀ ਸ਼ਲਾਘਾ ਕਰਦਿਆਂ ਨਤੀਜੇ ਵਿੱਚ ਪੁਜੀਸ਼ਨਾਂ ਹਾਸਿਲ ਕਰਨ ਵਾਲੇ ਵਿਦਿਆਰਥੀਆਂ ਤੇ ਸਕੂਲ ਸਟਾਫ਼ ਨੂੰ ਵਧਾਈਆਂ ਦਿੱਤੀਆਂ ਗਈਆਂ।

# ਮਾਤਾ ਗੁਜਰੀ ਖ਼ਾਲਸਾ ਕਾਲਜ ਵਿਖੇ ਕਰਵਾਇਆ ਖ਼ਾਲਸਾ ਪੰਥ ਦੀ ਸਾਜਨਾ 'ਤੇ ਵਿਸ਼ੇਸ਼ ਲੈਕਚਰ

**ਕੁਲਵਿੰਦਰ ਧਾਰੀਵਾਲ**

**ਕਰਤਾਰਪੁਰ, 22 ਮਾਰਚ:** -ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਚਲਾਏ ਜਾ ਰਹੇ ਮਾਤਾ ਗੁਜਰੀ ਖਾਲਸਾ ਕਾਲਜ, ਕਰਤਾਰਪੁਰ ਵਿਖੇ ਕਾਲਜ ਦੇ ਪ੍ਰਿੰਸੀਪਲ ਡਾ.ਕਵਲਜੀਤ ਕੌਰ ਦੀ ਦੇਖ ਰੇਖ ਹੇਠ ਭਾਈ ਕੁਲਜੀਤ ਸਿੰਘ ਜੀ ਕਵਿਸ਼ਰ ਦੁਆਰਾ ਖ਼ਾਲਸਾ ਪੰਥ ਦੀ ਸਾਜਨਾ ਤੇ ਵਿਸ਼ੇਸ਼ ਲੈਕਚਰ ਕੀਤਾ ਗਿਆ ਭਾਈ ਕੁਲਜੀਤ ਸਿੰਘ ਨੇ ਵਿਦਿਆਰਥੀਆਂ ਨੂੰ ਜਾਣਕਾਰੀ ਦਿੰਦਿਆ ਦੱਸਿਆ ਕਿ ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਦੀ ਸਿਰਜਣਾ ਕਰਕੇ ਦੁਨੀਆਂ ਦੇ ਇਤਿਹਾਸ ਵਿੱਚ ਇੱਕ ਨਿਵੇਕਲਾ ਅਧਿਆਇ ਸਿਰਜਿਆ ਅਤੇ ਖਾਲਸੇ ਨੂੰ ਇਕ ਵਿਲੱਖਣ ਦਿਖ ਬਖਸ਼ੀ। ਉਨ੍ਹਾਂ ਕਿਹਾ ਕਿ ਵਿਸਾਖੀ ਵਾਲੇ ਦਿਨ ਗੁਰੂ ਜੀ ਵੱਲੋਂ ਜਿਥੇ ਇਕ ਪਾਸੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਗਈ, ਉੱਥੇ ਹੀ ਦੂਸਰੇ ਪਾਸੇ ਗੁਰੂ ਸਾਹਿਬ ਜੀ ਦੁਆਰਾ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛੱਕ ਕੇ ਗੁਰੂ ਤੇ ਚੇਲੇ ਦਾ ਅਜਿਹਾ ਰੂਪ ਪੇਸ਼ ਕੀਤਾ, ਜਿਸ ਵਿੱਚ ਗੁਰੂ ਚੇਲੇ ਵਿੱਚ ਕੋਈ ਭਿੰਨ ਭੇਦ ਨਹੀਂ। ਉਨ੍ਹਾਂ ਨੇ ਕਿਹਾ ਕਿ ਖਾਲਸੇ ਦਾ ਅਰਥ ਸ਼ੁੱਧ, ਨਿਰਮਲ ਤੇ ਮਿਲਾਵਟ ਰਹਿਤ ਹੈ। ਖਾਲਸਾ ਝੂਠ, ਬੇਈਮਾਨੀ ਫਰੇਬ ਦਾ ਵਿਰੋਧੀ ਅਤੇ ਮਨੁੱਖਤਾ ਦਾ ਹਮਦਰਦ ਹੈ। ਅੰਤ ਵਿੱਚ ਉਨ੍ਹਾਂ ਵਿਦਿਆਰਥੀਆਂ ਨੂੰ ਅਪੀਲ ਕਰਦਿਆ ਕਿਹਾ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਖਸ਼ਿਸ਼ ਕੀਤੀ ਖੰਡੇ- ਬਾਟੇ ਦੀ ਪਾਹੁਲ ਛੱਕ ਕੇ ਗੁਰਮਤਿ ਦੇ ਧਾਰਨੀ ਬਣਨ ਅਤੇ ਆਪਣੇ ਜੀਵਨ ਨੂੰ ਸਫ਼ਲ ਕਰਨ। ਇਸ ਮੌਕੇ ਕਾਲਜ ਪ੍ਰਿੰਸੀਪਲ ਡਾ. ਕਵਲਜੀਤ ਕੌਰ ਜੀ ਦੁਆਰਾ ਭਾਈ ਸਾਹਿਬ ਦਾ ਧੰਨਵਾਦ ਕੀਤਾ ਗਿਆ ਤੇ ਉਨ੍ਹਾਂ ਕਿਹਾ ਕਿ ਅਜਿਹੇ ਧਾਰਮਿਕ ਲੈਕਚਰ ਵਿਦਿਆਰਥੀਆ ਨੂੰ ਗੁਰਮਤਿ ਵਿਚਾਰਧਾਰਾ ਨਾਲ ਜੋੜੀ ਰੱਖਣ ਵਿੱਚ ਸਹਾਈ ਹੁੰਦੇ ਹਨ।

# ਕੈਬਨਿਟ ਮੰਤਰੀ ਹਰਭਜਨ ਸਿੰਘ ਦਾ ਜੰਡਿਆਲਾ ਗੁਰੂ ਪਹੁੰਚਣ 'ਤੇ ਸਮਰਥਕਾਂ ਵਲੋਂ ਨਿੱਘਾ ਸਵਾਗਤ

**ਅਨਿਲ ਕੁਮਾਰ**

**ਜੰਡਿਆਲਾ ਗੁਰੂ 22 ਮਾਰਚ:** ਵਿਧਾਨ ਸਭਾ ਹਲਕਾ ਜੰਡਿਆਲਾ ਗੁਰੂ ਦੇ ਵਿਧਾਇਕ ਹਰਭਜਨ ਸਿੰਘ ਜੋ ਪੰਜਾਬ ਦੇ ਕੈਬਿਨੇਟ ਵਿਚ ਬਿਜਲੀ ਅਤੇ ਲੋਕ ਨਿਰਮਾਣ ਵਿਭਾਗ ਦੇ ਮੰਤਰੀ ਵਜੋਂ ਨਿਵਾਜਿਆ ਗਿਆ ਹੈ ਉਹਨਾਂ ਦਾ ਸ਼ਾਮ ਨੂੰ ਪਰਿਵਾਰ ਸਮੇਤ ਆਪਣੇ ਸ਼ਹਿਰ ਜੰਡਿਆਲਾ ਗੁਰੂ ਪਹੁੰਚਣ ਤੇ ਸਮਰਥਕਾਂ ਵਲੋਂ ਫੁੱਲਾਂ ਨਾਲ ਜ਼ੋਰਦਾਰ ਸਵਾਗਤ ਕੀਤਾ ਗਿਆ ਇਸ ਮੌਕੇ ਸ਼ਹਿਰੀ ਪ੍ਰਧਾਨ ਸਰਬਜੀਤ ਸਿੰਘ ਡਿੰਪੀ ਨੇ ਕਿਹਾ ਕਿ ਜੰਡਿਆਲਾ ਗੁਰੂ ਤੋਂ ਪਹਿਲੀ ਵਾਰ ਕੋਈ ਕੈਬਿਨੇਟ ਮੰਤਰੀ ਬਣਿਆ ਹੈ ਜੋ ਸਾਡੇ ਲਈ ਮਾਣ ਵਾਲੀ ਗੱਲ ਹੈ ਸਾਨੂੰ ਆਸ ਹੈ ਕਿ ਆਮ ਆਦਮੀ ਪਾਰਟੀ ਦੇ ਹਰ ਇਕ ਕਰਜਕਰਤਾ ਸ਼ਹਿਰ ਦੇ ਵਿਕਾਸ ਲਈ ਦਿਨ ਰਾਤ ਇਕ ਕਰ ਦੇਣਗੇ ਅਤੇ ਭ੍ਰਿਸ਼ਟਾਚਾਰ ਮੁਕਤ ਪੰਜਾਬ ਬਣਾਉਣ ਵਿਚ ਅਹਿਮ ਭੂਮਿਕਾ ਨਿਭਾਉਣਗੇ। ਹਰਭਜਨ ਸਿੰਘ ਨੇ ਜੰਡਿਆਲਾ ਗੁਰੂ ਸਰਾਂ ਰੋਡ ਪਹੁੰਚ ਕੇ ਆਪਣੀ ਧਰਤੀ ਨੂੰ ਨਮਨ ਕੀਤਾ ਅਤੇ ਪੰਜਾਬ ਮੁੱਖ ਮੰਤਰੀ ਭਗਵੰਤ ਮਾਨ ਦਾ ਧੰਨਵਾਦ ਕਰਦੇ ਹੋਏ ਕਿਹਾ ਕਿ ਜੋ ਜਿੰਮੇਵਾਰੀ ਸੌਂਪੀ ਗਈ ਹੈ ਉਸ ਨੂੰ ਮੈਂ ਪੂਰੀ ਇਮਾਨਦਾਰੀ ਨਾਲ ਨਿਭਾਵਾਂਗਾ।

# 28 ਮਾਰਚ ਨੂੰ ਤਹਿਸੀਲ ਕੰਪਲੈਕਸ ਨਿਹਾਲ ਸਿੰਘ ਵਾਲਾ ਦੇ ਸਾਈਕਲ ਸਟੈਂਡ ਤੇ ਕੰਟੀਨ ਦਾ ਦਿੱਤਾ ਜਾਵੇਗਾ ਠੇਕਾ

**ਜੰਗੀਰ ਸਿੰਘ**

**ਬੱਧਨੀ ਕਲਾਂ, 23 ਮਾਰਚ:** ਤਹਿਸੀਲ ਨਿਹਾਲ ਸਿੰਘ ਵਾਲਾ ਦੇ ਤਸੀਲਦਾਰ ਸਾਹਿਬ, ਦੀਪਕ ਸਰਮਾ ਜੀ ਨੇ ,ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਆਖਿਆ, ਕਿ ਮਿਤੀ 28 ਮਾਰਚ ਨੂੰ ,ਸਵੇਰੇ 11 ਵਜੇ ਤਸੀਲਦਾਰ ਦਫਤਰ ਨਿਹਾਲ ਸਿੰਘ ਵਾਲਾ ਵਿਖੇ, ਸਾਲ 2022, 23 ਮਿਤੀ 01 ਅਪ੍ਰੈਲ 2022 ਤੋਂ 31 ਮਾਰਚ 2023 ਤੱਕਦਾ ਤਹਿਸੀਲ ਕੰਪਲੈਕਸ ਨਿਹਾਲ ਸਿੰਘ ਵਾਲਾ ਦਾ ਸਾਇਕਲ ਸਟੈਂਡ ਅਤੇ ਚਾਹ ਕੰਟੀਨ ਦਾ ਠੇਕਾ ਦਿੱਤਾ ਜਾਣਾ ਹੈ ਬਾਕੀ ਸਰਤਾਂ ਮੌਕੇ ਤੇ ਹੀ ਦੱਸੀਆਂ ਜਾਣਗੀਆਂ

# ਜਸਸ ਵਿਭਾਗ ਦੇ ਉੱਚ ਅਧਿਕਾਰੀਆਂ ਵੱਲੋਂ ਜਲ ਸਪਲਾਈ ਕਾਮਿਆਂ ਦੀਆਂ ਮੰਨੀਆਂ ਮੰਗਾਂ ਨੂੰ ਲਾਗੂ ਕਰਨ ਤੋਂ ਮੁਕਰਨ ਦਾ ਮਾਮਲਾ

## ਜਲ ਸਪਲਾਈ ਵਿਭਾਗ ਦੇ ਉਚ ਅਧਿਕਾਰੀਆਂ ਦੇ ਖ਼ਿਲਾਫ਼ ਅਰਥੀ ਫੂਕ ਪ੍ਰਦਰਸ਼ਨ

ਅਨਿਲ ਵਰਮਾ, ਕੇਬਲ ਕ੍ਰਿਸ਼ਨ ਕੰਬੋਜ

**ਬਠਿੰਡਾ, ਜਲਾਲਾਬਾਦ 22 ਮਾਰਚ** : ਜਲ ਸਪਲਾਈ ਅਤੇ ਸੈਨੀਟੇਸ਼ਨ ਕੰਟਰੈਕਟ ਵਰਕਰਜ਼ ਯੂਨੀਅਨ ਪੰਜਾਬ (ਰਜਿ.31) ਦੀ ਸੂਬਾ ਕਮੇਟੀ ਦੇ ਫੈਸਲੇ ਤਹਿਤ ਅੱਜ ਇਥੇ ਸਬ ਡਿਵਿਜ਼ਨ ਵਿਖੇ ਜਲ ਸਪਲਾਈ ਵਰਕਰਾਂ ਵੱਲੋਂ ਪਰਿਵਾਰਾਂ ਸਮੇਤ ਰੋਹ ਭਰਪੂਰ ਇਕੱਠ ਕਰਨ ਉਪਰੰਤ ਜਸਸ ਵਿਭਾਗ ਦੇ ਉਚ ਅਧਿਕਾਰੀਆਂ ਦੇ ਖਿਲਾਫ ਅਰਥੀ ਫੂਕ ਪ੍ਰਦਰਸ਼ਨ ਕੀਤਾ ਗਿਆ ਅਤੇ ਜੰਮ ਕੇ ਨਾਅਰੇਬਾਜੀ ਕੀਤੀ ਗਈ।ਇਸ ਮੌਕੇ ਸੂਬਾ ਪ੍ਰਧਾਨ ,ਜਿਲ੍ਹਾ ਪ੍ਰਧਾਨ ਸੰਦੀਪ ਖਾਂ ਬਾਲਿਆਵਾਲੀ ਜਨਰਲ ਸਕੱਤਰ ਅਮ੍ਰਿਤਪਾਲ ਸਿੰਘ , ਬ੍ਰਾਂਚ ਪ੍ਰਧਾਨ ਜਸਵਿੰਦਰ ਸਿੰਘ ਨੇ ਸੰਬੋਧਨ ਕਰਦਿਆਂ ਕਿਹਾ ਕਿ ਲੋਕਾਂ ਦੀ ਪੀਣ ਵਾਲੇ ਪਾਣੀ ਦੀ ਬੁਨਿਆਦੀ ਸਹੂਲਤ ਦੀ ਪੂਰਤੀ ਲਈ ਸਥਾਪਿਤ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਨੂੰ ਅੱਜ ਦੇਸ਼ ਅਤੇ ਪੰਜਾਬ ਰਾਜ ਦੀ ਸੱਤਾ 'ਤੇ ਰਾਜ ਕਰ ਰਹੀਆਂ ਸਮੇਂ ਸਮੇਂ ਦੀਆਂ ਰਾਜਨੀਤਿਕ ਪਾਰਟੀਆਂ ਦੀਆਂ ਸਰਕਾਰਾਂ ਵੱਲੋਂ ਲੋਕ ਵਿਰੋਧੀ ਨੀਤੀਆਂ ਲਾਗੂ ਕਰਕੇ ਉਪਰੋਕਤ ਸੇਵਾ ਦੇ ਸਰਕਾਰੀ ਵਿਭਾਗ ਨੂੰ ਸੰਸਾਰ ਬੈਂਕ ਦੇ ਨਿਰਦੇਸ਼ਾਂ 'ਤੇ ਕਾਰਪੋਰੇਟ ਘਰਾਣਿਆਂ ਦੇ ਹਵਾਲੇ ਕਰਨ ਲਈ ਨਿੱਜੀਕਰਨ/ ਪੰਚਾਇਤੀਕਰਨ/ਵਪਾਰੀਕਰਨ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ, ਜਿਸ ਨਾਲ ਜਿੱਥੇ ਇਕ ਪਾਸੇ ਲੋਕਾਂ ਨੂੰ ਪੀਣ ਵਾਲਾ ਪਾਣੀ ਮਹਿੰਗੇ ਮੁੱਲ ਵਿਚ ਲੈਣ ਲਈ ਮਜਬੂਰ ਹੋਣਾ ਪਵੇਗਾ ।ਉਥੇ ਹੀ ਦੂਜੇ ਪਾਸੇ ਹੀ ਜਸਸ ਵਿਭਾਗ ਵਿਚ ਬਤੌਰ ਇਨਲਿਸਟਮੈਂਟ, ਠੇਕੇਦਾਰਾਂ, ਕੰਪਨੀ ਤਹਿਤ ਨਿਗੁਣੀਆਂ ਤਨਖਾਹਾਂ 'ਤੇ ਪਿਛਲੇ 15 ਸਾਲਾਂ ਦੇ ਅਰਸੇ ਤੋਂ ਕੰਮ ਕਰਦੇ ਠੇਕਾ ਅਧਾਰਿਤ ਕਾਮੇ ਬੇਰੁਜ਼ਗਾਰ ਹੋ ਜਾਣਗੇ।ਇਸਦੇ ਨਾਲ ਹੀ ਸਰਕਾਰਾਂ ਦੇ ਦਿਸ਼ਾ ਨਿਰਦੇਸ਼ਾਂ ਤਹਿਤ ਜਸਸ ਵਿਭਾਗ ਦੇ ਉਚ ਅਧਿਕਾਰੀਆਂ ਦੀਆਂ ਗਲਤ ਨੀਤੀਆਂ ਦੇ ਚਲਦੇ ਵਿਭਾਗ 'ਚ ਬਤੌਰ ਇਨਲਿਸਟਮੈਂਟ ਪਾਲਸੀ ਅਧੀਨ ਪੇਂਡੂ ਜਲ ਘਰਾਂ 'ਤੇ ਵੱਖ ਵੱਖ ਪੋਸਟਾਂ ਦਾ ਕੰਮ ਕਰਦੇ ਕਾਮਿਆਂ ਨੂੰ ਵਰਤਮਾਨ ਸਮੇਂ ਦੌਰਾਨ ਆ ਰਹੀਆਂ ਮੁਸ਼ਕਿਲਾਂ ਜਿਵੇਂ ਕਿ ਪਿਛਲੇ 3 ਮਹੀਨਿਆਂ ਤੋਂ ਰੁਕੀਆਂ ਤਨਖਾਹਾਂ ਲਈ ਫੰਡ ਜਾਰੀ ਕਰਨ, ਵਰਕਰਾਂ ਦੀਆਂ ਵਧੇ ਹੋਏ ਰੇਟ ਮੁਤਾਬਿਕ ਤਨਖਾਹਾਂ ਵਿਚੋਂ ਕਟੌਤੀ ਦੇ ਬਕਾਏ ਦੇਣ, ਕਿਰਤ ਕਮਿਸ਼ਨਰ ਪੰਜਾਬ ਤਹਿਤ ਵਧੀਆਂ ਉਜਰਤਾਂ ਲਾਗੂ ਕਰਨ, ਬਣਦਾ ਏਰੀਅਰ ਦਾ ਪਿਛਲਾ ਬਕਾਇਆ ਦੇਣ, ਮ੍ਰਿਤਕ ਵਰਕਰਾਂ ਦੇ ਪਰਿਵਾਰ ਦੇ ਮੈਂਬਰ ਨੂੰ ਤਰਸ ਦੇ ਅਧਾਰ 'ਤੇ ਨੌਕਰੀ ਦੇਣ ਦੀ ਮੰਗ ਲਈ ਜਸਸ ਵਿਭਾਗ ਦੇ ਅਧਿਕਾਰੀਆਂ ਦੀ ਗਠਿਤ ਕਮੇਟੀ ਅਤੇ ਜਥੇਬੰਦੀ ਦੇ ਸੂਬਾਈ ਆਗੂਆਂ ਨਾਲ 15-03-20 22 ਨੂੰ ਮੁੱਖ ਇੰਜੀਨੀਅਰ (ਸੈਂਟਰਲ) ਮੁੱਖ ਦਫਤਰ ਪਟਿਆਲਾ ਵਿਖੇ ਹੋਈ ਮੀਟਿੰਗ ਦੇ ਦੌਰਾਨ ਅਧਿਕਾਰੀਆਂ ਨਾਲ ਸਹਿਮਤੀ ਬਣੀ ਸੀ ਅਤੇ ਇਨ੍ਹਾਂ ਮੰਗਾਂ ਨੂੰ ਲਾਗੂ ਕਰਨ ਲਈ ਪ੍ਰੋਸੀਡਿੰਗ ਵੀ ਜਾਰੀ ਕਰਨ ਦਾ ਫੈਸਲਾ ਕੀਤਾ ਗਿਆ, ਪ੍ਰੰਤੂ ਗਠਿਤ ਕਮੇਟੀ ਦੇ ਅਧਿਕਾਰੀਆਂ ਨੇ ਬਣੀ ਸਹਿਮਤੀ ਮੁਤਾਬਿਕ ਪ੍ਰੋਸੀਡਿੰਗ ਜਾਰੀ ਕਰਨ ਤੋਂ ਇਨਕਾਰ ਕਰ ਦਿੱਤਾ ਹੈ, ਜਿਸਦੇ ਰੋਸ ਵਜੋਂ ਉਪਰੋਕਤ ਯੂਨੀਅਨ ਵੱਲੋਂ ਉਲੀਕੇ ਸੰਘਰਸ਼ ਦੇ ਫੈਸਲੇ ਤਹਿਤ ਵਰਕਰਾਂ ਅਤੇ ਪਰਿਵਾਰਾਂ ਸਮੇਤ ਸਾਰੇ ਪੰਜਾਬ 'ਚ ਡਵੀਜਨ, ਸਬ ਡਵੀਜਨ ਪੱਧਰੀ ਰੋਸ ਪ੍ਰਦਰਸ਼ਨ ਕਰਕੇ ਜਸਸ ਵਿਭਾਗ ਦੇ ਉਚ ਅਧਿਕਾਰੀਆਂ ਦੀਆਂ ਅਰਥੀਆਂ ਫੂਕੀਆਂ ਜਾ ਰਹੀਆਂ ਹਨ ਅਤੇ ਇਸਦੇ ਨਾਲ ਹੀ ਜਸਸ ਵਿਭਾਗ ਦੇ ਹੈਡ ਆਫਿਸ ਪਟਿਆਲਾ ਦਾ ਘੇਰਾਓ ਕਰਕੇ ਧਰਨਾ ਦਿੱਤਾ ਗਿਆ ਹੈ।ਇਸ ਮੌਕੇ ਜਥੇਬੰਦੀ ਵੱਲੋਂ ਆਮ ਆਦਮੀ ਪਾਰਟੀ ਦੀ ਪੰਜਾਬ ਸਰਕਾਰ ਪਾਸੋ ਇਹ ਵੀ ਮੰਗ ਕੀਤੀ ਗਈ ਕਿ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਦੇ ਇਨਲਿਸਟਡ ਕਾਮਿਆਂ ਨੂੰ ਸਬੰਧਤ ਵਿਭਾਗ ਵਿਚ ਬਿਨ੍ਹਾ ਸ਼ਰਤ ਦੇ ਕੰਟਰੈਕਟ 'ਤੇ ਲੈ ਕੇ ਰੈਗੂਲਰ ਕਰਨ, ਵਰਕਰਾਂ ਦੀਆਂ ਰੁਕੀਆਂ ਤਨਖਾਹਾਂ ਅਤੇ ਵਰਕਰਾਂ ਦੀਆਂ ਕਟੋਤੀ ਕੀਤੀਆਂ ਤਨਖਾਹਾਂ ਦੇ ਬਕਾਏ ਦਿੱਤੇ ਜਾਣ, ਕਿਰਤ ਕਮਿਸ਼ਨਰ ਤਹਿਤ ਵਧੀਆਂ ਉਜਰਤਾਂ ਅਤੇ ਬਣਦਾ ਏਰੀਅਰ ਦਿੱਤਾ ਜਾਵੇ, ਕੁਟੈਸ਼ਨ ਸਿਸਟਮ ਬੰਦ ਕਰਨ ਕੀਤਾ ਜਾਵੇ ,ਫੀਲਡ ਤੇ ਦਫ਼ਤਰੀ ਸਟਾਫ ਦੀਆਂ ਤਨਖਾਹਾਂ ਵਿਚ ਵਾਧਾ ਕੀਤਾ ਜਾਵੇ, ਸਰਕਾਰੀ ਖਜਾਨਾ ਦਫਤਰਾਂ 'ਚ ਲਗਾਈ ਬੇਲੋੜੀ ਰੋਕ ਦੇ ਫੈਸਲੇ ਨੂੰ ਤੁਰੰਤ ਵਾਪਸ ਲਿਆ ਜਾਵੇ ਸਮੇਤ ਜਥੇਬੰਦੀ ਦੇ ਪੱਤਰ ਵਿੱਚ ਦਰਜ ਤਮਾਮ ਮੰਗਾਂ ਦਾ ਹੱਲ ਕੀਤਾ ਜਾਵੇ ਨਹੀਂ ਤਾਂ ਮਜਬੂਰਨ ਸੰਘਰਸ਼ ਨੂੰ ਹੋਰ ਤੇਜ਼ ਕੀਤਾ ਜਾਵੇਗਾ।

# ਨੈਸ਼ਨਲ ਕਾਲਜ ਭੀਖੀ ਵਿਖੇ ਸ੍ਰੀ ਸੁਖਮਨੀ ਸਾਹਿਬ ਦੇ ਪਾਠ ਕਰਵਾਏ

ਡੀ.ਪੀ. ਜਿੰਦਲ

**ਭੀਖੀ, 22 ਮਾਰਚ:** ਸਥਾਨਕ ਨੈਸ਼ਨਲ ਕਾਲਜ ਵਿਖੇ ਨਵੇਂ ਸੈਸ਼ਨ ਦੀ ਸ਼ੁਰੂਆਤ ਅਤੇ ਸਰਬੱਤ ਦੇ ਭਲੇ ਲਈ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਕਰਵਾਏ ਗਏ। ਕਾਲਜ ਕਮੇਟੀ ਪ੍ਰਧਾਨ ਹਰਬੰਸ ਦਾਸ ਬਾਵਾ ਨੇ ਵਿਦਿਆਰਥੀਆਂ ਨਾਲ ਆਪਣੇ ਵਿਚਾਰ ਸਾਂਝੇ ਕਰਦਿਆਂ ਗੁਰਬਾਣੀ ਦੇ ਮਹੱਤਵ ਬਾਰੇ ਦੱਸਿਆ। ਇਸ ਮੌਕੇ ਕਾਲਜ ਪ੍ਰਿੰਸੀਪਲ ਡਾ. ਐਮ.ਕੇ. ਮਿਸ਼ਰਾ, ਪ੍ਰੋ. ਗੁਰਤੇਜ ਸਿੰਘ ਤੇਜੀ, ਪ੍ਰੋ. ਸ਼ੰਟੀ ਕੁਮਾਰ, ਪ੍ਰੋ. ਗੁਰਸੇਵਕ ਸਿੰਘ, ਪ੍ਰੋ. ਜਸਪ੍ਰੀਤ ਕੌਰ ਆਦਿ ਵੀ ਹਾਜ਼ਰ ਸਨ।

# 'ਆਪ' ਸਰਕਾਰ ਤੋਂ ਪੁਰਾਣੀ ਪੈਨਸ਼ਨ ਸਕੀਮ ਲਾਗੂ ਕਰਨ ਦੀ ਮੰਗ

ਕਿਰਨਵੀਰ ਸਿੰਘ ਮਾਂਗਟ

**ਲੁਧਿਆਣਾ, 22 ਮਾਰਚ:** ਪੁਰਾਣੀ ਪੈਨਸਨ ਬਹਾਲੀ ਸੰਘਰਸ ਕਮੇਟੀ ਦੇ ਬੈਨਰ ਥੱਲੇ ਵੱਖ ਵੱਖ ਵਿਭਾਗਾਂ ਦੇ ਮੁਲਾਜਮਾਂ ਦੀਆਂ ਯੂਨੀਅਨਾਂ ਦੇ ਆਗੂਆਂ ਦੇ ਵਫਦ ਨੇ ਅੱਜ ਆਮ ਆਦਮੀ ਪਾਰਟੀ ਦੇ ਹਲਕਾ ਪੂਰਬੀ ਤੋਂ ਵਿਧਾਇਕ ਦਲਜੀਤ ਸਿੰਘ ਭੋਲਾ ਗਰੇਵਾਲ ਨਾਲ ਮੁਲਾਕਾਤ ਕੀਤੀ। ਉਨ੍ਹਾਂ ਭੋਲਾ ਗਰੇਵਾਲ ਨੂੰ ਬਸੰਤੀ ਰੰਗ ਦੇ ਸਿਰੋਪਾਓ ਨਾਲ ਸਨਮਾਨਿਤ ਕਰਦਿਆਂ ਆਪਣੀਆਂ ਮੰਗਾਂ ਦਾ ਮੰਗ ਪੱਤਰ ਦਿੱਤਾ। ਮੁਲਾਜਮ ਆਗੂਆਂ ਨੇ ਵਿਧਾਇਕ ਗਰੇਵਾਲ ਨੂੰ ਅਪਣੀਆਂ ਮੰਗਾਂ ਬਾਰੇ ਜਾਣਕਾਰੀ ਦਿੰਦਿਆ ਦੱਸਿਆ ਕਿ ਸ੍ਰੀ ਕੇਜਰੀਵਾਲ ਨੇ ਪੰਜਾਬ ਵਿੱਚ ਆਪ ਦੀ ਸਰਕਾਰ ਆਉਣ ਤੇ 2004 'ਚ ਲਾਗੂ ਹੋਈ ਮੁਲਾਜਮ ਮਾਰੂ ਨਵੀਂ ਪੈਨਸਨ ਸਕੀਮ ਨੂੰ ਰੱਦ ਕਰਕੇ ਪੁਰਾਣੀ ਪੈਨਸਨ ਸਕੀਮ ਲਾਗੂ ਕਰਨ ਦਾ ਵਾਅਦਾ ਕੀਤਾ ਸੀ। ਮੁਲਾਜਮਾਂ ਦੀ ਮੰਗ ਹੈ ਕਿ ਇਸਨੂੰ ਪਹਿਲ ਦੇ ਅਧਾਰ ਤੇ ਮੰਨਿਆ ਜਾਵੇ। ਇਸਤੋਂ ਇਲਾਵਾ 3 ਸਾਲ ਦੇ ਪਰਖਕਾਲ ਸਮੇਂ ਨੂੰ ਘਟਾ ਕੇ 1 ਸਾਲ ਕਰਨ ਜਾਂ ਬਿਲਕੁਲ ਖਤਮ ਕਰਨ ਅਤੇ ਇਸ ਦੌਰਾਨ ਵੀ ਪੂਰੀ ਤਨਖਾਹ ਦੇਣ, ਕੱਚੇ ਮੁਲਾਜਮਾਂ ਨੂੰ ਜਲਦ ਪੱਕੇ ਕਰਨ ਦੀ ਮੰਗ ਰੱਖੀ। ਸ੍ਰ ਗਰੇਵਾਲ ਨੇ ਉਨ੍ਹਾਂ ਨੂੰ ਭਰੋਸਾ ਦਿੱਤਾ ਕਿ ਉਹ ਕੋਸ਼ਿਸ ਕਰਨਗੇ ਕਿ ਚੱਲ ਰਹੇ ਸੈਸਨ ਵਿੱਚ ਹੀ ਮੁਲਾਜਮਾਂ ਦੀਆਂ ਮੰਗਾਂ ਰੱਖਣ ਨਹੀਂ ਤਾਂ ਅਗਲੇ ਸੈਸਨ ਵਿੱਚ ਇਨ੍ਹਾਂ ਨੂੰ ਜਰੂਰ ਰੱਖਿਆ ਜਾਵੇਗਾ। ਉਨ੍ਹਾਂ ਕਿਹਾ ਕਿ ਪਰਖਕਾਲ ਸਮੇਂ ਨੂੰ ਘਟਾਉਣ ਦਾ ਮੁੱਦਾ ਤਾਂ ਆਮ ਆਦਮੀ ਪਾਰਟੀ ਦੀ ਸਰਕਾਰ ਦੇ ਏਜੰਡੇ ਵਿਚ ਪਹਿਲਾਂ ਹੀ ਹੈ। ਉਨ੍ਹਾਂ ਕਿਹਾ ਕਿ ਆਮ ਆਦਮੀ ਪਾਰਟੀ ਲੋਕਾਂ ਦੀ ਸਰਕਾਰ ਹੈ ਜਿਸਨੇ ਕੰਮ ਕਰਨਾ ਸੁਰੂ ਕਰ ਦਿੱਤਾ ਹੈ। ਮੁੱਖ ਮੰਤਰੀ ਸ੍ਰ ਭਗਵੰਤ ਸਿੰਘ ਮਾਨ ਨੇ ਜਿਥੇ ਭ੍ਰਿਸਟਾਚਾਰ ਨੂੰ ਜੜ੍ਹ ਤੋਂ ਖਤਮ ਕਰਨ ਲਈ ਸਹੀਦੇ ਆਜਮ ਸ੍ਰ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੇ ਸਹੀਦੀ ਦਿਨ 23 ਮਾਰਚ ਨੂੰ ਅਪਣਾ ਨਿੱਜੀ ਵਟਸਐਪ ਨੰਬਰ ਜਾਰੀ ਕਰਨ ਦੀ ਗੱਲ ਆਖੀ ਹੈ ਉੱਥੇ ਹੀ ਪੰਜਾਬ ਚੋਂ ਬੇਰੁਜਗਾਰੀ ਖਤਮ ਕਰਨ ਲਈ ਉਨ੍ਹਾਂ ਦੀ ਅਗਵਾਈ 'ਚ ਕੈਬਨਿਟ ਦੀ ਪਹਿਲੀ ਮੀਟਿੰਗ ਵਿੱਚ ਹੀ 25000 ਸਰਕਾਰੀ ਨੌਕਰੀਆਂ ਦੀ ਭਰਤੀ ਸੁਰੂ ਕਰਨ ਨੂੰ ਹਰੀ ਝੰਡੀ ਦੇ ਦਿੱਤੀ ਹੈ। ਮੁਲਾਜਮ ਆਗੂਆਂ ਮਾਸਟਰ ਪ੍ਰਭਜੀਤ ਸਿੰਘ ਰਸੂਲਪੁਰ ਸੂਬਾ ਪ੍ਰੈੱਸ ਸਕੱਤਰ ਪੁਰਾਣੀ ਪੈਨਸਨ ਬਹਾਲੀ ਸੰਘਰਸ ਕਮੇਟੀ, ਐਡੀਸਨਲ ਐਸ ਡੀ ਓ ਰਘਵੀਰ ਸਿੰਘ ਜੋਨ ਸਕੱਤਰ ਟੈਕਨੀਕਲ ਸਰਵਿਸ ਯੂਨੀਅਨ, ਗੁਰਪ੍ਰੀਤ ਸਿੰਘ ਮਹਿਦੂਦਾਂ ਪ੍ਰਚਾਰ ਸਕੱਤਰ ਐਸ ਸੀ ਬੀ ਸੀ ਇੰਪਲਾਈਜ ਫੈਡਰੇਸਨ ਅਤੇ ਟੀ ਐਸ ਯੂ, ਆਮ ਆਦਮੀਂ ਪਾਰਟੀ ਮੁਲਾਜਮ ਵਿੰਗ ਦੇ ਜ਼ਿਲਾ ਪ੍ਰਧਾਨ ਜਗੀਰ ਸਿੰਘ, ਹਿਰਦੇ ਰਾਮ ਪ੍ਰਧਾਨ ਫੈਡਰੇਸਨ, ਗੌਰਵ ਕੁਮਾਰ ਪ੍ਰਧਾਨ, ਮਨਪ੍ਰੀਤ ਸਿੰਘ 7654 ਟੀਚਰ ਯੂਨੀਅਨ,ਪੰਕਜ ਕੌਂਸਲ ਪ੍ਰਧਾਨ ਵੋਕੇਸਨਲ ਮਾਸਟਰ ਐਸੋਸੀਏਸਨ, ਬਲਵਿੰਦਰ ਭੰਗੂ ਐਸ ਸੀ ਬੀ ਸੀ ਇੰਪਲਾਈਜ ਫੈਡਰੇਸਨ, ਸੁਖਦੇਵ ਸਿੰਘ ਹਵਾਸ ਪ੍ਰਧਾਨ ਐਨ ਸੀ ਸੀ ਯੂਨੀਅਨ, ਓਮੇਸ ਕੁਮਾਰ, ਰਘਵੀਰ ਸਿੰਘ ਜਮਾਲਪੁਰ, ਰੁਬਲਜੀਤ ਸਿੰਘ, ਧਰਮਪਾਲ, ਬਲਜੀਤ ਸਿੰਘ, ਹਰਜਿੰਦਰ ਸਿੰਘ ਸੈਣੀ, ਕੁਲਦੀਪ ਸਿੰਘ, ਪਰਮਾਨੰਦ ਅਤੇ ਰਜਿੰਦਰ ਮਾਹੀ ਆਦਿ ਹਾਜਰ।

# ਫੂਡ ਸਪਲਾਈ ਦਫਤਰਾਂ 'ਚ ਹੁੰਦੀ ਆਮ ਲੋਕਾਂ ਦੀ ਖੱਜਲ-ਖੁਆਰੀ ਬੰਦ ਕਰਵਾਉਣ ਦੀ ਮੰਗ

ਸਲੀਮ

**ਮਲੇਰਕੋਟਲਾ, 22 ਮਾਰਚ** : ਪੰਜਾਬ ਅੰਦਰ ਆਮ ਆਦਮੀ ਪਾਰਟੀ ਦੀ ਨਵੀਂ ਸਰਕਾਰ ਬਣ ਚੁੱਕੀ ਹੈ ਤੇ ਹਸਪਤਾਲਾਂ ਅਤੇ ਸਕੂਲਾਂ ਵਿੱਚ ਲੇਟ ਆਉਣ ਵਾਲਿਆ ਤੇ ਸਕੰਜਾ ਕਸਿਆ ਹੋਇਆ ਹੈ ਪਰ ਕੁੱਝ ਅਦਾਰੇ ਇਹੋ ਜਿਹੇ ਹਨ ਜਿੱਥੇ ਆਮ ਲੋਕਾਂ ਦੇ ਕੰਮ ਹੋਣੇ ਹੁੰਦੇ ਹਨ ਉਨ੍ਹਾਂ ਦਫਤਰਾਂ ਵਿੱਚ ਮੁਲਾਜਮ ਟਾਇਮ ਸਿਰ ਨਹੀਂ ਮਿਲਦੇ ਜੇ ਕੁੱਝ ਮਿਲਦੇ ਵੀ ਹਨ ਉਹ ਦੂਜਿਆਂ ਮੁਲਾਜਮਾਂ ਦੇ ਨਾ ਹੋਣ ਦਾ ਬਹਾਨਾ ਲਾਉਦੇ ਹਨ ਕਿ ਉਹ ਤਾਂ ਮੀਟਿੰਗ ਵਿੱਚ ਹਨ ਤੇ ਕਦੇ ਕਹਿੰਦੇ ਹਨ ਕਿ ਉਹ ਹੁਣੇ ਹੀ ਕਿਸੇ ਕੰਮ ਗਏ ਹਨ। ਇਸ ਲਈ ਲੋਕਾਂ ਨੂੰ ਦਫਤਰਾਂ ਵਿੱਚ ਖੱਜਲ ਖੁਆਰ ਹੋਣਾ ਪੈਂਦਾ ਹੈ ਜਦ ਕਿ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਮਾਨ ਦਾ ਬਿਆਨ ਹੈ ਕਿਸੇ ਵੀ ਵਿਅਕਤੀ ਨੂੰ ਦਫਤਰਾਂ ਵਿੱਚ ਖੱਜਲ ਖੁਆਰ ਨਹੀਂ ਹੋਣਾ ਪਵੇਗਾ। ਜੇ ਗੱਲ ਕਰੀਏ ਮਲੇਰਕੋਟਲਾ ਦੇ ਫੂਡ ਸਪਲਾਈ ਮਹਿਕਮੇ ਦੀ ਤਾਂ ਜਦੋਂ ਪੱਤਰਕਾਰਾਂ ਨੇ ਦਫਤਰ ਜਾ ਕੇ ਵੇਖਿਆ ਤਾਂ ਉੱਥੇ ਕਾਫੀ ਜਨਾਨੀਆਂ ਰੌਲਾ ਪਾ ਰਹੀਆਂ ਸਨ ਕੁੱਝ ਕਹਿ ਰਹੀਆਂ ਸਨ ਕਿ ਸਾਡੇ ਕਣਕ ਲੈਣ ਲਈ ਨਾਂ ਕੱਟੇ ਗਏ ਹਨ ਤੇ ਕੁੱਝ ਕਹਿ ਰਹੀਆਂ ਸਨ ਕਿ ਸਾਨੂੰ ਕਣਕ ਤਾਂ ਮਿਲ ਗਈ ਹੈ ਪਰ ਉਹ ਕਣਕ ਉੱਲੀ ਲੱਗੀ ਵਾਲੀ ਹੈ ਤੇ ਕਾਲੀ ਹੈ ਜਿਸ ਨੂੰ ਡੰਗਰ ਵੀ ਨਹੀਂ ਖਾ ਸਕਦੇ ।ਇਹੋ ਜਿਹੀ ਕਣਕ ਲੈਣ ਦਾ ਕੀ ਫਾਇਦਾ ਜੋ ਪਸ਼ੂ ਵੀ ਨਹੀਂ ਖਾਂਦੇ ।ਜਦੋਂ ਇੱਕ ਡੀਪੂ ਤੋਂ ਮਿਲੀ ਖਰਾਬ ਕਣਕ ਵਾਰੇ ਡੀਪੂ ਹੋਲਡਰ ਨਾਲ ਗੱਲ ਕੀਤੀ ਕਿ ਕਣਕ ਤਾਂ ਬਹੁਤ ਖਰਾਬ ਦੇ ਰਹੇ ਹੋ ਤਾਂ ਉਨ੍ਹਾਂ ਕਿਹਾ ਕਿ ਅਸੀਂ ਕਣਕ ਬਦਲ ਦਿੰਦੇ ਹਾਂ। ਤੇ ਉਨ੍ਹਾਂ ਹੋਰ ਵੀ ਕਿਹਾ ਕਿ ਜੋ ਕਣਕ ਸਾਨੂੰ ਅੱਗੇ ਤੋਂ ਆਉਦੀ ਹੈ ਉਹ ਬੰਦ ਬੋਰੀ ਵਿੱਚ ਹੀ ਆਉਦੀ ਹੈ ਅਸੀਂ ਉਸ ਦਾ ਕੁੱਝ ਨਹੀਂ ਕਰ ਸਕਦੇ ਕਣਕ ਬਦਲ ਸਕਦੇ ਹਾਂ ।ਜਦ ਕਿ ਕਣਕ ਦੇ ਬਣੇ ਪਲੰਥਾਂ ਤੇ ਜਾ ਕੇ ਇੰਸਪੈਕਟਰਾਂ ਦੀ ਡਿਊਟੀ ਬਣਦੀ ਹੈ ਕਿ ਉਹ ਗਰੀਬਾਂ ਨੂੰ ਵੰਡੀ ਜਾਣ ਵਾਲੀ ਕਣਕ ਨੂੰ ਚੈਕ ਕਰਨ ਤਾਂ ਜੋ ਮਾੜੀ ਕਣਕ ਗਰੀਬਾਂ ਨੂੰ ਨਾਂ ਦਿੱਤੀ ਜਾਵੇ ਅਤੇ ਲੋਕ ਖਰਾਬ ਕਣਕ ਖਾ ਕੇ ਬਿਮਾਰੀਆਂ ਤੋਂ ਬਚ ਸਕਣ। ਜਦੋਂ ਇਸ ਸਬੰਧੀ ਇੱਕ ਇੰਸਪੈਕਰ ਨਾਲ ਦਫਤਰ ਜਾ ਕੇ ਗੱਲਬਾਤ ਕੀਤੀ ਤਾਂ ਉਨ੍ਹਾਂ ਕਿਹਾ ਕਿ ਇਸ ਬਾਰੇ ਤਾਂ ਇੰਚਾਰਜ ਹੀ ਦੱਸ ਸਕਦੇ ਹਨ ਪਰ ਇੰਚਾਰਜ ਤਾਂ ਦਫਤਰ ਵਿੱਚ ਆਉਦਾ ਹੀ ਬਹੁਤ ਘੱਟ। ਜਦੋਂ ਇੰਚਾਰਜ ਨਾਲ ਫੋਨ ਤੇ ਗੱਲ ਕਰਨੀ ਚਾਹੀ ਤਾਂ ਉਨ੍ਹਾਂ ਨੇ ਫੋਨ ਚੱਕਣਾ ਜਰੂਰੀ ਨਾਂ ਸਮਝਿਆ ।ਦੂਸਰੇ ਦਿਨ ਵੀ ਇੰਚਾਰਜ ਦਫਤਰ 'ਚ ਨਹੀਂ ਮਿਲਿਆ ਤਾਂ ਦਫਤਰ ਵਿੱਚ ਮੌਜੂਦ ਏ.ਐਫ.ਐਸ .ਓ ਹਰਜੀਤ ਸਿੰਘ ਨਾਲ ਗੱਲ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਕੁੱਝ ਪਲੰਥਾਂ ਤੋਂ ਮੀਹ ਪੈਣ ਜਾਂ ਸਲਾਬ ਨਾਲ ਬੋਰੀਆਂ ਗਿੱਲੀਆ ਹੋ ਜਾਂਦੀਆਂ ਹਨ ਤਾਂ ਉਨ੍ਹਾਂ ਵਿੱਚ ਕਣਕ ਖਰਾਬ ਹੋ ਜਾਂਦੀ ਹੈ ਪਰ ਅਸੀਂ ਡਿੱਪੂ ਹੋਲਡਰ ਨੂੰ ਕਹਿੰਦੇ ਹਾਂ ਕਿ ਜੇ ਕਣਕ ਖਰਾਬ ਹੈ ਤਾਂ ਉਸ ਨੂੰ ਬਦਲ ਦਿਓ। ਹੁਣ ਵੇਖਣਾ ਇਹ ਹੋਵੇਗਾ ਕਿ ਨਵੀਂ ਬਣੀ ਸਰਕਾਰ ਇਸ ਵੱਲ ਧਿਆਨ ਦਿੰਦੀ ਹੈ ਜਾਂ ਐਲਾਨਾਂ ਤੱਕ ਹੀ ਸੀਮਿਤ ਰਹੇਗੀ ਇਹ ਤਾਂ ਆਉਣ ਵਾਲਾ ਸਮਾਂ ਹੀ ਦੱਸੇਗਾ।

# ਲਵਪ੍ਰੀਤ ਕੌਰ ਨੇ ਵਿਸ਼ਵ ਯੂਨੀਵਰਸਿਟੀ ਦਾ ਕੀਤਾ ਨਾਂ ਰੌਸ਼ਨ

ਰਵਿੰਦਰ ਸਿੰਘ ਢੀਂਡਸਾ

**ਸ੍ਰੀ ਫ਼ਤਹਿਗੜ੍ਹ ਸਾਹਿਬ, 22 ਮਾਰਚ:** ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫ਼ਤਿਹਗੜ੍ਹ ਸਾਹਿਬ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਧਰਮ ਅਧਿਐਨ ਵਿਭਾਗ ਦੇ ਅੰਤਰਗਤ ਐਮ.ਏ. ਭਾਗ ਦੂਜਾ ਦੀ ਵਿਦਿਆਰਥਣ ਲਵਪ੍ਰੀਤ ਕੌਰ ਨੇ ਯੂਨੀਵਰਸਿਟੀ ਗਰਾਂਟ ਕਮਿਸ਼ਨ ਵੱਲੋਂ ਲਈ ਜਾਂਦੀ ਨੈਸ਼ਨਲ ਐਲਿਜੀਬਿਲਟੀ ਟੈਸਟ ਪ੍ਰੀਖਿਆ ਪਾਸ ਕਰਕੇ ਆਪਣੇ ਵਿਭਾਗ ਅਤੇ ਯੂਨੀਵਰਸਿਟੀ ਦਾ ਨਾਮ ਰੌਸ਼ਨ ਕੀਤਾ ਹੈ। ਇਹ ਵਿਚਾਰ ਪੇਸ਼ ਕਰਦਿਆਂ ਵਾਈਸ-ਚਾਂਸਲਰ, ਡਾ. ਪਰਿਤਪਾਲ ਸਿੰਘ ਨੇ ਲਵਪ੍ਰੀਤ ਕੌਰ ਅਤੇ ਸਮੁੱਚੇ ਵਿਭਾਗ ਨੂੰ ਵਧਾਈ ਦਿੱਤੀ। ਉਨ੍ਹਾਂ ਦੱਸਿਆ ਕਿ ਜਿਥੇ ਲਵਪ੍ਰੀਤ ਕੌਰ ਨੇ ਦੇਸ਼ ਦੇ ਕਿਸੇ ਵੀ ਕਾਲਜ ਵਿਚ ਅਧਿਆਪਨ ਦੀ ਯੋਗਤਾ ਹਾਸਲ ਕਰ ਲਈ ਹੈ, ਓਥੇ ਹੀ ਇਸ ਹੋਣਹਾਰ ਵਿਦਿਆਰਥਣ ਨੇ ਮੌਲਾਨਾ ਅਬਦੁਲ ਕਲਾਮ ਘੱਟਗਿਣਤੀ ਵਜੀਫਾ ਵੀ ਹਾਸਿਲ ਕੀਤਾ ਹੈ। ਇਸ ਮੌਕੇ ਵਿਭਾਗ ਮੁਖੀ ਡਾ. ਕਿਰਨਦੀਪ ਕੌਰ ਨੇ ਕਿਹਾ ਕਿ ਲਵਪ੍ਰੀਤ ਕੌਰ ਧਰਮ ਅਧਿਐਨ ਵਿਭਾਗ ਦੀ ਨੈੱਟ ਪ੍ਰੀਖਿਆ ਪਾਸ ਕਰਨ ਵਾਲੀ ਚੌਥੀ ਵਿਦਿਆਰਥਣ ਹੈ। ਲਵਪ੍ਰੀਤ ਨੇ ਯੂਨੀਵਰਸਿਟੀ ਅਤੇ ਅਧਿਆਪਕਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਵਿਭਾਗ ਵਿਖੇ ਵਿਦਿਆਰਥੀਆਂ ਦੀ ਬਹੁਪੱਖੀ ਸ਼ਖ਼ਸੀਅਤ ਦੀ ਘਾੜਤ ਲਈ ਪਾਠਕ੍ਰਮ ਦੇ ਨਾਲ-ਨਾਲ ਹੋਰ ਮਹੱਤਵਪੂਰਨ ਪੁਸਤਕਾਂ ਦਾ ਵੀ ਅਧਿਐਨ ਕਰਵਾਇਆ ਜਾਂਦਾ ਹੈ।

# ਭਗਤੀ ਦੇ ਰੰਗ 'ਚ ਰੰਗੇ ਤਪ ਅਸਥਾਨ ਨਾਨਕਸਰ ਠਾਠ 13 ਮੰਜ਼ਿਲਾਂ ਝੋਰੜਾਂ ਵਿਖੇ ਦੇਸ਼-ਵਿਦੇਸ਼ ਦੀਆ ਸੰਗਤਾਂ ਵੱਡੀ ਗਿਣਤੀ 'ਚ ਪੁੱਜਣੀਆ ਸ਼ੁਰੂ

## ਗੁਰਦੁਆਰਾ ਨਾਨਕਸਰ ਠਾਠ 13 ਮੰਜ਼ਿਲਾ ਝੋਰੜਾਂ ਵਿਖੇ ਸਾਲਾਨਾ ਸਮਾਗਮ ਮੌਕੇ ਸੁੰਦਰ ਦੀਪਮਾਲਾ

ਜਗਸੀਰ ਸਿੰਘ ਧਾਲੀਵਾਲ ਸਹਿਜੜਾ

**ਮਹਿਲ ਕਲਾਂ 22 ਮਾਰਚ:** ਨਾਨਕਸਰ ਸੰਪ੍ਰਦਾਇ ਦੇ ਦੂਸਰੇ ਬਾਨੀ ਧੰਨ ਧੰਨ ਬਾਬਾ ਈਸਰ ਸਿੰਘ ਜੀ ਦੇ ਜਨਮ ਦਿਹਾੜੇ ਦੀ ਖੁਸੀ ਵਿੱਚ ਚੱਲ ਰਹੇ ਸਮਾਗਮਾਂ ਨੂੰ ਮੁੱਖ ਰੱਖਦਿਆਂ ਗੁਰਦੁਆਰਾ ਨਾਨਕਸਰ 13ਮੰਜਿਲਾ ਠਾਠ ਝੋਰੜਾਂ ਵਿਖੇ ਚੱਲ ਰਹੇ ਸਲਾਨਾ ਸਮਾਗਮ ਦੌਰਾਨ ਸੁੰਦਰ ਦੀਪਮਾਲਾ ਕੀਤੀਆਂ ਗਈਆਂ ਹਨ। ਇਹਨਾਂ ਸਮਾਗਮਾਂ ਵਿੱਚ ਸਾਮੀ ਰੋਜਾਨਾ ਦੀਵਾਨ ਸਜਾਏ ਜਾਂਦੇ ਹਨ ।ਇਸ ਮੌਕੇ ਨਾਠਕਸਰ ਸੰਪ੍ਰਦਾਇ ਦੇ ਮੋਜੂਦਾ ਮਹਾਪੁਰਸ਼ ਸੰਤ ਬਾਬਾ ਘਾਲਾ ਸਿੰਘ ਜੀ ਨੇ ਦੱਸਿਆ ਕਿ ਧੰਨ ਧੰਨ ਬਾਬਾ ਈਸ਼ਰ ਸਿੰਘ ਜੀ ਦੇ ਜਨਮ ਦਿਹਾੜੇ ਅਤੇ ਧੰਨ ਧੰਨ ਬਾਬਾ ਨਰੈਣ ਸਿੰਘ ਜੀ ਦੀ ਬਰਸੀ ਨੂੰ ਸਮਰਪਿਤ ਗੁਰਦੁਆਰਾ ਨਾਨਕਸਰ 13 ਮੰਜਿਲਾ ਠਾਠ ਝੋਰੜਾਂ ਵਿਖੇ ਚੱਲ ਰਹੇ ਸਮਾਗਮਾਂ ਵਿੱਚ ਸੰਗਤਾਂ ਨੂੰ ਇਹਨਾਂ ਸਮਾਗਮਾਂ ਵਿੱਚ ਹਾਜਰੀਆਂ ਭਰ ਜੀਵਨ ਸਫਲ ਕਰਨ ਤੇ ਗੁਰਬਾਣੀ ਤੇ ਬਾਣੇ ਦੇ ਧਾਰਨੀ ਬਣਨ ਲਈ ਪ੍ਰੇਰਿਤ ਕੀਤਾ। ਉਹਨਾਂ ਕਿਹਾ ਦੀਪਮਾਲਾ ਦੀਆਂ ਰੌਸਨੀਆਂ ਵਾਂਗ ਆਪੋ ਆਪਣੇ ਜੀਵਨ ਸੇਵਾ ਸਿਮਰਨ ਦੁਆਰਾ ਸੁੰਦਰ ਬਣਾ ਕਰ ਲਾਹੇ ਪ੍ਰਾਪਤ ਕਰੋ । ਇਹਨਾਂ ਸਮਾਗਮਾਂ ਵਿੱਚ ਉੱਚ ਚੋਟੀ ਦੇ ਵਿਦਵਾਨ, ਕੀਰਤਨੀਏ ਜੱਥੇ ਅਤੇ ਧਾਰਮਿਕ ਸਖਸੀਅਤਾਂ ਪੁਹੰਚ ਰਹੀਆਂ ਹਨ ਆਪਾਂ ਸਭ ਨੇ ਰਲ ਮਿਲ ਸੇਵਾਵਾਂ ਕਰ ਬਾਬਾ ਜੀ ਤੋਂ ਖੁਸੀਆਂ ਪ੍ਰਾਪਤ ਕਰਨੀਆਂ ਹਨ ।ਨਾਨਕਸਰ ਸੰਪ੍ਰਦਾਇ ਦੁਆਰਾ ਸੰਗੀਆਂ ਨੂੰ ਹਰੇਕ ਸਾਲ ਦੀ ਤਰ੍ਹਾਂ ਆਪੋ ਆਪਣੀਆਂ ਸੇਵਾਵਾਂ ਪਰ ਕਾਇਮ ਰਹਿਣ ਅਤੇ ਮਰਿਯਾਦਾ ਕਾਇਮ ਰੱਖਣ ਲਈ ਕਿਹਾ ਗਿਆ। ਇਸ ਮੌਕੇ ਭਾਈ ਗੇਜਾ ਸਿੰਘ, ਭਾਈ ਹਰਬੰਸ ਸਿੰਘ ਸੈਕਟਰੀ, ਭਾਈ ਜਸਵਿੰਦਰ ਸਿੰਘ ਬਿੰਦੀ, ਭਾਈ ਬਿੰਦਰ ਸਿੰਘ, ਭਾਈ ਜੱਸਾ ਸਿੰਘ ਭਾਈ ਗੋਰਾ ਸਿੰਘ ਭਾਈ ਸਤਨਾਮ ਸਿੰਘ, ਭਾਈ ਸੁਰਜਨ ਸਿੰਘ ਤੇ ਦਰਸਨ ਸਿੰਘ ਚੰਨਣਵਾਲ ਆਦਿ ਸੇਵਾਦਾਰ ਹਾਜਰ ਸਨ।

# ਤੀਸਰੀ ਬੱਸ ਯਾਤਰਾ 26 ਨੂੰ ਧੂਮਧਾਮ ਨਾਲ ਸ਼ਹਿਰ 'ਚੋਂ ਹੋਵੇਗੀ ਰਵਾਨਾ

ਲੱਕੀ ਖੋਖਰ

**ਲਹਿਰਾਗਾਗਾ, 22 ਮਾਰਚ:** ਖਾਟੂਸ਼ਾਮ ਵੈੱਲਫੇਅਰ ਕਲੱਬ ਲਹਿਰਾਗਾਗਾ ਵੱਲੋਂ ਤੀਸਰੀ ਬੱਸ ਯਾਤਰਾ 26 ਮਾਰਚ ਨੂੰ ਸਥਾਨਕ ਰੇਲਵੇ ਸਟੇਸ਼ਨ ਤੋਂ ਰਵਾਨਾ ਕੀਤੀ ਜਾਵੇਗੀ । ਇਸ ਸਬੰਧੀ ਕਲੱਬ ਦੇ ਖਜ਼ਾਨਚੀ ਕਪਿਲ ਗੋਇਲ ਅਤੇ ਸੀਨੀਅਰ ਮੈਂਬਰ ਰਿੰਕੂ ਬਾਂਸਲ ਨੇ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਕਲੱਬ ਵੱਲੋਂ ਤੀਸਰੀ ਏ.ਸੀ. ਡੀਲਕਸ ਬੱਸ ਯਾਤਰਾ ਸ੍ਰੀ ਸਾਲਾਸਰ ਧਾਮ, ਸ਼੍ਰੀ ਖਾਟੂ ਸ਼ਾਮ ਧਾਮ, ਸ਼੍ਰੀ ਅਗਰੋਹਾ ਧਾਮ, ਦੋ ਜੱਟੀ ਮੰਦਰ ਰਾਜਸਥਾਨ, ਬੀਡ ਬਬਰਾਨ, ਆਦਿ ਧਾਮਾਂ ਤੇ ਹੁੰਦੀ ਹੋਈ 27 ਮਾਰਚ ਦਿਨ ਐਤਵਾਰ ਨੂੰ ਵਾਪਸ ਲਹਿਰੇ ਪਰਤੇਗੀ । ਉਨ੍ਹਾਂ ਇਹ ਵੀ ਦੱਸਿਆ ਕਿ ਇਸ ਬੱਸ ਨੂੰ ਅਗਰਵਾਲ ਸਭਾ ਯੂਥ ਦੇ ਜ਼ਿਲ੍ਹਾ ਪ੍ਰਧਾਨ ਗੌਰਵ ਗੋਇਲ ਅਤੇ ਜ਼ਿਲਾ ਵਾਇਸ ਪ੍ਰਧਾਨ ਦੀਪੂ ਗਰਗ ਹਰੀ ਝੰਡੀ ਦੇ ਕੇ ਰਵਾਨਾ ਕਰਨਗੇ। ਅਤੇ ਯਾਤਰੀਆਂ ਦੇ ਰਹਿਣ-ਸਹਿਣ, ਖਾਣ ਪੀਣ ਦਾ ਪ੍ਰਬੰਧ ਕਲੱਬ ਵੱਲੋਂ ਹੀ ਕੀਤਾ ਗਿਆ ਹੈ। ਇਸ ਮੌਕੇ ਮੋਹਿਤ ਕਾਂਸਲ, ਲਲਿਤ, ਨਿਤਿਨ, ਮੌਂਟੀ ਗਰਗ, ਗੌਰਵ ਗਰਗ, ਦੀਪਕ ਗਰਗ ਹੋਰ ਵੀ ਕਲੱਬ ਦੇ ਮੈਂਬਰ ਅਤੇ ਅਹੁਦੇਦਾਰ ਹਾਜ਼ਰ ਸਨ ।

# ਪੰਜਾਬੀਆਂ ਨੇ 'ਆਪ' ਨੂੰ ਜਤਾਇਆ, ਪਾਰਟੀ ਨੇ ਪੰਜਾਬ ਨਾਲ ਕੀਤਾ ਧੋਖਾ : ਡਿੰਪਲ

ਅਮਰੀਕ ਸਿੰਘ ਛਾਬੜਾ

**ਧਰਮਕੋਟ 22 ਮਾਰਚ:** ਆਮ ਆਦਮੀ ਪਾਰਟੀ ਨੇ ਰਾਜ ਸਭਾ ਲਈ ਬਾਹਰਲੇ ਵਿਅਕਤੀ ਨਾਮਜਦ ਕਰਕੇ ਪੰਜਾਬ ਅਤੇ ਪੰਜਾਬੀਅਤ ਨੂੰ ਪਹਿਲੀ ਵੱਡੀ ਸੱਟ ਮਾਰੀ ਹੈ ਆਮ ਪਾਰਟੀ ਨੇ ਸੂਬੇ ਦੇ ਉਨ੍ਹਾਂ ਲੋਕਾਂ ਨਾਲ ਧੋਖਾ ਕੀਤਾ ਜਿਨ੍ਹਾਂ ਨੇ ਵਿਆਪਕ ਹਾਂ ਪੱਖੀ ਬਦਲਾਅ ਲਿਆਉਣ ਲਈ ਇਸ ਦੀ ਹਰੇਕ ਗੱਲ ਤੇ ਵਿਸ਼ਵਾਸ ਕੀਤਾ ਤੇ ਪਾਰਟੀ ਨੂੰ ਇਹ ਬਦਲਾਅ ਲਿਆਉਣ ਵਾਸਤੇ ਵੱਡਾ ਫਤਵਾ ਦਿੱਤਾ ਅਤੇ 117ਚੋਂ 92ਕੈਂਡੀਡੇਟ ਜਿਤਾ ਕੇ ਵਿਧਾਨ ਸਭਾ ਭੇਜੇ ਉਹ ਮੈਨੂੰ ਅੱਜ ਹਾਰਦੇ ਨਜਰ ਆਏ ਅੱਜ ਜਦੋਂ ਰਾਜ ਸਭਾ ਮੈਂਬਰਾਂ ਦੇ ਨਾਮ ਸਾਹਮਣੇ ਆਏ ਤਾਂ ਬੜੀ ਹੈਰਾਨਗੀ ਹੋਈ ਕੀ ਆਮ ਆਦਮੀ ਪਾਰਟੀ ਨੂੰ ਪੰਜਾਬ ਤੋਂ ਰਾਜ ਸਭਾ ਮੈਂਬਰ ਨਹੀਂ ਦਿਸੇ ਇੰਨਾ ਵੱਡਾ ਧੱਕਾ ਤੌਬਾ ਤੌਬਾ ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਕਰਦੇ ਹੋਏ ਕਾਂਗਰਸ ਯੂਥ ਦੇ ਸਪੋਕਸਮੈਨ ਅਤੇ ਜ਼ਿਲ੍ਹਾ ਮੋਗਾ ਦੇ ਕਾਰਜਕਾਰੀ ਪ੍ਰਧਾਨ ਪਰਮਿੰਦਰ ਕੁਮਾਰ ਡਿੰਪਲ ਨੇ ਫੋਨ ਤੇ ਦੇਸ਼ ਸੇਵਕ ਦੇ ਪ੍ਰਤੀਨਿਧੀ ਨਾਲ ਗੱਲਬਾਤ ਕਰਦਿਆਂ ਹੋਇਆਂ ਕਿਹਾ ਕਿ ਹੈਰਾਨੀ ਵਾਲੀ ਗੱਲ ਇਹ ਹੈ ਕਿ ਆਮ ਆਦਮੀ ਪਾਰਟੀ ਨੂੰ ਰਾਜ ਸਭਾ ਵਿੱਚ ਭੇਜਣ ਲਈ ਕੋਈ ਪੰਜਾਬੀ ਉੱਘੀ ਹਸਤੀ ਪੰਜਾਬ ਤੋਂ ਪ੍ਰਤੀਨਿਧ ਨਹੀਂ ਲੱਭਾ ਇੱਥੋਂ ਤਕ ਇੱਕ ਵੀ ਮਹਿਲਾ ਨੂੰ ਨਾਮਜਦ ਨਹੀਂ ਕੀਤਾ ਗਿਆ ਆਮ ਪਾਰਟੀ ਇਹ ਭੁੱਲ ਗਈ ਕੇ ਪਵਿੱਤਰ ਸਦਨ ਵਾਸਤੇ ਮਹਿਲਾਵਾਂ ਨੂੰ ਬਰਾਬਰ ਦਾ ਹੱਕ ਮਿਲਣਾ ਚਾਹੀਦਾ ਹੈ ਪੰਜਾਬੀਅਤ ਦੇ ਕਿਸੇ ਵੀ ਮੈਦਾਨ ਚ ਕਿਸੇ ਵੀ ਪ੍ਰਮੁੱਖ ਸਮਾਜਕ ਵਰਕਰ ਜਾਂ ਫਿਰ ਪੰਜਾਬ ਦੇ ਹੱਕਾਂ ਲਈ ਲੜਨ ਵਾਸਤੇ ਕਿਸੇ ਵਿਅਕਤੀ ਨੂੰ ਨਾਮਜਦ ਨਾ ਕਰਨ ਵਾਲੇ ਇਸ ਫੈਸਲੇ ਤੋਂ ਭਾਈ ਭਤੀਜਾਵਾਦ ਦੀ ਬਦਬੂ ਆ ਰਹੀ ਹੈ ਇਹ ਸਰਾਸਰ ਸੂਬੇ ਦੇ ਲੋਕਾਂ ਨੂੰ ਪੂਰੀ ਤਰ੍ਹਾਂ ਅਣਡਿੱਠ ਕਰਨ ਵਾਲਾ ਕਦਮ ਹੈ ਇਸ ਬਾਰੇ ਪੰਜਾਬ ਦੇ ਇਨਕਲਾਬੀ ਮੁੱਖ ਮੰਤਰੀ ਚੁੱਪ ਕਿਉਂ ਹਨ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਕੌਣ ਦੇਵੇਗਾ

# ਆਈਸੀਆਈਸੀਆਈ ਫਾਊਂਡੇਸ਼ਨ ਵੱਲੋਂ ਵਿਸ਼ਵ ਜਲ ਦਿਵਸ ਮੌਕੇ ਚਾਰਟ ਮੇਕਿੰਗ ਪ੍ਰਤੀਯੋਗਤਾ ਕਰਵਾਈ

ਚੌਧਰੀ ਮਨਸੂਰ ਘਨੋਕੇ

**ਕਾਦੀਆਂ 22 ਮਾਰਚ:** ਆਈਸੀ ਆਈ ਸੀ ਆਈ ਫਾਊਂਡੇਸ਼ਨ ਵੱਲੋਂ ਵਿਕਾਸ ਅਧਿਕਾਰੀ ਗਿਆਨ ਸਿੰਘ ਦੀ ਅਗਵਾਈ ਹੇਠ ਨਜ਼ਦੀਕੀ ਪਿੰਡ ਨੱਤ ਮੋਕਲ ਦੇ ਮਿਡਲ ਸਕੂਲ ਵਿੱਚ ਵਿਸ਼ਵ ਜਲ ਦਿਵਸ ਦੇ ਮੌਕੇ ਤੇ ਚਾਰਟ ਮੇਕਿੰਗ ਪ੍ਰਤੀਯੋਗਤਾ ਕਰਵਾਈ ਗਈ। ਜਿਸ ਵਿਚ ਪਹਿਲੇ ਤਿੰਨ ਸਥਾਨਾਂ ਤੇ ਆਉਣ ਵਾਲੇ ਵਿਦਿਆਰਥੀਆਂ ਨੂੰ ਸਨਮਾਨਿਤ ਕੀਤਾ ਗਿਆ । ਇਸ ਮੌਕੇ ਤੇ ਜਾਣਕਾਰੀ ਦਿੰਦਿਆਂ ਸਕੂਲ ਇੰਚਾਰਜ ਧਰਮਿੰਦਰ ਜੀਸ਼ਨ ਭਾਟੀਆ ਨੇ ਦੱਸਿਆ ਕਿ ਸਕੂਲ ਦੀ ਵਿਦਿਆਰਥਣ ਜੈਸਮੀਨ ਕੌਰ ,ਪਵਨਦੀਪ ਕੌਰ ਅਤੇ ਹਰਪ੍ਰੀਤ ਕੌਰ ਪਹਿਲੇ 10 ਦੂਸਰੇ ਤੀਸਰੇ ਸਥਾਨ ਤੇ ਰਹੇ ਇਸ ਮੌਕੇ ਤੇ ਜਾਣਕਾਰੀ ਦਿੰਦਿਆਂ ਫਾਊਂਡੇਸ਼ਨ ਈ ਬਲਾਕ ਕਮਿਊਨਿਟੀ ਫੈਸੀਲੀਟੇਟਰ ਰਿਤੂ ਚੌਧਰੀ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਫਾਊਂਡੇਸ਼ਨ ਪਿਛਲੇ ਇਕ ਸਾਲ ਤੋਂ ਕਾਦੀਆਂ ਬਲਾਕ ਵਿੱਚ ਕੰਮ ਕਰ ਰਹੀ ਹੈ ਅਤੇ ਇਸ ਦੌਰਾਨ ਫਾਊਂਡੇਸ਼ਨ ਵੱਲੋਂ ਚਾਲੀ ਦੇ ਕਰੀਬ ਸਕੂਲਾਂ ਵਿੱਚ ਰੇਨ ਵਾਟਰ ਹਾਰਵੈਸਟਿੰਗ ਦੇ ਪਲਾਂਟ ਲਗਾਏ ਗਏ ਹਨ ਇਸ ਤੋਂ ਇਲਾਵਾ ਦਸ ਦੇ ਕਰੀਬ ਸੋਲਰ ਪੈਨਲ ਵੱਖ ਵੱਖ ਸਰਕਾਰੀ ਸਕੂਲਾਂ ਵਿੱਚ ਪਲਾਨ ਕੀਤੇ ਜਾ ਚੁੱਕੇ ਹਨ ਅਤੇ ਇਸ ਦੀ ਪ੍ਰਕਿਰਿਆ ਜਾਰੀ ਹੈ ਨਜ਼ਦੀਕੀ ਪਿੰਡ ਕਾਲਵਾਂ ਵਿਚ ਪਚੱਤਰ ਪ੍ਰਤੀਸ਼ਤ ਫੰਡਿੰਗ ਦੇ ਨਾਲ ਕਿਸਾਨਾਂ ਦੇ ਗਰੁੱਪ ਨੂੰਹ ਕੋਹਲੂ ਨਿਰਮਤ ਕਰਨ ਦੇ ਲਈ ਅਪੀਲ ਕੀਤੀ ਗਈ ਹੈ ਪੰਜ ਸੌ ਦੇ ਕਰੀਬ ਕਿਸਾਨਾਂ ਨੂੰ ਸਰਸੋਂ ਅਤੇ ਸਬਜੀਆਂ ਦੇ ਬੀਜ ਮੁਹੱਈਆ ਕਰਵਾਏ ਗਏ ਹਨ ਆਰਗੈਨਿਕ ਫਾਰਮਿੰਗ ਨੂੰ ਪ੍ਰਮੋਟ ਕਰਨ ਦੇ ਲਈ ਵਿਸ਼ੇਸ਼ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਕਿਸਾਨਾਂ ਨੂੰ ਮਸ਼ਰੂਮ ਬੈਂਡਜ਼ ਤੋਂ ਇਲਾਵਾ ਪੰਜ ਦਿਨਾਂ ਦੀ ਖੇਤੀ ਸਬੰਧੀ ਟ੍ਰੇਨਿੰਗ ਦਿੱਤੀ ਜਾ ਰਹੀ ਹੈ ਅਤੇ ਫਾਊਂਡੇਸ਼ਨ ਵਲੋਂ ਫ੍ਰੀ ਆਈਜ਼ ਚੈੱਕਅਪ ਕੈਂਪ ਵੀ ਲਗਾਏ ਜਾ ਰਹੇ ਹਨ ਆਇਲ ਸੀਡਜ਼ ਸੰਬੰਧੀ ਫਸਲਾਂ ਨੂੰ ਪ੍ਰਮੋਟ ਕਰਨ ਦੇ ਲਈ ਵੀ ਫਾਊਂਡੇਸ਼ਨ ਵਿਸ਼ੇਸ਼ ਕੋਸ਼ਿਸ਼ਾਂ ਕਰ ਰਹੀ ਹੈ ਇਸ ਮੌਕੇ ਤੇ ਉਨ੍ਹਾਂ ਦੇ ਨਾਲ ਅੰਕਿਤ ਸੀਰੀਆ ਸਕੂਲ ਸਟਾਫ ਵਿਚ ਮੁਕੇਸ਼ ਕੁਮਾਰ ਲਖਵਿੰਦਰ ਕੌਰ ਮਨਦੀਪ ਕੌਰ ਵੀ ਹਾਜ਼ਰ ਸੀ।

# ਖੇਤੀਬਾੜੀ ਦ.ਫਤਰ ਮਮਦੋਟ ਵੱਲੋਂ ਕਿਸਾਨ ਸਿਖਲਾਈ ਕੈਂਪ ਲਗਾਇਆ

ਜੋਗਿੰਦਰ ਸਿੰਘ ਭੋਲਾ

**ਮਮਦੋਟ, 22 ਮਾਰਚ:** ਮੁੱਖ ਖੇਤਬਾੜੀ ਅਫਸਰ ਡਾ ਪਿਰਥੀ ਸਿੰਘ ਦੇ ਦਿਸਾ ਨਿਰਦੇਸਾਂ ਅਨੁਸਾਰ ਡਾ ਜੰਗੀਰ ਸਿੰਘ ਦੀ ਯੋਗ ਅਗਵਾਈ ਹੇਠ ਪਿੰਡ ਮੁਰਕਵਲਾ ਵਿਖੇ ਕਿਸਾਨ ਸਿਖਲਾਈ ਕੈਂਪ ਲਗਾਇਆ ਗਿਆ। ਇਸ ਮੌਕੇ ਡਾਕਟਰ ਸੁਖਪ੍ਰੀਤ ਸਿੰਘ ਵੱਲੋਂ ਕਿਸਾਨਾਂ ਨੂੰ ਮੌਕੇ ਦੀਆਂ ਫਸਲਾਂ ਦੀਆਂ ਬਿਮਾਰੀਆਂ ਅਤੇ ਕੀੜੇ ਮਕੌੜਿਆਂ ਦੇ ਹਮਲੇ ਸੰਬੰਧੀ ਅਤੇ ਇਹਨਾਂ ਦੀ ਰੋਕਥਾਮ ਬਾਰੇ ਜਾਣਕਾਰੀ ਦਿੱਤੀ ਅਤੇ ਅੱਜ ਵਿਸਵ ਪਾਣੀ ਦਿਵਸ ਦੀ ਮਹੱਤਤਾ ਬਾਰੇ ਦੱਸਿਆ ਅਤੇ ਸਮੂ ਖੇਤੀਬਾੜੀ ਸਟਾਫ ਮਮਦੋਟ ਨੇ ਕਿਸਾਨਾਂ ਨੂੰ ਅਪੀਲ ਕੀਤੀ ਕਿ ਪਾਣੀ ਦੀ ਸੁਚੱਜੀ ਵਰਤੋਂ ਕੀਤੀ ਜਾਵੇ ਅਤੇ ਆਉਣ ਵਾਲੀਆਂ ਪੀੜ੍ਹਿਆ ਵਾਸਤੇ ਪਾਣੀ ਬਚਾਇਆ ਜਾਵੇ . ਇਸ ਮੌਕੇ ਡਾਕਟਰ ਮਨਿੰਦਰ ਸਿੰਘ ਨੇ ਕਿਸਾਨ ਨੂੰ ਖੇਤੀਬਾੜੀ ਵਿਭਾਗ ਦੀਆਂ ਸਕੀਮ ਬਾਰੇ ਜਾਣਕਾਰੀ ਦਿੱਤੀ ਅਤੇ ਅਸ਼ਵ ਬਜਾਜ ਬਜਾਜ ਨੇ ਕਿਸਾਨ ਨੂੰ ਆਤਮਾ ਸਕੀਮ ਬਾਰੇ ਜਾਣਕਾਰੀ ਦਿੱਤੀ ਅਤੇ ਕਿਸਾਨ ਨੂੰ ਅਪੀਲ ਕੀਤੀ ਕਿ ਵੱਧ ਤੋਂ ਵੱਧ ਖੇਤੀ ਦੇ ਨਾਲ ਸਹਾਇਕ ਧੰਦੇ ਅਪਨਇਆ ਜਾਣ। ਇਸ ਮੌਕੇ ਕਿਸਾਨ ਨੂੰ ਘਰੇਲੂ ਬਗੀਚੀ ਨੂੰ ਉਤਸਾਹਤ ਕਰਨ ਲਈ ਆਤਮਾ ਸਕੀਮ ਤਹਿਤ ਸਬਜੀ ਦੀਆ ਬੀਜ ਕਿੱਟਾਂ ਫਰੀ ਵੰਡਿਆ ਗਇਆ.ਇਸ ਮੌਕੇ ਸ੍ਰੀ ਤਰਲੋਚਨ ਸਿੰਘ ਏ ਈ ਓ, ਗੁਰਮੀਤ ਸਿੰਘ, ਬਲਜਿੰਦਰ ਸਿੰਘ ਏ ਟੀ ਐਮ ਅਤੇ ਗੁਰਮੇਜ ਸਿੰਘ, ਬਲਜਿੰਦਰ ਪਾਲ ਸਿੰਘ ਜੇ ਟੀ ਹਾਜਰ ਸਨ।

# ਨਗਰ ਕੌਂਸਲ ਕੋਟਕਪੂਰਾ ਦੇ ਸੀਨੀਅਰ ਮੀਤ ਪ੍ਰਧਾਨ ਨੂੰ ਸਦਮਾ, ਪਿਤਾ ਦੀ ਮੌਤ

ਰਿੰਕੂ ਮਲਹੋਤਰਾ

**ਕੋਟਕਪੂਰਾ, 22 ਮਾਰਚ:** ਕੋਟਕਪੂਰਾ ਦੇ ਨਗਰ ਕੋਸਲ ਦੇ ਸੀਨੀਅਰ ਮੀਤ ਪ੍ਰਧਾਨ ਤਿੰਨ ਵਾਰ ਕੋਸਲਰ ਬਣਦੇ ਆ ਰਹੇ ਸਵਤੰਤਰ ਜੋਸ਼ੀ ਨੂੰ ਉਸ ਸਮੇ ਗਹਿਰਾ ਸਦਮਾ ਪੁੱਜਾ ਜਦ ਉਨਾ ਦੇ ਸਤਿਕਾਰਤ ਪਿਤਾ ਮਨੋਹਰ ਲਾਲ ਜੋਸ਼ੀ ਉਮਰ 82 ਸਾਲ ਬੀਤੇ ਦਿਨੀ ਅਕਾਲ ਚਲਾਣਾ ਕਰ ਗਏ। ਮਨੋਹਰ ਲਾਲ ਜੋਸ਼ੀ ਕੋਸਲਰ ਪ੍ਰੀਤ ਜੋਸ਼ੀ ਦੇ ਸਹੁਰਾ ਸਾਹਿਬ ਵੀ ਸਨ। ਉਨਾ ਦੀ ਬੇਵਕਤੀ ਮੌਤ ਤੇ ਪਰਿਵਾਰ ਨਾਲ ਵਿਧਾਇਕ ਕੁਲਤਾਰ ਸਿੰਘ ਸੰਧਵਾ, ਸਾਬਕਾ ਵਿਧਾਇਕ ਮਨਤਾਰ ਸਿੰਘ ਬਰਾੜ, ਭਾਈ ਹਰਨਿਰਪਾਲ ਸਿੰਘ ਕੁੱਕੂ, ਰਾਹੁਲ ਸਿੰਘ ਸਿੱਧੂ, ਮਹਾਸ਼ਾ ਲਖਵੰਤ ਸਿੰਘ ਬਰਾੜ, ਮਹਾਸ਼ਾ ਗੁਰਸ਼ਵਿੰਦਰ ਸਿੰਘ ਬਰਾੜ, ਹੈਪੀ ਬਰਾੜ ਚੱਕਕਲਿਆਣ, ਲਿੰਕਨ ਮਲਹੋਤਰਾ, ਰਾਹੁਲ ਪਲਤਾ, ਪੁਖਰਾਜ ਸਿੰਘ ਪੋਖੀ, ਕਾਲਾ ਗਰੋਵਰ, ਸਾਬਕਾ ਕੋਸਲਰ ਬਲਵੀਰ ਰੰਧਾਵਾ, ਰਾਜੂ ਥਾਪਰ, ਭੁਪਿੰਦਰ ਸਿੰਘ ਸੱਗੂ ਪ੍ਰਧਾਨ ਨਗਰ ਕੋਸਲ ਕੋਟਕਪੂਰਾ, ਮਿੰਕੂ ਮੱਕੜ, ਗੋਰਾ ਗਿੱਲ, ਦਰਸ਼ਨ ਪਾਲ ਸ਼ਰਮਾ ਚੇਅਰਮੈਨ ਹੰਸਰਾਜ ਵਿਦਿਅੱਕ ਸੰਸਥਾਵਾਂ, ਹੈਪੀ ਬਰਾੜ ਖਾਰਾ ਸਰਕਲ ਪ੍ਰਧਾਨ, ਸ਼ਿਵਪਾਲ ਵਸ਼ਿਸ਼ਟ, ਅਮਨ ਚੋਪੜਾ ਆਦਿ ਨੇ ਦੁਖ਼ ਦਾ ਪ੍ਰਗਟਾਵਾ ਕੀਤਾ ਹੈ।

# ਕੁੱਲ ਹਿੰਦ ਕਿਸਾਨ ਸਭਾ ਦੀ ਮੀਟਿੰਗ ਹੋਈ

ਬਲਵੀਰ ਲਹਿਰਾ

**ਮੱਖੂ, 22 ਮਾਰਚ ():** ਕੁੱਲ ਹਿੰਦ ਕਿਸਾਨ ਸਭਾ ਬਲਾਕ ਮਖੂ ਦੀ ਮੀਟਿੰਗ ਰਤਨ ਸਿੰਘ ਵਸਤੀ ਸੋਢੀਆ ਦੀ ਪ੍ਰਧਾਨਗੀ ਹੇਠ ਹੋਈ। ਜਿਸ ਵਿਚ ਕੁੱਲ ਹਿੰਦ ਕਿਸਾਨ ਸਭਾ ਦੇ ਸੂਬਾਈ ਆਗੂ ਲਖਬੀਰ ਸਿੰਘ ਨਿਜਾਮਪੁਰਾ ਅਤੇ ਕਾਂਮਰੇਡ ਕਸਮੀਰ ਸਿੰਘ ਅਰਾਈਆਂਵਾਲਾ ਜਿਲ੍ਹਾ ਆਗੂ ਕਿਸਾਨ ਸਭਾ ਪਹੁੰਚੇ। ਮੀਟਿੰਗ ਦੌਰਾਨ ਰਛਪਾਲ ਸਿੰਘ ਸੰਧੂ ਆਗੂ ਕੁੱਲ ਹਿੰਦ ਕਿਸਾਨ ਸਭਾ ਬਲਾਕ ਮਖੂ ਨੇ ਕਿਹਾ ਕਿ ਕਾਰਪੋਰੇਟ ਪੱਖੀ ਮੋਦੀ ਸਰਕਾਰ ਜਿੱਥੇ ਕਿਸਾਨ ਵਿਰੋਧੀ ਖੇਤੀ ਕਾਲੇ ਕਾਨੂੰਨ ਦੀਆਂ ਨੀਤੀਆਂ ਲਾਗੂ ਕਰ ਰਹੀ ਹੈ ਉੱਥੇ ਮਜਦੂਰਾਂ ਦੇ ਹੱਕਾਂ ਵਾਸਤੇ ਬਣੇ ਕਿਰਤ ਕਾਨੂੰਨਾਂ ਨੂੰ ਤੋੜ ਕੇ ਸਰਮਾਏਦਾਰ ਪੱਖੀ ਕਨੂੰਨ ਲਾਗੂ ਕਰ ਰਹੀ ਹੈ। ਕਾਮਰੇਡ ਲਖਬੀਰ ਸਿੰਘ ਨਿਜਾਮਪੁਰਾ ਨੇ ਕਿਹਾ ਕਿ ਮੋਦੀ ਸਰਕਾਰ ਕਿਸਾਨਾਂ ਨਾਲ ਕੀਤੇ ਵਾਅਦੇ ਤੋਂ ਮੁਕਰ ਰਹੀ ਹੈ। ਕਿਸਾਨੀ ਫਸਲਾਂ ਦੇ ਭਾਅ 'ਤੇ ਐੱਮ ਐੱਸ ਪੀ ਗਾਰੰਟੀ ਦੇ ਕਾਨੂੰਨ ਤੋ ਪਿੱਛੇ ਹਟ ਰਹੀ ਹੈ। ਲਖੀਮਪੁਰ ਕਿਸਾਨਾਂ ਦੇ ਕਾਤਲ ਸਰੇਆਮ ਬਾਹਰ ਘੁਮ ਰਹੇ ਹਨ। ਕਿਸਾਨਾਂ 'ਤੇ ਦਰਜ ਕੀਤੇ ਪੁਲੀਸ ਕੇਸ ਹੁਣ ਤੱਕ ਵਾਪਸ ਨਹੀਂ ਲਏ ਗਏ। ਕਿਸਾਨ ਆਗੂਆਂ ਨੇ ਕਿਹਾ ਕਿ ਪੰਜਾਬ ਸਰਕਾਰ ਵੱਲੋਂ ਕਿਸਾਨਾਂ ਦੀਆਂ ਮੰਗੀਆਂ ਹੋਈਆਂ ਮੰਗਾਂ ਮੁਤਾਬਿਕ ਗੰਨੇ ਦਾ ਭਾਅ ਲਾਗੂ ਕੀਤਾ ਜਾਵੇ, ਸੁੰਡੀ ਕਾਰਨ ਨਰਮੇ ਦਾ ਜੋ ਨੁਕਸਾਨ ਹੋਇਆ ਹੈ ਉਸ ਦਾ ਮੁਆਵਜਾ ਜਲਦ ਦਿੱਤਾ ਜਾਵੇ, ਕਿਸਾਨਾਂ ਮਜਦੂਰਾਂ ਦਾ ਕਰਜਾ ਮੁਆਫ ਕੀਤਾ ਜਾਵੇ, ਫਸਲਾਂ 'ਤੇ ਸਮਰਥਨ ਮੁੱਲ 'ਤੇ ਕਾਨੂੰਨ ਬਣਾਇਆ ਜਾਵੇ, ਭਾਖੜਾ ਬਿਆਸ ਮੈਨੇਜਮੈਂਟ ਬੋਰਡ ਵਿਚ ਪੰਜਾਬ ਦਾ ਬਣਦਾ ਹੱਕ ਬਹਾਲ ਕੀਤਾ ਜਾਵੇ। ਇਸ ਮੌਕੇ ਬਲਕਾਰ ਸਿੰਘ ਵਸਤੀ ਸੋਢੀਆ, ਬਲਵਿੰਦਰ ਸਿੰਘ ਭੂਪੇ ਵਾਲਾ, ਰਤਨ ਸਿੰਘ ਵਸਤੀ ਸੋਢੀਆ, ਗੁਰਵਿੰਦਰ ਸਿੰਘ ਅਮੀਰ ਸਾਹ ਆਦਿ ਹਾਜਰ ਸਨ।

# ਪੋਸਟ ਮੈਟ੍ਰਿਕ ਸਕਾਲਰਸ਼ਿਪ ਤੇ ਸ਼ਗਨ ਸਕੀਮ 31 ਮਾਰਚ ਤੱਕ ਲਾਗੂ ਹੋ ਜਾਵੇਗੀ : ਬਲਜੀਤ ਕੌਰ

**ਦਸਬ**

**ਚੰਡੀਗੜ੍ਹ, 22 ਮਾਰਚ :** ਪੰਜਾਬ ਦੇ ਸਮਾਜਿਕ ਨਿਆਂ ਅਤੇ ਅਧਿਕਾਰਤਾ, ਸਮਾਜਿਕ ਸੁਰੱਖਿਆ, ਇਸਤਰੀ ਤੇ ਬਾਲ ਵਿਕਾਸ ਮੰਤਰੀ ਡਾ. ਬਲਜੀਤ ਕੌਰ ਨੇ ਸਿਵਲ ਸਕੱਤਰੇਤ ਵਿਖੇ ਆਪਣਾ ਅਹੁਦਾ ਸੰਭਾਲਦਿਆਂ ਮਹਿਲਾਵਾਂ ਦੀ ਸੁਰੱਖਿਆ ਨਾਲ ਸਬੰਧਤ ਕਾਨੂੰਨਾਂ ਨੂੰ ਬਿਹਤਰ ਢੰਗ ਨਾਲ ਲਾਗੂ ਕਰਨ ਦੀ ਲੋੜ 'ਤੇ ਜੋਰ ਦਿੱਤਾ।



ਇਸ ਮੌਕੇ ਡਾ. ਬਲਜੀਤ ਕੌਰ ਨੇ ਕਿਹਾ ਕਿ ਪੋਸਟ ਮੈਟ੍ਰਿਕ ਸਕਾਲਰਸਿਪ ਅਤੇ ਸਗਨ ਸਕੀਮ 31 ਮਾਰਚ ਤੱਕ ਲਾਗੂ ਹੋ ਜਾਵੇਗੀ ਕਿਉਂਕਿ ਲਾਭਪਾਤਰੀਆਂ ਨੂੰ ਇਸ ਦੀ ਸਖਤ ਲੋੜ ਹੈ। ਆਪਣੀਆਂ ਤਰਜੀਹਾਂ 'ਤੇ ਜੋਰ ਦਿੰਦਿਆਂ ਉਨ੍ਹਾਂ ਕਿਹਾ ਕਿ ਸਿੱਖਿਆ ਲੜਕੀਆਂ ਦੇ ਸਕਤੀਕਰਨ ਦੀ ਕੁੰਜੀ ਹੈ ਅਤੇ ਉਹ ਇਸ ਮੰਤਵ ਲਈ ਵਚਨਬੱਧ ਰਹਿਣਗੇ। ਮਹਿਲਾਵਾਂ ਨੂੰ ਵਿੱਤੀ ਸਹਾਇਤਾ ਦੇਣ ਸਬੰਧੀ ਚੋਣ ਵਾਅਦੇ ਬਾਰੇ ਗੱਲ ਕਰਦਿਆਂ ਕੈਬਨਿਟ ਮੰਤਰੀ ਨੇ ਕਿਹਾ ਕਿ ਸੂਬਾ ਸਰਕਾਰ ਆਪਣੇ ਹਰ ਚੋਣ ਵਾਅਦੇ ਨੂੰ ਪੂਰੀ ਤਰ੍ਹਾਂ ਲਾਗੂ ਕਰੇਗੀ।

ਮਹਿਲਾਵਾਂ ਦੀ ਸੁਰੱਖਿਆ ਸਬੰਧੀ ਕਾਨੂੰਨਾਂ ਨੂੰ ਲਾਗੂ ਕਰਨ ਵਿੱਚ ਕਮੀਆਂ ਦੀ ਗੱਲ ਕਰਦਿਆਂ ਡਾ. ਕੌਰ, ਜਿਨ੍ਹਾਂ ਨੂੰ ਰਸਾਲਿਆਂ ਵਿੱਚ ਸਮਾਜਿਕ ਮੁੱਦਿਆਂ 'ਤੇ ਲਿਖਣ ਅਤੇ ਕਵਿਤਾਵਾਂ ਲਿਖਣ ਦਾ ਸੌਕ ਹੈ, ਨੇ ਕਿਹਾ ਕਿ ਮਹਿਲਾਵਾਂ ਦੀ ਸੁਰੱਖਿਆ ਸਬੰਧੀ ਕਾਨੂੰਨ ਤਾਂ ਹਨ ਪਰ ਇਨ੍ਹਾਂ ਨੂੰ ਲਾਗੂ ਕਰਨ ਦੀ ਸਮੱਸਿਆ ਹੈ। ਉਨ੍ਹਾਂ ਕਿਹਾ ਕਿ ਉਹ ਇਨ੍ਹਾਂ ਕਾਨੂੰਨਾਂ ਵਿਚਲੀ ਹਰ ਖਾਮੀ ਨੂੰ ਦੂਰ ਕਰਨ ਦੀ ਪੂਰੀ ਕੋਸਿਸ ਕਰਨਗੇ। ਉਨ੍ਹਾਂ ਅੱਗੇ ਕਿਹਾ ਕਿ ਉਹ ਲੜਕੀਆਂ ਦੀ ਸਿੱਖਿਆ ਲਈ ਢਾਂਚੇ ਨੂੰ ਹੋਰ ਮਜਬੂਤ ਕਰਨ ਲਈ ਯੋਜਨਾ ਉਲੀਕਣ ਦੀ ਪੂਰੀ ਕੋਸਸਿ ਕਰ ਰਹੇ ਹਨ। ਉਨ੍ਹਾਂ ਨੇ ਹਿੰਸਾ ਦਾ ਸਾਹਮਣਾ ਕਰ ਰਹੀਆਂ ਔਰਤਾਂ ਨੂੰ ਪਨਾਹ ਅਤੇ ਹੋਰ ਸਹੂਲਤਾਂ ਪ੍ਰਦਾਨ ਕਰਨ ਲਈ ਹਰ ਜਿਲ੍ਹੇ ਵਿੱਚ ਵਨ ਸਟਾਪ ਸਖੀ ਕੇਂਦਰਾਂ ਨੂੰ ਮਜਬੂਤ ਕਰਨ ਲਈ ਵੀ ਕਿਹਾ।

ਜਿਕਰਯੋਗ ਹੈ ਕਿ ਡਾ. ਬਲਜੀਤ ਕੌਰ ਅੱਖਾਂ ਦੇ ਸਰਜਨ ਹਨ ਅਤੇ ਹਾਲ ਹੀ ਵਿੱਚ ਹੋਈਆਂ ਪੰਜਾਬ ਵਿਧਾਨ ਸਭਾ ਚੋਣਾਂ ਵਿੱਚ ਮਲੋਟ ਵਿਧਾਨ ਸਭਾ ਹਲਕੇ ਤੋਂ ਚੁਣੇ ਗਏ। ਉਹ ਮੁਕਤਸਰ ਦੇ ਸਰਕਾਰੀ ਸਿਵਲ ਹਸਪਤਾਲ ਵਿੱਚ ਅੱਖਾਂ ਦੇ ਸਰਜਨ ਵਜੋਂ ਸੇਵਾਵਾਂ ਨਿਭਾ ਰਹੇ ਸਨ। 46 ਸਾਲਾ ਅੱਖਾਂ ਦੇ ਡਾਕਟਰ ਨੇ ਆਪਣੀ ਪਹਿਲੀ ਚੋਣ ਲੜਨ ਲਈ ਸਮੇਂ ਤੋਂ ਪਹਿਲਾਂ ਸੇਵਾਮੁਕਤੀ ਲੈ ਲਈ। ਡਾ. ਬਲਜੀਤ ਕੌਰ ਪ੍ਰੋ. ਸਾਧੂ ਸਿੰਘ ਦੀ ਧੀ ਹੈ, ਜੋ ਕਿ 2014 ਤੋਂ 2019 ਤੱਕ ਫਰੀਦਕੋਟ ਤੋਂ 'ਆਪ' ਦੇ ਸੰਸਦ ਮੈਂਬਰ ਸਨ। ਮੁਕਤਸਰ ਜਿਲ੍ਹੇ ਵਿੱਚ ਆਪਣੀ ਤਾਇਨਾਤੀ ਦੌਰਾਨ ਡਾ. ਬਲਜੀਤ ਕੌਰ ਆਪਣੇ ਕੰਮ ਲਈ ਇੱਕ ਜਾਣਿਆ ਪਛਾਣਿਆ ਚਿਹਰਾ ਬਣ ਗਏ ਸਨ।

# ਬੱਸ ਦੀ ਫੇਟ ਵੱਜਣ ਕਾਰਨ ਮਜ਼ਦੂਰ ਦੀ ਮੌਤ

**ਰਵਿੰਦਰ ਸਿੰਘ ਢੀਂਡਸਾ**

**ਸ੍ਰੀ ਫ਼ਤਹਿਗੜ੍ਹ ਸਾਹਿਬ/22 ਮਾਰਚ :** ਪਿੰਡ ਸ਼ਾਹਪੁਰ ਕੋਲ ਵਾਪਰੇ ਸੜਕ ਹਾਦਸੇ 'ਚ ਗੰਭੀਰ ਜ਼ਖਮੀ ਹੋਏ ਮਜ਼ਦੂਰ ਦੀ ਮੌਤ ਹੋ ਜਾਣ ਦਾ ਸਮਾਚਾਰ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਖੰਨਾ ਵਿਖੇ ਸਟੀਲ ਕਬਜ਼ਾ ਫੈਕਟਰੀ 'ਚ ਸਟੀਲ ਪਾਲਿਸ਼ ਦਾ ਕੰਮ ਕਰਨ ਵਾਲਾ ਮਿਥੁਨ ਕੁਮਾਰ(22) ਵਾਸੀ ਬਿਜਨੌਰ(ਯੂ.ਪੀ.) ਬੀਤੀ 19 ਮਾਰਚ ਨੂੰ ਅਮਲੋਹ ਰੋਡ 'ਤੇ ਸਥਿਤ ਪਿੰਡ ਸ਼ਾਹਪੁਰ ਨਜ਼ਦੀਕ ਸਥਿਤ ਗਣੇਸ਼ ਫੈਕਟਰੀ ਕੋਲ ਦੁਪਹਿਰ 3 ਵਜੇ ਦੇ ਕਰੀਬ ਸਕੂਟਰੀ 'ਤੇ ਸਵਾਰ ਹੋ ਕੇ ਸੜਕ ਪਾਰ ਕਰਦੇ ਸਮੇਂ ਇੱਕ ਤੇਜ਼ ਰਫਤਾਰ ਬੱਸ ਦੀ ਲਪੇਟ 'ਚ ਆ ਕੇ ਗੰਭੀਰ ਜ਼ਖਮੀ ਹੋ ਗਿਆ ਸੀ ਜਿਸ ਨੂੰ ਇਲਾਜ਼ ਲਈ ਪਹਿਲਾਂ ਖੰਨਾ ਤੇ ਫਿਰ ਚੰਡੀਗੜ੍ਹ ਲਿਜਾਇਆ ਗਿਆ ਜਿੱਥੇ ਉਸਦੀ ਮੌਤ ਹੋ ਗਈ। ਥਾਣਾ ਅਮਲੋਹ ਦੀ ਪੁਲਿਸ ਵੱਲੋਂ ਬੱਸ ਦੇ ਕਥਿਤ ਚਾਲਕ ਗੁਰਵਿੰਦਰ ਸਿੰਘ ਵਾਸੀ ਪਿੰਡ ਵੜੈਚਾਂ ਵਿਰੁੱਧ ਅ/ਧ 279, 427, 304ਏ ਆਈ.ਪੀ.ਸੀ. ਤਹਿਤ ਮਾਮਲਾ ਦਰਜ ਕਰਕੇ ਤਫਤੀਸ਼ ਕੀਤੀ ਜਾ ਰਹੀ ਹੈ।

# ਨੌਜਵਾਨ ਨੇ ਡਿੱਗਿਆ ਮੋਬਾਇਲ ਵਾਪਸ ਕਰਕੇ ਈਮਾਨਦਾਰੀ ਦਾ ਸਬੂਤ ਦਿੱਤਾ

**ਯਾਦਵਿੰਦਰ ਸਿੰਘ ਤਪਾ**

**ਤਪਾ ਮੰਡੀ 22 ਮਾਰਚ :** ਈਮਾਨਦਾਰੀ ਅਜੇ ਜਿੰਦਾ ਹੈ ਜਿਸ ਦੀ ਮਿਸਾਲ ਉਸ ਸਮੇਂ ਦੇਖਣ ਨੂੰ ਮਿਲੀ ਜਦ ਇੱਕ ਨੋਜਵਾਨ ਦਾ ਡਿੱਗਿਆ ਮੋਬਾਇਲ ਅਸਲੀ ਮਾਲਕ ਨੂੰ ਦੇਕੇ ਇਮਾਨਦਾਰੀ ਦਾ ਸਬੂਤ ਪੇਸ਼ ਕੀਤਾ। ਮੋਬਾਇਲ ਦੇ ਅਸਲ ਮਾਲਕ ਰਾਧੇ ਸ਼ਾਮ ਉਰਫ ਸੋਨੀ ਨੇ ਦੱਸਿਆ ਕਿ ਉਹ ਆਟਾ ਚੱਕੀ 'ਤੇ ਆਟਾ ਪਿਸਾਉਣ ਲਈ ਗਿਆ ਸੀ ਤਾਂ, ਜਦ ਉਹ ਮੋਟਰਸਾਇਕਲ 'ਤੇ ਵਾਪਸ ਘਰ ਜਾ ਰਿਹਾ ਸੀ ਤਾਂ ਉਸ ਦਾ ਜੇਬ 'ਚੋਂ ਮੋਬਾਇਲ ਡਿੱਗ ਗਿਆ, ਜਦ ਉਸ ਨੂੰ ਪਤਾ ਲੱਗਾ ਤਾਂ ਉਸ ਨੇ ਕਾਲ ਕੀਤੀ ਤਾਂ ਉਸਦਾ ਫੋਨ ਲਵੀ ਖਾਨ ਪੁੱਤਰ ਜੀਤ ਖਾਨ ਵਾਸੀ ਤਪਾ ਨੇ ਰਿਸੀਵ ਕਰਕੇ ਮੋਬਾਇਲ ਸਬੰਧੀ ਜਾਣਕਾਰੀ ਦਿੱਤੀ ਅਤੇ ਆਪਣੇ ਘਰ ਦਾ ਪਤਾ ਦੱਸਿਆ। ਉਹ ਤੁਰੰਤ ਉਕਤ ਨੌਜਵਾਨ ਪਾਸ ਗਏ,ਜਿਸਨੇ ਪਤਵੰਤਿਆ ਦੀ ਹਾਜਰੀ ਚ ਉਨ੍ਹਾਂ ਦਾ ਮੋਬਾਇਲ ਵਾਪਸ ਕਰਕੇ ਈਮਾਨਦਾਰੀ ਦੀ ਸਬੂਤ ਦਿੱਤਾ। ਮੋਬਾਇਲ ਮਿਲਣ ਉਪਰੰਤ ਮੋਬਾਇਲ ਮਾਲਕ ਨੇ ਉਸ ਈਮਾਨਦਾਰ ਨੌਜਵਾਨ ਦਾ ਤਹਿ ਦਿਲੋਂ ਧੰਨਵਾਦ ਕੀਤਾ।

# ਮੁੱਖ ਮੰਤਰੀ ਸ਼ਹੀਦ-ਏ-ਆਜ਼ਮ ਭਗਤ ਸਿੰਘ, ਸੁਖਦੇਵ ਤੇ ਰਾਜਗੁਰੂ ਨੂੰ ਅੱਜ ਕਰਨਗੇ ਸ਼ਰਧਾਂਜਲੀ ਭੇਟ

**ਰਾਜ ਭਟੋਆ**

**ਬੰਗਾ, 22 ਮਾਰਚ :** ਖਟਕੜ ਕਲਾਂ ਵਿਖੇ ਰਾਜ ਪੱਧਰੀ ਸਮਾਗਮ ਦੀਆਂ ਤਿਆਰੀਆਂ ਦਾ ਜਾਇਜਾ ਲੈਂਦਿਆਂ ਡਿਪਟੀ ਕਮਿਸ਼ਨਰ ਵਿਸ਼ੇਸ ਸਾਰੰਗਲ ਅਤੇ ਸੀਨੀਅਰ ਕਪਤਾਨ ਪੁਲਿਸ (ਐਸ.ਐਸ.ਪੀ.) ਕੰਵਰਦੀਪ ਕੌਰ ਨੇ ਦੱਸਿਆ ਕਿ ਮੁੱਖ ਮੰਤਰੀ ਭਗਵੰਤ ਮਾਨ 23 ਮਾਰਚ ਨੂੰ ਸ਼ਹੀਦੀ ਦਿਹਾੜੇ 'ਤੇ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਜੱਦੀ ਪਿੰਡ ਵਿਖੇ ਸਰਧਾਂਜਲੀ ਭੇਟ ਕਰਨਗੇ।



ਅਜਾਇਬ ਘਰ ਦੇ ਦੌਰੇ ਦੌਰਾਨ ਪ੍ਰਬੰਧਾਂ ਦਾ ਜਾਇਜਾ ਲੈਂਦਿਆਂ ਡੀਸੀ ਅਤੇ ਐਸਐਸਪੀ ਨੇ ਮੌਕੇ ਤੇ ਹੀ ਅਧਿਕਾਰੀਆਂ ਨਾਲ ਮੀਟਿੰਗ ਕੀਤੀ ਅਤੇ ਸੂਬਾ ਪੱਧਰੀ ਸਮਾਗਮ ਲਈ ਪੁਖਤਾ ਪ੍ਰਬੰਧ ਕਰਨ ਦੇ ਨਿਰਦੇਸ਼ ਜਾਰੀ ਕੀਤੇ। ਉਨ੍ਹਾਂ ਦੱਸਿਆ ਕਿ ਮੁੱਖ ਮੰਤਰੀ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਜੱਦੀ ਘਰ ਵੀ ਜਾਣਗੇ। ਉਨ੍ਹਾਂ ਅਧਿਕਾਰੀਆਂ ਨੂੰ ਕਿਹਾ ਕਿ ਉਹ ਪੁਖਤਾ ਪ੍ਰਬੰਧ ਕਰਨ ਤਾਂ ਜੋ ਦੂਰ ਦੁਰਾਡੇ ਤੋਂ ਆਉਂਦੇ ਲੋਕ ਵੀ 23 ਮਾਰਚ 1931 ਨੂੰ ਸ਼ਹੀਦ ਹੋਏ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ, ਸ਼ਹੀਦ ਭਗਤ ਸਿੰਘ ਯਾਦਗਾਰ ਅਤੇ ਅਜਾਇਬ ਘਰ ਵਿਖੇ ਬਿਨਾਂ ਕਿਸੇ ਅਸੁਵਿਧਾ ਦੇ ਸਰਧਾਂਜਲੀ ਭੇਟ ਕਰ ਸਕਣ। ਉਨ੍ਹਾਂ ਅਧਿਕਾਰੀਆਂ ਨੂੰ ਆਵਾਜਾਈ ਦੇ ਸੁਚਾਰੂ ਪ੍ਰਵਾਹ ਲਈ ਪਾਰਕਿੰਗ ਅਤੇ ਸੁਰੱਖਿਆ ਦੇ ਪੁਖਤਾ ਪ੍ਰਬੰਧ ਯਕੀਨੀ ਬਣਾਉਣ ਲਈ ਵੀ ਕਿਹਾ। ਉਨ੍ਹਾਂ ਕਿਹਾ ਕਿ ਸ਼ਹੀਦ ਭਗਤ ਸਿੰਘ, ਸ਼ਹੀਦ ਸੁਖਦੇਵ ਅਤੇ ਸ਼ਹੀਦ ਰਾਜਗੁਰੂ ਦਾ ਜੀਵਨ ਅਤੇ ਫਲਸਫਾ ਲੋਕਾਂ ਲਈ ਹਮੇਸਾ ਪ੍ਰੇਰਨਾ ਸਰੋਤ ਬਣੇ ਰਹਿਣਗੇ। ਇਸ ਮੌਕੇ ਐਸਪੀ ਮਨਵਿੰਦਰਬੀਰ ਸਿੰਘ, ਸਰਬਜੀਤ ਸਿੰਘ ਬਾਹੀਆ, ਐਸ.ਡੀ.ਐਮ ਨਵਨੀਤ ਕੌਰ ਬੱਲ, ਸਹਾਇਕ ਕਮਿਸਨਰ (ਜ) ਦੀਪਾਂਕਰ ਗਰਗ, ਡੀਐਸਪੀ ਬੰਗਾ ਗੁਰਪ੍ਰੀਤ ਸਿੰਘ ਅਤੇ ਹੋਏ ਅਧਿਕਾਰੀ ਵੀ ਹਾਜਰ ਸਨ।

# ਨਹੀਂ ਭਰਿਆ ਮਹੀਨਾ ਪਹਿਲਾਂ ਪੁੱਟਿਆ ਖੱਡਾ

**ਲਖਵੀਰ**

**ਮੋਰਿੰਡਾ, 22 ਮਾਰਚ :** ਮੋਰਿੰਡਾ ਸ਼ਹਿਰ ਵਿੱਚ ਮਗਰਲੇ 5 ਮਹੀਨਿਆਂ ਤੋਂ ਲਗਾਤਾਰ ਸੀਵਰੇਜ ਦਾ ਕੰਮ ਬਗੈਰ ਵਿਉਂਤਬੰਦੀ ਤੋਂ ਚੱਲ ਰਿਹਾ ਹੈ। ਇਸ ਸਬੰਧੀ ਜਾਣਕਾਰੀ ਦਿੰਦਿਆਂ ਕੌਂਸਲਰ ਅੰਮ੍ਰਿਤਪਾਲ ਸਿੰਘ ਖੱਟੜਾ, ਸੁਖਦੀਪ ਸਿੰਘ ਭੰਗੂ, ਸਾਬਕਾ ਕੌਂਸਲਰ ਜਗਪਾਲ ਸਿੰਘ ਜੌਲੀ, ਮੋਹਣ ਲਾਲ ਵੀਰਜੀ, ਨੰਬਰਦਾਰ ਜਗਵਿੰਦਰ ਸਿੰਘ ਪੰਮੀ ਨੇ ਦੱਸਿਆ ਕਿ ਮਗਰਲੇ 2 ਸਾਲਾਂ ਤੋਂ ਵੀ ਜਿਆਦਾ ਸਮਾਂ ਨਿਕਲ ਜਾਣ ਤੋਂ ਬਾਅਦ ਵੀ ਮੋਰਿੰਡਾ ਦਾ ਅੰਡਰ ਬਰਿੱਜ ਅਜੇ ਵੀ ਉਸਾਰੀ ਅਧੀਨ ਹੈ। ਜਿਸ ਕਾਰਨ ਰੇਲਵੇ ਫਾਟਕਾਂ ਤੋਂ ਲੈ ਕੇ ਕਾਈਨੌਰ ਚੌਕ ਦੇ ਦੁਕਾਨਦਾਰ ਤਾਂ ਇਸ ਪੁਲ ਦੀ ਮਾਰ ਝੱਲ ਹੀ ਰਹੇ ਸਨ ਕਿ ਨਾਲ ਲੱਗਦੇ ਹੀ ਲਗਭਗ ਇੱਕ ਕਿੱਲੋਮੀਟਰ ਦਾ ਟੋਟਾ ਜਿੱਥੇ ਸਾਰੇ ਸ਼ਹਿਰ ਦਾ ਬਜਾਰ ਵਸਿਆ ਹੋਇਆ ਹੈ, ਉਹ ਵੀ ਸੀਵਰੇਜ ਵਿਭਾਗ ਨੇ ਪੁੱਟ ਕੇ ਲਗਭਗ 500 ਦੁਕਾਨਦਾਰਾਂ ਦੇ ਕਾਰੋਬਾਰ ਠੱਪ ਕਰਵਾ ਦਿੱਤੇ। ਨੰਬਰਦਾਰ ਜਗਵਿੰਦਰ ਸਿੰਘ ਪੰਮੀ ਦਾ ਕਹਿਣਾ ਹੈ ਕਿ ਸੀਵਰੇਜ ਦੇ ਟੈਂਡਰ ਵਿੱਚ ਜਾਣਕਾਰੀ ਮੁਤਾਬਿਕ ਪਤਾ ਲੱਗਿਆ ਹੈ ਕਿ ਜੋ ਵੀ ਸੀਵਰੇਜ ਵਿਭਾਗ ਨੇ ਬਣੀ ਬਣਾਈ ਸੜਕ ਪੁੱਟਣੀ ਹੈ ਉਸਨੂੰ ਦੁਬਾਰਾ ਠੀਕ ਕਰਨਾ ਹੁੰਦਾ ਹੈ। ਪ੍ਰੰਤੂ ਮੋਰਿੰਡੇ ਦੀ ਕੋਈ ਵੀ ਅਜਿਹੀ ਸੜਕ ਨਹੀਂ ਹੈ ਜੋ ਸੀਵਰੇਜ ਪਾਉਣ ਤੋਂ ਬਾਅਦ ਠੀਕ ਕੀਤੀ ਹੋਵੇ। ਰੇਲਵੇ ਫਾਟਕ ਤੋਂ ਲੈ ਕੇ ਮਹਾਰਾਣਾ ਪ੍ਰਤਾਪ ਚੌਕ ਤੱਕ ਲਗਭਗ ਸਵਾ ਕਿੱਲੋਮੀਟਰ ਦੇ ਇਲਾਕੇ ਵਿੱਚ ਸੜਕ ਦੇ ਆਸੇ-ਪਾਸੇ ਬਣੀਆਂ 500 ਦੇ ਕਰੀਬ ਦੁਕਾਨਾਂ ਵਾਲਿਆਂ ਨੂੰ ਮਗਰਲੇ ਪੰਜ ਮਹੀਨਿਆਂ ਤੋਂ ਤਾਂ ਆਪਣੀਆਂ ਦੁਕਾਨਾਂ 'ਚੋਂ ਧੂੜ-ਮਿੱਟੀ ਸਾਫ ਕਰਨ ਤੋਂ ਹੀ ਵਿਹਲ ਨਹੀਂ ਮਿਲਦਾ। ਪਿਛਲੇ ਦਿਨੀਂ ਸਰਕਾਰ ਬਦਲੀ ਤੇ ਆਮ ਆਦਮੀ ਪਾਰਟੀ ਦਾ ਥੋੜਾ ਅਧਿਕਾਰੀਆਂ ਨੂੰ ਡਰ ਹੋਇਆ। ਹਲਕਾ ਵਿਧਾਇਕ ਡਾ. ਚਰਨਜੀਤ ਸਿੰਘ ਵਲੋਂ ਕਾਰਜਕਾਰੀ ਇੰਜੀਨੀਅਰ ਸੀਵਰੇਜ ਬੋਰਡ ਨੂੰ ਮੋਰਿੰਡਾ ਬੁਲਾ ਕੇ ਕੰਮ ਦੀ ਗੁਣਵੱਤਾ ਬਾਰੇ ਜਾਣੂੰ ਕਰਵਾਇਆ। ਐਕਸੀਅਨ ਸਾਹਿਬ ਵਲੋਂ ਕਈ ਪੁੱਟੇ ਖੱਡੇ ਭਰਨ ਦਾ ਵੀ ਦਾਅਵਾ ਲੰਘੇ ਸੋਮਵਾਰ ਨੂੰ ਕੀਤਾ ਗਿਆ। ਪ੍ਰੰਤੂ ਆਮ ਆਦਮੀ ਪਾਰਟੀ ਦੇ ਵਿਧਾਇਕ ਦਾ ਵੀ ਕੋਈ ਅਸਰ ਵੇਖਣ ਨੂੰ ਨਹੀਂ ਮਿਲ ਰਿਹਾ। ਇਸ ਮਾਮਲੇ ਨੂੰ ਲੈ ਕੇ ਜਦੋਂ ਕਾਰਜਕਾਰੀ ਇੰਜੀਨੀਅਰ ਸੀਵਰੇਜ ਬੋਰਡ ਨਾਲ ਗੱਲ ਕੀਤੀ ਗਈ ਤਾਂ ਉਹਨਾਂ ਦੱਸਿਆ ਕਿ ਉਹਨਾਂ ਵਲੋਂ ਸ੍ਰੀ ਚਮਕੌਰ ਸਾਹਿਬ ਚੌਕ ਦੇ ਨੇੜੇ ਪੁੱਟੇ ਗਏ ਖੱਡੇ ਭਰਵਾ ਦਿੱਤੇ ਗਏ ਹਨ, ਜਦਕਿ ਅੱਜ ਸ਼ਾਮੀ 6 ਵਜੇ ਤੱਕ ਵਿਭਾਗ ਵਲੋਂ ਕੋਈ ਖੱਡਾ ਨਹੀਂ ਸੀ ਭਰਵਾਇਆ ਗਿਆ। ਇਸੇ ਸਬੰਧ ਵਿੱਚ ਜਦੋਂ ਹਲਕਾ ਵਿਧਾਇਕ ਡਾ. ਚਰਨਜੀਤ ਸਿੰਘ ਨਾਲ ਗੱਲਬਾਤ ਕੀਤੀ ਗਈ ਤਾਂ ਉਹਨਾਂ ਨੂੰ ਵੀ ਸੀਵਰੇਜ ਬੋਰਡ ਦੀ ਕਾਰਗੁਜਾਰੀ ਬਾਰੇ ਜਾਣੂੰ ਕਰਵਾ ਦਿੱਤਾ ਗਿਆ ਹੈ। ਹੁਣ ਵੇਖਣਾ ਇਹ ਹੋਵੇਗਾ ਕਿ ਅਧਿਕਾਰੀ ਅਤੇ ਕੰਮ ਕਰਨ ਵਾਲੀਆਂ ਏਜੰਸੀਆਂ ਵਲੋਂ ਲੋਕਾਂ ਦੀਆਂ ਮੁਸ਼ਕਿਲਾਂ ਪਹਿਲੀਆਂ ਸਰਕਾਰਾਂ ਵਾਂਗ ਹੀ ਬਰਕਰਾਰ ਰੱਖੀਆਂ ਜਾਣਗੀਆਂ ਜਾਂ ਫਿਰ ਆਮ ਆਦਮੀ ਪਾਰਟੀ ਦੀ ਸਖਤੀ ਦਾ ਕੋਈ ਜਮੀਨੀ ਪੱਧਰ 'ਤੇ ਅਸਰ ਵੇਖਣ ਨੂੰ ਮਿਲੇਗਾ



# ਅਧਿਕਾਰੀਆਂ ਤੇ ਮੁਲਾਜ਼ਮਾਂ ਦੇ ਦਫਤਰਾਂ 'ਚ ਸਮੇਂ ਸਿਰ ਹਾਜ਼ਰ ਹੋਣ ਦੇ ਦਾਅਵਿਆਂ ਦੀ ਨਿਕਲੀ ਫੂਕ

**ਹਰਮੀਤ ਸਿੰਘ ਮਹਿਰਾਜ**

**ਰਾਮਪੁਰਾ ਫੂਲ/22 ਮਾਰਚ :** ਆਮ ਆਦਮੀ ਪਾਰਟੀ ਦੀ ਸਰਕਾਰ ਦੇ ਹੋਂਦ ਵਿੱਚ ਆਉਣ ਤੇ ਪੰਜਾਬ ਦੇ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਨੇ ਸਭ ਤੋਂ ਪਹਿਲਾਂ ਮੁਲਾਜ਼ਮਾਂ ਨੂੰ ਤਾੜਨਾ ਕੀਤੀ ਸੀ ਕਿ ਦਫਤਰਾਂ ਵਿੱਚ ਸਮੇਂ ਸਿਰ ਹਾਜਰੀ ਨੂੰ ਯਕੀਨੀ ਬਣਾਇਆ ਜਾਵੇਗਾ ਇਸ ਸਬੰਧ ਵਿੱਚ ਕੀਤੀ ਗਈ ਕਿਸੇ ਵੀ ਕਿਸਮ ਦੀ ਕੁਤਾਹੀ ਲਈ ਜਿੰਮੇਵਾਰ ਮੁਲਾਜ਼ਮਾਂ ਨੂੰ ਬਖਸਿਆ ਨਹੀਂ ਜਾਵੇਗਾ ਭਾਵੇਂ ਉਹ ਕਿੱਡੇ ਵੀ ਵੱਡੇ ਆਹੁਦੇ ਤੇ ਕਿਉਂ ਨਾ ਹੋਵੇ।



ਸਰਕਾਰ ਦੇ ਇਨ੍ਹਾਂ ਦਾਅਵਿਆਂ ਵਿੱਚ ਕਿੰਨੀ ਕੁ ਸਚਾਈ ਹੈ ਇਸ ਦੀ ਪੜਤਾਲ ਲਈ ਕੱਲ ਪੱਤਰਕਾਰਾਂ ਦੀ ਟੀਮ ਨੇ ਸਵੇਰੇ ਸਵੇਰੇ ਤਹਿਸੀਲ ਕੰਪਲੈਕਸ ਫੂਲ ਦਾ ਦੌਰਾ ਕੀਤਾ ਤਾਂ ਤਹਿਸੀਲਦਾਰ ਦਫਤਰ ਵਿਚ ਤਹਿਸੀਲਦਾਰ ਸਮੇਤ ਮੁਲਾਜ਼ਮ ਹਾਜ਼ਰ ਸਨ, ਪ੍ਰੰਤੂ ਜਦੋਂ ਐਸ ਡੀ ਐਮ ਦਫਤਰ ਵਿੱਚ ਦੇਖਿਆ ਤਾਂ 9-20 ਵਜੇ ਵੀ ਐਸ ਡੀ ਐਮ ਸਾਹਿਬ ਦਫਤਰ ਵਿੱਚ ਨਹੀਂ ਪਹੁੰਚੇ ਸਨ ਜਦੋਂ ਫੋਨ ਤੇ ਉਨ੍ਹਾਂ ਨਾਲ ਤਾਲਮੇਲ ਕੀਤਾ ਤਾਂ ਉਨ੍ਹਾਂ ਨੇ ਆਪਣੀ ਪੁਰਾਣੀ ਆਦਤ ਮੁਤਾਬਿਕ ਫੋਨ ਚੁਕਣਾ ਮੁਨਾਸਿਬ ਨਹੀਂ ਸਮਝਿਆ ਇੱਥੇ ਵਰਨਣਯੋਗ ਹੈ ਕਿ ਜਿਹੜਾ ਅਫਸਰ ਪੱਤਰਕਾਰਾਂ ਦੇ ਫੋਨ ਵੀ ਨਹੀਂ ਚੁੱਕਦਾ ਉਹ ਆਮ ਜਨਤਾ ਦੇ ਫੋਨ ਕਿੱਥੋਂ ਚੁੱਕਦਾ ਹੋਵੇਗਾ ਦਫਤਰ ਦਾ ਬਾਕੀ ਸਟਾਫ ਹਾਜਰ ਸੀ ਇਸ ਤੋਂ ਬਾਅਦ ਬਲਾਕ ਵਿਕਾਸ ਤੇ ਪੰਚਾਇਤ ਅਫ਼ਸਰ ਫੂਲ ਦੇ ਦਫਤਰ ਜਾ ਕੇ ਵੇਖਿਆ ਤਾਂ ਉੱਥੇ ਕੋਈ ਵੀ ਜਿੰਮੇਵਾਰ ਅਧਿਕਾਰੀ 9-30 ਵਜੇ ਤੱਕ ਦਫਤਰ ਹਾਜਰ ਨਹੀਂ ਸੀ ਕੇਵਲ ਛੋਟੇ ਮੁਲਾਜਮ ਹਾਜਰ ਸਨ ਸੁਪਰਡੈਂਟ ,ਅਕਾਊਂਟੈਂਟ ਅਤੇ ਬਡੀਓ ਵਗੈਰਾ ਕੋਈ ਵੀ ਹਾਜਰ ਨਹੀਂ ਸਨ ਜਦੋਂ ਬੀਡੀਓ ਸਾਹਿਬ ਨਾਲ ਫੋਨ ਤੇ ਤਾਲਮੇਲ ਕੀਤਾ ਤਾਂ ਉਨ੍ਹਾਂ ਦਾ ਕਹਿਣਾ ਸੀ ਕਿ ਮੈਂ ਚੰਡੀਗੜ ਹਾਂ ਦੁਪਹਿਰ ਤੱਕ ਆਵਾਂਗਾ ਕੁਲ ਮਿਲਾ ਕੇ ਇਹੀ ਲਗਦਾ ਹੈ ਕਿ ਮੁਲਾਜ਼ਮਾਂ ਦੀਆਂ ਚਿਰਾਂ ਦੀਆਂ ਵਿਗੜੀਆਂ ਆਦਤਾਂ ਇੰਨੀ ਜਲਦੀ ਬਦਲਣੀਆਂ ਮੁਸ਼ਕਲ ਹੀ ਲਗਦੀਆਂ ਹਨ ਅਤੇ ਸਰਕਾਰ ਵੀ ਸਿਰਫ਼ ਫੋਕੇ ਦਾਅਵੇ ਹੀ ਕਰ ਰਹੀ ਹੈ ਜਦੋਂ ਕਿ ਅਮਲੀ ਤੌਰ ਤੇ ਸਾਰਾ ਕੁੱਝ ਪਹਿਲਾਂ ਦੀ ਤਰ੍ਹਾਂ ਹੀ ਚੱਲ ਰਿਹਾ ਹੈ।

# ਬਰਨਾਲਾ ਪੁਲਿਸ ਵੱਲੋਂ 2 ਕਿਲੋ ਅ਼ਫੀਮ ਸਮੇਤ ਸਾਬਕਾ ਸਰਪੰਚ ਤੇ ਮੌਜੂਦਾ ਪੰਚ ਗ੍ਰਿਫ਼ਤਾਰ

**ਸੁਰਿੰਦਰ ਗੋਇਲ**

**ਬਰਨਾਲਾ, 22 ਮਾਰਚ :** ਪੰਜਾਬ ਵਿਚ ਆਮ ਆਦਮੀ ਪਾਰਟੀ ਦੀ ਸਰਕਾਰ ਆਉਂਦਿਆਂ ਹੀ ਮੁੱਖ ਮੰਤਰੀ ਭਗਵੰਤ ਸਿੰਘ ਮਾਨ ਵੱਲੋਂ ਪੰਜਾਬ ਨੂੰ ਨਸ਼ਾ ਮੁਕਤ ਕਰਨ ਦੇ ਸਿਰਜੇ ਸੁਪਨੇ ਤਹਿਤ ਬਰਨਾਲਾ ਪੁਲਿਸ ਨੇ ਵੱਡਾ ਐਕਸ਼ਨ ਲੈਂਦਿਆਂ ਇਕ ਸਾਬਕਾ ਸਰਪੰਚ ਅਤੇ ਮੌਜੂਦਾ ਪੰਚ ਨੂੰ ਦੋ ਕਿਲੋ ਅਫੀਮ ਸਮੇਤ ਗ੍ਰਿਫ਼ਤਾਰ ਕਰਨ 'ਚ ਵੱਡੀ ਸਫਲਤਾ ਹਾਸਿਲ ਕੀਤੀ ਹੈ।

ਮੰਗਲਵਾਰ ਬਾਅਦ ਦੁਪਹਿਰ ਸੀਆਈਏ ਸਟਾਫ ਬਰਨਾਲਾ ਵਿਖੇ ਪ੍ਰੈੱਸ ਕਾਨਫਰੰਸ ਰਾਹੀਂ ਐਸਪੀ (ਡੀ) ਬਰਨਾਲਾ ਅਨਿਲ ਕੁਮਾਰ ਨੇ ਦੱਸਿਆ ਕਿ ਜ਼ਿਲ੍ਹਾ ਪੁਲਿਸ ਮੁਖੀ ਆਈਪੀਐਸ ਅਲਕਾ ਮੀਨਾ ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਉੱਪ ਕਪਤਾਨ ਪੁਲਿਸ ਰਵਿੰਦਰ ਸਿੰਘ ਦੀ ਯੋਗ ਅਗਵਾਈ 'ਚ ਸੀਆਈਏ ਬਰਨਾਲਾ ਦੇ ਇੰਚਾਰਜ ਇੰਸਪੈਕਟਰ ਬਲਜੀਤ ਸਿੰਘ ਦੀ ਟੀਮ ਨੇ ਮਿਲੀ ਇਤਲਾਹ ਤਹਿਤ ਸਾਬਕਾ ਸਰਪੰਚ ਮਨਦੀਪ ਸਿੰਘ ਉਰਫ ਸੋਨੂੰ ਪੁੱਤਰ ਦਰਸ਼ਨ ਸਿੰਘ ਵਾਸੀ ਜਵੰਦਾ ਪਿੰਡੀ ਧਨੌਲਾ ਨੂੰ ਗ੍ਰਿਫ਼ਤਾਰ ਕਰਦਿਆਂ ਉਸ ਕੋਲੋਂ ਇਕ ਕਿੱਲੋ ਵੀਹ ਗ੍ਰਾਮ ਅਫੀਮ ਬਰਾਮਦ ਕੀਤੀ ਸੀ, ਗੌਰ ਹੋਵੇ ਕਿ ਜਿੱਥੇ ਮਨਦੀਪ ਸਿੰਘ ਸਾਬਕਾ ਸਰਪੰਚ ਹੈ, ਉੱਥੇ ਹੀ ਉਸ ਦੀ ਮਾਤਾ ਹੁਣ ਪਿੰਡ ਦੀ ਮੌਜੂਦਾ ਸਰਪੰਚ ਹੈ। ਉਨ੍ਹਾਂ ਦੱਸਿਆ ਕਿ ਤਫਤੀਸ਼ ਦੌਰਾਨ ਬਰਨਾਲਾ ਪੁਲਿਸ ਨੇ ਉਸ ਦੀ ਨਿਸ਼ਾਨਦੇਹੀ 'ਤੇ ਇਕ ਕਿਲੋ ਅਫੀਮ ਹੋਰ ਬਰਾਮਦ ਕੀਤੀ ਹੈ। ਉਸ ਨੂੰ ਸਾਥੀ ਪੰਚ ਪਰਮਜੀਤ ਸਿੰਘ ਸਮੇਤ ਧਨੌਲਾ ਦੀ ਅਨਾਜ ਮੰਡੀ ਤੋਂ ਬਰਨਾਲਾ ਪੁਲਿਸ ਨੇ ਕਾਬੂ ਕੀਤਾ ਸੀ। ਪੁੱਛਗਿਛ ਦੌਰਾਨ ਬਰਨਾਲਾ ਪੁਲਿਸ ਨੇ ਦੱਸਿਆ ਕਿ ਇਹ ਅਫੀਮ ਸੁਖਪਾਲ ਰਾਮ ਉਰਫ ਸੋਨੀ ਪੁੱਤਰ ਹਰਬੰਸ ਲਾਲ ਵਾਸੀ ਕਾਲੇਕੇ ਨੇ ਵੇਚਣ ਲਈ ਇੰਨ੍ਹਾਂ ਨੂੰ ਦਿੱਤੀ ਸੀ। ਜਿਸ ਖਿਲਾਫ ਵੀ ਮੁਕੱਦਮਾ ਦਰਜ ਕਰਕੇ ਬਰਨਾਲਾ ਪੁਲਿਸ ਉਸ ਦੀ ਵੀ ਪੈੜ ਦੱਬ ਰਹੀ ਹੈ, ਜਲਦੀ ਹੀ ਉਹ ਵੀ ਬਰਨਾਲਾ ਪੁਲੀਸ ਦੀ ਗ੍ਰਿਫ਼ਤ ਵਿਚ ਹੋਵੇਗਾ।